ISSN 2394-8507

ਭੇਟਾ : ₹ ੫/-

ਮਾਸਿਕ

# ਗੁਰਮਤਿ ਪ੍ਰਕਾਸ਼

ਜਿਲਦ : ੬੦ ਪੋਹ-ਮਾਘ ਸੰਮਤ ਨਾਨਕਸ਼ਾਹੀ ੫੪੯ ਜਨਵਰੀ 2017 ਅੰਕ : ੧੦

ਵਿਸ਼ੇਸ਼ ਅੰਕ




ਤਖ਼ਤ ਸ੍ਰੀ ਹਰਿਮੰਦਰ ਜੀ, ਪਟਨਾ ਸਾਹਿਬ (ਬਿਹਾਰ)

# ਸੰਦੇਸ਼

ਗੁਰੂ-ਸਵਾਰੇ ਖ਼ਾਲਸਾ ਜੀਓ,

ਵਾਹਿਗੁਰੂ ਜੀ ਕਾ ਖ਼ਾਲਸਾ॥

ਵਾਹਿਗੁਰੂ ਜੀ ਕੀ ਫ਼ਤਹ॥

ਦਸ ਗੁਰੂ ਸਾਹਿਬਾਨ ਦੇ ਇਸ ਸੰਸਾਰ 'ਤੇ ਆਗਮਨ ਦਾ ਅੰਤਮ ਉਦੇਸ਼ ਸਮੁੱਚੀ ਲੋਕਾਈ ਅਤੇ ਵਿਸ਼ਵ ਭਾਈਚਾਰੇ ਨੂੰ ਸਰੀਰਕ ਤੇ ਆਤਮਿਕ ਗ਼ੁਲਾਮੀ ਦੀਆਂ ਜ਼ੰਜੀਰਾਂ ਤੋਂ ਮੁਕਤ ਕਰਵਾਉਣਾ ਸੀ। ਸਾਹਿਬ-ਏ-ਕਮਾਲ, ਸੰਤ-ਸਿਪਾਹੀ, ਸਰਬੰਸਦਾਨੀ, ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਇਸੇ ਉਦੇਸ਼ ਦੀ ਪੂਰਤੀ ਲਈ ਹੀ ਇਸ ਜਗਤ 'ਤੇ ਆਏ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵਿਲੱਖਣ ਤੇ ਅਦੁੱਤੀ ਸ਼ਖ਼ਸੀਅਤ ਨੂੰ ਕਲਮ ਦੀ ਬੰਦਿਸ਼ ਵਿਚ ਲਿਆਉਣਾ ਔਖਾ ਹੀ ਨਹੀਂ ਸਗੋਂ ਅਸੰਭਵ ਕੰਮ ਹੈ, ਕਿਉਂਕਿ ਕਿਸੇ ਵੀ ਲੇਖਕ ਦੀ ਬੋਧਿਕ ਸਮਰੱਥਾ ਦੀ ਇਕ ਸੀਮਾ ਹੁੰਦੀ ਹੈ ਪਰ ਰੱਬ ਰੂਪ ਸ਼ਖ਼ਸੀਅਤਾਂ ਦੇ ਗੁਣ ਇਨ੍ਹਾਂ ਸੀਮਾਵਾਂ ਤੋਂ ਕਿਤੇ ਪਾਰ ਹੁੰਦੇ ਹਨ। ਗੁਰੂ ਸਾਹਿਬ ਸਹੀ ਅਰਥਾਂ ਵਿਚ ਅਜਿਹੇ ਵਿਸ਼ਵ ਵਿਆਪੀ ਰਹਿਬਰ ਸਨ, ਜਿਨ੍ਹਾਂ ਦੀ ਸ਼ਖ਼ਸੀਅਤ ਦੀ ਸਿਫ਼ਤ ਵਿਚ ਸਿੱਖ ਹੀ ਨਹੀਂ, ਹਿੰਦੂ, ਮੁਸਲਮਾਨ ਅਤੇ ਅੰਗਰੇਜ਼ ਇਤਿਹਾਸਕਾਰਾਂ ਨੇ ਵੀ ਬੇਅੰਤ ਵਰਣਨ ਕੀਤਾ ਹੈ। ਐਸੇ ਦੀਨ-ਦਿਆਲ, ਸਤਿਗੁਰੂ ਜੀ ਦਾ 350-ਸਾਲਾ ਪ੍ਰਕਾਸ਼ ਗੁਰਪੁਰਬ ਵਿਸ਼ਵ-ਵਿਆਪੀ ਖਾਲਸਾ ਪੰਥ ਬੜੀ ਸ਼ਰਧਾ-ਭਾਵਨਾ ਅਤੇ ਪੰਥਕ ਜਾਹੋ-ਜਲਾਲ ਨਾਲ ਮਨਾਉਣ ਜਾ ਰਿਹਾ ਹੈ। ਇਸ ਮੁਕੱਦਸ ਪੁਰਬ ਨੂੰ ਯਾਦਗਾਰੀ ਬਣਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਕਾਸ਼ਿਤ ਕੀਤੇ ਜਾਂਦੇ ਮਾਸਿਕ ਪੱਤਰ 'ਗੁਰਮਤਿ ਪ੍ਰਕਾਸ਼' ਦਾ ਇਹ ਵਿਸ਼ੇਸ਼ ਅੰਕ ਸਾਹਿਬ-ਏ-ਕਮਾਲ, ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੰਸਾਰਕ ਜੀਵਨ ਦੀ ਅਨੂਠੀ, ਅਗੰਮੀ, ਰੱਬੀ ਤੇ ਅਬਦੀ ਸਿਫ਼ਤ ਵਿਚ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਇਸ ਵਿਸ਼ੇਸ਼ ਅੰਕ ਵਿਚ ਵੱਖ-ਵੱਖ ਲੇਖਕਾਂ, ਵਿਦਵਾਨਾਂ ਅਤੇ ਕਵੀਆਂ ਨੇ ਆਪਣੇ ਲੇਖ ਅਤੇ ਕਵਿਤਾਵਾਂ ਭੇਜ ਕੇ ਆਪਣਾ ਯੋਗਦਾਨ ਪਾਇਆ ਹੈ। ਸਮੂਹ ਲੇਖਕਾਂ ਅਤੇ ਕਵੀਆਂ ਦਾ ਮੈਂ ਤਹਿ ਦਿਲੋਂ ਧੰਨਵਾਦੀ ਹਾਂ। ਗੁਰਮਤਿ ਪ੍ਰਕਾਸ਼ ਦਾ ਸਮੂਹ ਅਮਲਾ ਅਤੇ ਸਹਿਯੋਗੀ ਵੀ ਇਸ ਲਈ ਪ੍ਰਸੰਸਾ ਦੇ ਪਾਤਰ ਹਨ, ਜਿਨ੍ਹਾਂ ਦੀ ਮਿਹਨਤ ਅਤੇ ਲਗਨ ਸਦਕਾ ਇਹ ਵਿਸ਼ੇਸ਼ ਅੰਕ ਛਪ ਕੇ ਪਾਠਕਾਂ ਦੇ ਹੱਥਾਂ ਵਿਚ ਪਹੁੰਚ ਸਕਿਆ ਹੈ। ਮੈਂ ਵਿਸ਼ਵ ਵਿਆਪੀ ਖਾਲਸਾ ਪੰਥ ਨੂੰ ਸਾਹਿਬ-ਏ-ਕਮਾਲ, ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 350ਵੇਂ ਪ੍ਰਕਾਸ਼ ਪੁਰਬ ਮੌਕੇ ਦਿਲ ਦੀਆਂ ਡੂੰਘਾਈਆਂ ਵਿੱਚੋਂ ਅਸੀਮ ਵਧਾਈਆਂ ਦਿੰਦਾ ਹੋਇਆ ਹਾਰਦਿਕ ਸ਼ੁੱਭ-ਕਾਮਨਾਵਾਂ ਪ੍ਰਗਟ ਕਰਨ ਦੀ ਖੁਸ਼ੀ ਹਾਸਲ ਕਰ ਰਿਹਾ ਹੈ। ਆਓ! ਅਜਿਹੇ ਮੁਕੱਦਸ ਪੁਰਬ ਮੌਕੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਦੁੱਤੀ ਜੀਵਨ, ਸਿੱਖਿਆਵਾਂ ਅਤੇ ਬਾਣੀ ਤੋਂ ਸੇਧ ਲੈ ਕੇ ਆਪਣਾ ਜੀਵਨ ਗੁਰਮਤਿ ਗਾਡੀਰਾਹ 'ਤੇ ਤੋਰਨ ਦਾ ਯਤਨ ਕਰੀਏ।

ਪ੍ਰੋਫ਼ੈਸਰ ਕਿਰਪਾਲ ਸਿੰਘ ਬਡੂੰਗਰ

ਪ੍ਰਧਾਨ,

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਸ੍ਰੀ ਅੰਮ੍ਰਿਤਸਰ।

ੴ ਸਤਿਗੁਰ ਪ੍ਰਸਾਦਿ॥


ਗੁਰਮਤਿ ਸਾਚੀ ਸਾਚਾ ਵੀਚਾਰੁ॥


# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਪੋਹ-ਮਾਘ, ਸੰਮਤ ਨਾਨਕਸ਼ਾਹੀ ੫੪੮ ਜਨਵਰੀ 2017

ਜਿਲਦ ੬੦ ਅੰਕ ੧੦






*ਸੰਪਾਦਕ*

**ਸਤਵਿੰਦਰ ਸਿੰਘ ਫੂਲਪੁਰ**


## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**


Approved for School libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥*
*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥*
*ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥*
*ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥*
*ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥*
*ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥*
*ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥*
*ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥*
*ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ॥* (ਪੰਨਾ ੧੩੫)

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਪਾਵਨ ਪਉੜੀ ਦੇ ਅੰਦਰ ਮਾਘ ਮਹੀਨੇ ਦੀ ਬਹਾਰ ਅਤੇ ਵਾਤਾਵਰਨ ਦਾ ਸੰਕੇਤਕ ਵਰਣਨ ਕਰਦਿਆਂ ਮਨੁੱਖ ਨੂੰ ਵਿਕਾਰਾਂ ਤੇ ਔਗੁਣਾਂ ਨੂੰ ਤਿਆਗਣ ਅਤੇ ਗੁਣਾਂ ਨੂੰ ਅਪਣਾਉਣ ਦੀ ਨਿਰਮਲ ਗੁਰਮਤਿ ਸਿੱਖਿਆ ਬਖ਼ਸ਼ਿਸ਼ ਕਰਦੇ ਹਨ। ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਮਾਘ ਦੇ ਮਹੀਨੇ ਵਿਚ ਸਾਧੂਆਂ ਜਾਂ ਭਲੇ ਮਨੁੱਖਾਂ ਦੀ ਸੰਗਤ ਰੂਪ ਧੂੜੀ ਦਾ ਅਤਿਅੰਤ ਨਿਮਰਤਾ ਤੇ ਹਲੀਮੀ ਧਾਰਨ ਕਰ ਕੇ ਇਸ਼ਨਾਨ ਕਰੋ। ਇਸ ਮਹੀਨੇ ਪਰਮਾਤਮਾ ਦਾ ਨਾਮ ਧਿਆਵੋ। ਪਾਵਨ-ਪਵਿੱਤਰ ਨਾਮ ਨੂੰ ਸੁਣ ਕੇ ਪ੍ਰਾਪਤ ਹੋਇਆ ਨਾਮ-ਦਾਨ ਅੱਗੋਂ ਸਾਰਿਆਂ ਸੰਗ-ਸਾਥ ਵਾਲਿਆਂ ਨੂੰ ਵੰਡੋ। ਗੁਰੂ ਜੀ ਕਥਨ ਕਰਦੇ ਹਨ ਕਿ ਉਕਤ ਵਰਣਿਤ ਗੁਰਮਤਿ ਉਪਦੇਸ਼ ਅਮਲ ਵਿਚ ਲਿਆਓਗੇ ਤਾਂ ਜਨਮਾਂ-ਜਨਮਾਂ ਦੇ ਕੀਤੇ ਮਾੜੇ ਕਰਮਾਂ ਦੀ ਮੈਲ ਉਤਰ ਜਾਏਗੀ ਅਤੇ ਮਨ ਤੋਂ ਅਹੰਕਾਰ ਚਲਾ ਜਾਏਗਾ। ਕਾਮ ਅਤੇ ਕ੍ਰੋਧ ਵਰਗੇ ਵਿਕਾਰ ਤਦੋਂ ਨਹੀਂ ਖਿੱਚਣਗੇ। ਮਨੁੱਖੀ ਮਨ ਅੰਦਰੋਂ ਲੋਭ ਰੂਪੀ ਕੁੱਤਾ ਵੀ ਖ਼ਤਮ ਹੋ ਜਾਵੇਗਾ। ਇਹ ਸੱਚਾ ਰਸਤਾ ਹੈ ਜਿਸ 'ਤੇ ਤੁਰਨ ਨਾਲ ਸੁਭਾਵਿਕ ਹੀ ਸੰਸਾਰ ਵੀ ਸੱਚੀ ਪ੍ਰਸੰਸਾ ਕਰਦਾ ਹੈ। ਮਨੁੱਖ ਲਈ ਦਇਆ-ਭਾਵਨਾ ਭਾਵ ਗਰੀਬ ਦੇ ਪ੍ਰਤੀ ਤਰਸ ਅਤੇ ਲੋੜਵੰਦਾਂ ਦੀ ਲੋੜਾਂ ਦੀ ਪੂਰਤੀ ਦਾ ਖਿਆਲ ਕਰਨਾ ਇਸ ਮਹੀਨੇ ਬਹੁਤ ਮਹੱਤਵਪੂਰਨ ਹੈ, ਜਿਸ 'ਚ ਅਠਾਹਠ ਤੀਰਥਾਂ ਦਾ ਇਸ਼ਨਾਨ ਅਤੇ ਉਨ੍ਹਾਂ 'ਤੇ ਜਾ ਕੇ ਕਮਾਏ ਜਾਣ ਵਾਲੇ ਪੁੰਨ-ਕਰਮ ਸਹਿਜੇ ਹੀ ਸ਼ਾਮਲ ਹੁੰਦੇ ਹਨ ਭਾਵ ਇਨ੍ਹਾਂ ਦੇ ਕਰਨ ਦੀ ਲੋੜ ਹੀ ਨਹੀਂ ਰਹਿੰਦੀ। ਨਾਮ-ਸਿਮਰਨ ਦੀ ਉੱਚੀ ਵਸਤੂ ਜਿਸ ਮਨੁੱਖ ਨੂੰ ਪ੍ਰਭੂ-ਦਇਆ ਨਾਲ ਮਿਲ ਜਾਂਦੀ ਹੈ। ਉਹ ਮਨੁੱਖ ਸਿਆਣਾ ਹੋ ਜਾਂਦਾ ਹੈ। ਨਾਮ-ਸਿਮਰਨ ਕਰ ਕੇ ਜਿਨ੍ਹਾਂ ਨੂੰ ਮਾਲਕ ਮਿਲ ਗਿਆ ਹੈ, ਹੇ ਨਾਨਕ! ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ। ਗੁਰਮਤਿ ਦੀ ਕਸਵੱਟੀ ਅਨੁਸਾਰ ਮਾਘ ਦੇ ਮਹੀਨੇ ਵਿਚ ਸੁੱਚੇ ਭਾਵ ਇਸ਼ਨਾਨ ਕਰਨ ਵਾਲੇ ਉਹ ਹੀ ਹਨ ਜਿਨ੍ਹਾਂ ਉੱਪਰ ਪੂਰਨ ਸਮਰੱਥ ਗੁਰੂ ਦੀ ਕਿਰਪਾ ਹੈ ਭਾਵ ਜੋ ਗੁਰੂ ਦੀ ਅਗਵਾਈ 'ਚ ਜੀਵਨ ਸਫ਼ਲਾ ਕਰ ਰਹੇ ਹਨ। ■

ਸੰਪਾਦਕੀ. . .

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਰੂਹਾਨੀ ਮਿਸ਼ਨ

*ਗੁਰੂ ਸਾਹਿਬਾਨ ਦਾ ਰੂਹਾਨੀ ਮਿਸ਼ਨ ਦੇਸ਼ ਕੌਮ ਦੀਆਂ ਹੱਦਬੰਦੀਆਂ ਤੋਂ ਉੱਪਰ ਸਮੁੱਚੀ ਮਨੁੱਖਤਾ ਨੂੰ ਆਪਣੇ ਕਲਾਵੇ ਵਿਚ ਲੈ ਕੇ ਸਰਬ-ਸਾਂਝਾ ਭਾਈਚਾਰਾ ਸਿਰਜਣਾ ਸੀ। ਇਸ ਸਰਬ-ਸਾਂਝੇ ਭਾਈਚਾਰੇ ਲਈ ਧਰਮੀ ਰਾਜ ਅਤੇ ਧਰਮੀ ਸਮਾਜ ਦੀ ਲੋੜ ਸੀ ਜਿਸ ਵਿਚ ਸਮਾਜਿਕ, ਆਰਥਿਕ ਨਾ-ਬਰਾਬਰੀ ਨੂੰ ਖਤਮ ਕਰ ਕੇ ਅਮੀਰ-ਗਰੀਬ, ਊਚ-ਨੀਚ ਦੇ ਵਖਰੇਵਿਆਂ ਨੂੰ ਮਿਟਾ ਕੇ ਸਭ ਅੰਦਰ **ਨਾ ਕੋ ਬੈਰੀ ਨਹੀ ਬਿਗਾਨਾ** ਅਤੇ **ਏਕੁ ਪਿਤਾ ਏਕਸ ਦੇ ਹਮ ਬਾਰਿਕ** ਦਾ ਰੂਹਾਨੀ ਅਹਿਸਾਸ ਜਗਾਇਆ ਜਗਾ ਸਕੇ।*

*ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤਕ ਇਸ ਮਿਸ਼ਨ ਦੀ ਪੂਰਤੀ ਲਈ ਗੁਰੂ ਸਾਹਿਬਾਨ ਨੂੰ ਲੰਮਾ ਸੰਘਰਸ਼ ਕਰਨਾ ਪਿਆ ਜਿਸ ਵਿਚ ਦੋ ਗੁਰੂ ਸਾਹਿਬਾਨ ਨੂੰ ਆਪਣੀ ਸ਼ਹਾਦਤ ਵੀ ਦੇਣੀ ਪਈ। ਹੁਣ ਦਸਵੇਂ ਨਾਨਕ ਦੇ ਰੂਪ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਅਰੰਭ ਕੀਤੇ ਇਸ ਰੂਹਾਨੀ ਮਿਸ਼ਨ 'ਨਾਨਕ ਨਿਰਮਲ ਪੰਥ' ਦੀ 'ਗੁਰੂ ਖਾਲਸਾ ਪੰਥ' ਦੇ ਰੂਪ ਵਿਚ ਸੰਪੂਰਤਾ ਕਰਨੀ ਸੀ ਇਸ ਲਈ ਅਕਾਲ ਪੁਰਖ ਨੇ ਵਿਸ਼ੇਸ਼ ਬਖ਼ਸ਼ਿਸ਼ਾਂ ਨਾਲ ਨਿਵਾਜ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਸ ਜਗਤ ਵਿਚ ਭੇਜਿਆ।*

*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਜਗਤ ਵਿਚ ਆਉਣ ਦੇ ਮੰਤਵ ਬਾਰੇ ਦੱਸਦੇ ਹੋਏ ਬਚਿਤ੍ਰ ਨਾਟਕ ਵਿਚ ਲਿਖਦੇ ਹਨ:*

***ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥***
***ਜਹਾਂ ਤਹਾਂ ਤੁਮ ਧਰਮ ਬਿਥਾਰੋ॥ ਦੁਸਟ ਦੋਖੀਅਨਿ ਪਕਰਿ ਪਛਾਰੋ॥***

*ਗੁਰੂ ਸਾਹਿਬ ਦੇ ਇਸ ਸਵੈ-ਹਵਾਲੇ ਤੋਂ ਸਪਸ਼ਟ ਹੋ ਜਾਂਦਾ ਹੈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਜਗਤ ਵਿੱਚੋਂ ਅਧਰਮ ਦਾ ਖਾਤਮਾ ਕਰ ਕੇ ਧਰਮ ਦਾ ਰਾਜ ਸਥਾਪਿਤ ਕਰਨ ਲਈ ਆਏ ਸਨ। ਗੁਰੂ ਜੀ ਦੇ ਇਸ ਮਿਸ਼ਨ ਦੀ ਪੂਰਤੀ ਅੱਗੇ ਜੋ ਵੀ ਦੁਸ਼ਟ ਦੋਖੀ ਅੜਿਆ ਭਾਵੇਂ ਉਹ ਮੁਗ਼ਲ ਹਕੂਮਤ ਸੀ ਭਾਵੇਂ ਪਹਾੜੀ ਹਿੰਦੂ ਰਾਜੇ, ਗੁਰੂ ਜੀ ਨੇ ਸ਼ਸਤਰਬੱਧ ਸੰਘਰਸ਼ ਕਰਦਿਆਂ ਇਨ੍ਹਾਂ ਦੁਸ਼ਟ ਦੋਖੀਆਂ ਨੂੰ ਪਛਾੜਿਆ ਅਤੇ ਸਦੀਵ ਕਾਲ ਲਈ ਧਰਮੀ ਰਾਜ ਅਤੇ ਧਰਮੀ ਸਮਾਜ ਦੀ ਕਾਇਮੀ ਲਈ ਜੂਝਣ ਵਾਸਤੇ ਆਦਰਸ਼ਕ ਮਨੁੱਖ ਦੀ ਸੰਪੂਰਨਤਾ ਵਜੋਂ ਖਾਲਸਾ ਪੰਥ ਦੀ ਸਾਜਣਾ ਕੀਤੀ*

*ਜੇਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੁੱਚੇ ਜੀਵਨ ਉੱਪਰ ਸੰਖੇਪ ਝਾਤ ਮਾਰੀਏ ਤਾਂ ਬਚਪਨ ਵਿਚ ਗੁਰੂ ਪਿਤਾ ਜੀ ਨੂੰ ਧਾਰਮਿਕ ਸੁਤੰਤਰਤਾ ਲਈ ਸ਼ਹਾਦਤ ਵੱਲ ਤੋਰਨਾ, ਜ਼ੁਲਮ ਅਤੇ ਅਨਿਆਂ ਵਿਰੁੱਧ ਜੰਗਾਂ ਲੜਨੀਆਂ, ਬੁਜ਼ਦਿਲ ਹੋ ਚੁੱਕੀ*

ਭਾਰਤੀ ਮਾਨਸਿਕਤਾ ਅੰਦਰ ਬੀਰ ਰਸ ਪੈਦਾ ਕਰਨ ਲਈ ਬੀਰ ਰਸੀ ਸਾਹਿਤ ਦੀ ਰਚਨਾ ਕਰਨੀ, ਖ਼ਾਲਸਾ ਪੰਥ ਦੀ ਸਾਜਣਾ ਕਰਨੀ ਅਤੇ ਪੰਥ ਦੀ ਖ਼ਾਤਰ ਆਪਣਾ ਸਰਬੰਸ ਕੁਰਬਾਨ ਕਰ ਦੇਣਾ। ਅੰਤਮ ਸਮੇਂ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿਖੇ ਸ਼ਬਦ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਸਵੀਕਾਰ ਕਰਦਿਆਂ ਸਿੱਖ ਸੰਗਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਉਣਾ ਅਤੇ ਅੱਗੇ ਤੋਂ ਦੇਹਧਾਰੀ ਗੁਰੂ ਦੀ ਪਰੰਪਰਾ ਨੂੰ ਖ਼ਤਮ ਕਰ ਕੇ 'ਨਾਨਕ ਨਿਰਮਲ ਪੰਥ' ਦੀ 'ਗੁਰੂ ਗ੍ਰੰਥ' ਅਤੇ 'ਗੁਰੂ ਪੰਥ' ਦੇ ਰੂਪ ਵਿਚ ਸੰਪੂਰਨਤਾ ਕਰਦਿਆਂ ਬਦੀ ਵਿਰੁੱਧ ਨਿਰੰਤਰ ਸੰਘਰਸ਼ ਲਈ ਪੰਜ ਸਿੰਘਾਂ ਸਮੇਤ ਬਾਬਾ ਬੰਦਾ ਸਿੰਘ ਬਹਾਦਰ ਜੀ ਨੂੰ ਪੰਜਾਬ ਵੱਲ ਤੋਰਨਾ ਇਹ ਸਭ ਇੰਨੇ ਮਹਾਨ ਕਾਰਜ ਇਕ ਜਾਮੇ ਉਹ ਵੀ ਮਹਿਜ ੪੨ ਸਾਲ ਦੀ ਆਯੂ ਵਿਚ ਸੰਪੂਰਨ ਕਰ ਲੈਣੇ ਗੁਰੂ ਜੀ ਦੀ ਅਗੰਮੀ ਸ਼ਖ਼ਸੀਅਤ ਅਤੇ ਅਕਾਲ ਪੁਰਖ ਦੀ ਨਿਵਾਜ਼ਿਸ਼ ਦਾ ਸਦਕਾ ਹੀ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਜਗਤ ਵਿਚ ਆਗਮਨ, ਉਨ੍ਹਾਂ ਦੇ ਸੰਘਰਸ਼ ਅਤੇ 'ਖ਼ਾਲਸਾ ਪੰਥ' ਦੀ ਸਿਰਜਣਾ ਨੂੰ ਕਿਸੇ ਵਿਸ਼ੇਸ਼ ਜਮਾਤ ਦੀ ਰੱਖਿਆ ਹਿੱਤ ਕੀਤੇ ਗਏ ਕਾਰਜ ਸਿੱਧ ਕਰਨ ਦੇ ਯਤਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰੂਹਾਨੀ ਮਿਸ਼ਨ ਨੂੰ ਸੀਮਤ ਕਰਨ ਦੇ ਯਤਨ ਹਨ ਜਿਸ ਤੋਂ ਸੁਚੇਤ ਰਹਿਣ ਦੀ ਲੋੜ ਹੈ। ਗੁਰੂ ਜੀ ਦਾ ਇਸ ਜਗਤ ਉੱਪਰ ਆਗਮਨ ਕਿਸੇ ਵਿਸ਼ੇਸ਼ ਫਿਰਕੇ ਦੀ ਰੱਖਿਆ ਕਰਨਾ ਨਹੀਂ ਸਗੋਂ ਜ਼ਾਲਮਾਂ ਨੂੰ ਸੋਧ ਕੇ ਮਜ਼ਲੂਮਾਂ ਅਤੇ ਮਨੁੱਖੀ ਅਧਿਕਾਰਾਂ ਦੀ ਰੱਖਿਆ ਕਰਨਾ ਅਤੇ ਲੋਕਾਂ ਨੂੰ ਆਪ ਆਪਣੀ ਪੱਤ ਅਤੇ ਆਪਣੇ ਹੱਕਾਂ ਦੇ ਰਾਖੇ ਬਣਾਉਣ ਸੀ।

ਦੂਸਰਾ, ਗੁਰੂ ਜੀ ਨੂੰ ਭਾਰਤੀ ਅਵਤਾਰਵਾਦੀ ਪਰੰਪਰਾ ਵਿਚ ਰੱਖ ਕੇ ਦੇਖਣ ਦੇ ਯਤਨ ਵੀ ਗੁਰੂ ਜੀ ਦੀ ਅਜ਼ਮਤ ਨੂੰ ਨੀਵਿਆਂ ਕਰਨਾ ਹੈ। ਗੁਰੂ ਜੀ ਦਾ ਆਸ਼ਾ ਅਵਤਾਰਵਾਦੀ ਸ੍ਵੈ-ਪੂਜਾ **ਤੇ ਕਹੈ ਕਰੋ ਹਮਾਰੀ ਪੂਜਾ॥ ਹਮ ਬਿਨ ਅਵਰੁ ਨ ਠਾਕੁਰੁ ਦੂਜਾ** ਦੇ ਉਲਟ **ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥** ਵਾਲਾ ਸੀ, ਜੋ ਗੁਰੂ ਜੀ ਦੇ ਮਿਸ਼ਨ ਨੂੰ ਭਾਰਤੀ ਅਵਤਾਰਵਾਦੀ ਪਰੰਪਰਾ ਨਾਲੋਂ ਨਿਖੇੜ ਕੇ ਗੁਰੂ ਜੀ ਦੇ ਮਿਸ਼ਨ ਦਾ ਨਿਆਰਾਪਨ ਪੇਸ਼ ਕਰਦਾ ਹੈ, ਜਿਸ ਵਿਚ **ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾ** ਦਾ ਆਦਰਸ਼ ਸ਼ਾਮਲ ਹੈ। ਸਦੀਆਂ ਤੋਂ ਦੇਸ਼ ਦੀ ਗ਼ੁਲਾਮੀ ਦਾ ਕਾਰਨ ਦੇਸ਼ ਵਾਸੀਆਂ ਵਿਚ ਏਕਤਾ ਦੀ ਅਣਹੋਂਦ ਸੀ। ਇਸ ਏਕਤਾ ਦੀ ਅਣਹੋਂਦ ਦਾ ਮੁੱਖ ਕਾਰਨ ਅਵਤਾਰਵਾਦੀ ਇਸ਼ਟ ਅਨੇਕਤਾ ਹੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਨੁੱਖਤਾ ਨੂੰ ਸਮਝਾਇਆ ਕਿ ਇਹ ਅਵਤਾਰਵਾਦੀ ਅਨੇਕ ਪੂਜਾ ਕਿਸੇ ਪ੍ਰਕਾਰ ਵੀ ਮਾਨਸਿਕ ਅਤੇ ਸਰੀਰਕ ਗ਼ੁਲਾਮੀ ਦੇ ਉੱਧਾਰ ਦਾ ਸਾਧਨ ਨਹੀਂ ਬਣ ਸਕਦੀ:

**ਰਾਮ ਰਹੀਮ ਉਬਾਰ ਨ ਸਕਿ ਹੈ ਜਾ ਕਰ ਨਾਮ ਰਟੈ ਹੈ॥**
**ਬ੍ਰਹਮਾ ਬਿਸ਼ਨ ਰੁਦ੍ਰ ਸੂਰਹ ਸਸਿ ਤੇ ਬਸਿ ਕਾਲ ਸਭੈ ਹੈ॥**

*ਇਸ ਲਈ ਗੁਰੂ ਜੀ ਨੇ ਅਵਤਾਰਵਾਦੀ ਕਿਰਤਮ ਦੀ ਪੂਜਾ ਛੱਡ ਕੇ ਸਾਰੀ ਸ੍ਰਿਸ਼ਟੀ ਦੇ ਕਰਨਹਾਰ ਕਰਤਾਰ ਨੂੰ ਪਰਮੇਸਰ ਮੰਨਣ ਦਾ ਉਪਦੇਸ਼ ਕੀਤਾ:*

***ਬਿਨ ਕਰਤਾਰ ਨ ਕਿਰਤਮ ਮਾਨੋ॥***
***ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ॥***

*ਗੁਰੂ ਜੀ ਨੇ ਇਸ਼ਟ ਅਨੇਕਤਾ ਨੂੰ ਖਤਮ ਕਰ ਕੇ ਇਸ਼ਟ ਏਕਤਾ ਦੇ ਉਪਦੇਸ਼ ਨਾਲ ਧਾਰਮਿਕ, ਅਧਿਆਤਮਕ ਕ੍ਰਾਂਤੀ ਲਿਆਂਦੀ ਅਤੇ ਇਕ ਪੁਰਖੀ ਰਾਜ ਦੀ ਧਾਰਮਿਕ, ਸਮਾਜਿਕ, ਰਾਜਨੀਤਕ ਗ਼ੁਲਾਮੀ ਨੂੰ ਖ਼ਤਮ ਕਰ ਕੇ ਪੰਚ ਪ੍ਰਧਾਨੀ ਸਿਧਾਂਤ ਨੂੰ ਲਾਗੂ ਕੀਤਾ।*

*ਅੱਜ ਮਨੁੱਖਤਾ ਨੂੰ ਦਰਪੇਸ਼ ਸਮੱਸਿਆਵਾਂ ਅਤੇ ਹਰ ਪ੍ਰਕਾਰ ਦੀਆਂ ਬੁਰਾਈਆਂ ਦੇ ਹੱਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰੂਹਾਨੀ ਵਿਚਾਰਧਾਰਾ ਵਿੱਚੋਂ ਤਲਾਸ਼ੇ ਜਾ ਸਕਦੇ ਹਨ। ਇਸ ਲਈ ਗੁਰੂ ਜੀ ਦੀ ਵਿਚਾਰਧਾਰਾ ਨੂੰ ਵਿਸ਼ਵ ਭਰ ਵਿਚ ਪਹੁੰਚਾਉਣ ਲਈ ਸਾਨੂੰ ਇਕ ਲਹਿਰ ਬਣ ਕੇ ਅੱਗੇ ਆਉਣਾ ਪਵੇਗਾ।*

*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ੩੫੦-ਸਾਲਾ ਪ੍ਰਕਾਸ਼ ਗੁਰਪੁਰਬ ਮਨਾਉਂਦਿਆਂ ਸਾਨੂੰ ਖ਼ੁਦ ਵੀ ਸਵੈ-ਪੜਚੋਲ ਕਰਨ ਦੀ ਲੋੜ ਹੈ ਕਿ ਅੱਜ ਅਸੀਂ ਗੁਰੂ ਜੀ ਦੇ ਉਪਦੇਸ਼ਾਂ ਨੂੰ ਕਿਸ ਹੱਦ ਤਕ ਆਪਣੇ ਵਿਵਹਾਰਕ ਜੀਵਨ ਵਿਚ ਅਪਣਾਅ ਸਕੇ ਹਾਂ। ਅੱਜ ਅਸੀਂ ਜੋ ਸਰਦਾਰੀਆਂ ਅਤੇ ਰੁਤਬੇ ਮਾਣ ਰਹੇ ਹਾਂ ਇਹ ਸਭ ਕਲਗੀਧਰ ਪਿਤਾ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਕੁਰਬਾਨੀਆਂ ਦਾ ਹੀ ਸਦਕਾ ਹੈ। ਗੁਰੂ ਜੀ ਦੇ ਸ਼ੁਕਰਗੁਜਾਰ ਬਣੇ ਰਹਿਣ ਲਈ ਸਾਨੂੰ ਅਲਹ ਯਾਰ ਖਾਂ ਜੋਗੀ ਦੇ ਸ਼ਬਦ ਯਾਦ ਰੱਖਣੇ ਚਾਹੀਦੇ ਹਨ:*

***ਦਿਲਾਈ ਪੰਥ ਕੋ ਸਰ-ਬਾਜ਼ੀਓ ਸੇ ਸਰਦਾਰੀ,***
***ਬਰਾਇ ਕੌਮ ਯਿ ਰੁਤਬੇ ਲਹੂ ਬਹਾ ਕੇ ਲੀਏ।*** ■

*ਛਾਇ ਜਾਤੀ ਏਕਤਾ ਅਨੇਕਤਾ ਬਿਲਾਇ ਜਾਤੀ*
*ਹੋਵਤੀ ਕੁਚੀਲਤਾ ਕਤੇਬਨ ਕੁਰਾਨ ਕੀ।*
*ਪਾਪ ਹੀ ਪ੍ਰਪੱਕ ਜਾਤੇ ਧਰਮ ਧਸੱਕ ਜਾਤੇ*
*ਬਰਨ ਗਰਕ ਜਾਤੇ ਸਾਹਿਤ ਬਿਧਾਨ ਕੀ।*
*ਦੇਵੀ ਦੇਵ ਦੇਹੁਰੇ ਸੰਤੋਖ ਸਿੰਘ, ਦੂਰ ਹੋਤੇ*
*ਰੀਤ ਮਿਟ ਜਾਤੀ ਕਥਾ ਬੇਦਨ ਪੁਰਾਨ ਕੀ।*
*ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ*
*ਮੂਰਤ ਨ ਹੋਤੀ ਜਉ ਪੈ ਕਰੁਣਾਨਿਧਾਨ ਕੀ।*

*(ਭਾਈ ਸੰਤੋਖ ਸਿੰਘ)*

# ਅੰਕ ਆਰਸੀ

**ਗੁਰਮਤਿ ਪ੍ਰਕਾਸ਼** ਦਾ ਹਥਲਾ ਜਨਵਰੀ ੨੦੧੭ 'ਵਿਸ਼ੇਸ਼ ਅੰਕ' ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੫੦-ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਕੀਤਾ ਗਿਆ ਹੈ। ਇਸ ਵਿਚ ਅਸੀਂ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਜੀ ਦੇ ਜੀਵਨ, ਬਾਣੀ ਅਤੇ ਵਿਚਾਰਧਾਰਾ ਨਾਲ ਸਬੰਧਿਤ ਲੇਖ ਪ੍ਰਕਾਸ਼ਿਤ ਕੀਤੇ ਹਨ। ਇਸ ਵਿਸ਼ੇਸ਼ ਅੰਕ ਤਹਿਤ ਅਸੀਂ ਸਭ ਤੋਂ ਪਹਿਲਾਂ ਪੰਥ-ਪ੍ਰਸਿੱਧ ਵਿਦਵਾਨ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਜੀ ਦੇ ਲੇਖ 'ਸਾਹਿਬ-ਏ-ਕਮਾਲ: ਸ੍ਰੀ ਗੁਰੂ ਗੋਬਿੰਦ ਸਿੰਘ ਜੀ' ਨਾਲ ਸ਼ੁਰੂਆਤ ਕੀਤੀ ਹੈ। ਇਹ ਲੇਖ ਗੁਰੂ ਜੀ ਦੇ ਸਮੁੱਚੇ ਜੀਵਨ ਤੇ ਡੂੰਘੇ ਫ਼ਲਸਫ਼ੇ ਨਾਲ ਜਾਣੂ ਕਰਵਾਉਣ ਵਾਲਾ ਹੈ। ਦੂਜਾ ਲੇਖ 'ਇਨਕਲਾਬੀ ਰਹਿਬਰ: ਸ੍ਰੀ ਗੁਰੂ ਗੋਬਿੰਦ ਸਿੰਘ ਜੀ' ਗੁਰਮਤਿ ਸਿਧਾਂਤ ਦੀ ਬਾਰੀਕ ਸੋਝੀ ਰੱਖਣ ਵਾਲੇ ਲੇਖਕ ਡਾ. ਰੂਪ ਸਿੰਘ ਦਾ ਹੈ, ਜਿਸ ਵਿਚ ਗੁਰੂ ਜੀ ਦੇ ਇਕ ਮਹਾਨ ਆਗੂ ਹੋਣ ਦੇ ਨਾਲ ਸਮੁੱਚੀ ਮਨੁੱਖਤਾ ਦਾ ਰਹਿਬਰ ਹੋਣ ਦੀ ਗੱਲ ਕੀਤੀ ਗਈ ਹੈ। ਇਸ ਤੋਂ ਅਗਲਾ ਲੇਖ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਭਾਰਤੀ ਸਮਾਜ 'ਤੇ ਪ੍ਰਭਾਵ' ਸਿੱਖ ਚਿੰਤਨ ਦੇ ਕੱਦਾਵਰ ਲੇਖਕ ਡਾ. ਬਲਕਾਰ ਸਿੰਘ ਦੁਆਰਾ ਲਿਖਿਆ ਗਿਆ ਹੈ। ਇਸ ਵਿਚ ਲੇਖਕ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਿਸ਼ਨ ਨੂੰ ਨਾਨਕ ਜੋਤ ਦੇ ਮਿਸ਼ਨ ਦੀ ਨਿਰੰਤਰਤਾ ਵਿਚ ਰੱਖ ਕੇ ਦਸਵੇਂ ਪਾਤਸ਼ਾਹ ਦੇ ਭਾਰਤੀ ਸਮਾਜ ਉੱਪਰ ਪਏ ਪ੍ਰਭਾਵ ਨੂੰ ਬੜੇ ਵਿਸਥਾਰ ਨਾਲ ਪ੍ਰਗਟ ਕੀਤਾ ਹੈ। ਇਹ ਉਸ ਸਮੇਂ ਦੇ ਭਾਰਤੀਆਂ ਦੀ ਯਥਾਰਥਕਤਾ ਨੂੰ ਬਿਆਨ ਕਰ ਕੇ ਗੁਰੂ ਸਾਹਿਬਾਨ ਦੇ ਫ਼ਲਸਫ਼ੇ ਦੀ ਸਾਰਥਕਤਾ ਨੂੰ ਦਰਸਾਉਂਦਾ ਹੈ, ਜਿਸ ਦੀ ਸ਼ਿਖਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ। ਇਹ ਲੇਖ ਬਹੁਤ ਗਹਿਰਾਈ ਵਿਚ ਲਿਖਿਆ ਗਿਆ ਹੈ ਜੋ ਪੜ੍ਹਨ ਲੱਗਿਆਂ ਵੀ ਗਹਿਰੀ ਇਕਾਗਰਤਾ ਦੀ ਮੰਗ ਕਰਦਾ ਹੈ। ਗੁਰੂ ਸਾਹਿਬ ਦੇ ਜੀਵਨ ਨੂੰ ਵਾਚਦਿਆਂ/ਪੜ੍ਹਦਿਆਂ ਸਭ ਤੋਂ ਅਹਿਮ ਗੱਲ ਇਹ ਹੈ ਕਿ ਅਸੀਂ ਉਨ੍ਹਾਂ ਦੇ ਜੀਵਨ ਤੋਂ ਸਿੱਖਣਾ ਕੀ ਹੈ? ਅਜਿਹੀਆਂ ਕਿਹੜੀਆਂ ਗੱਲਾਂ ਦੇ ਧਾਰਨੀ ਹੋਣਾ ਹੈ ਜੋ ਅਸਲ ਵਿਚ ਗੁਰੂ ਸਾਹਿਬ ਸਾਨੂੰ ਸਿਖਾਉਂਦੇ ਹਨ। ਇਸੇ ਵਿਚਾਰ ਉੱਤੇ ਰੋਸ਼ਨੀ ਪਾਉਂਦਾ ਡਾ. ਅਨੂਪ ਸਿੰਘ ਦਾ ਲੇਖ 'ਆਓ, ਦਸਵੇਂ ਪਾਤਸ਼ਾਹ ਤੋਂ ਕੁਝ ਸਿੱਖੀਏ!' ਪੜ੍ਹਨ ਤੇ ਸਮਝਣਯੋਗ ਹੈ। ਇਸ ਤੋਂ ਅਗਲਾ ਲੇਖ 'ਮਰਦ ਅਗੰਮੜਾ: ਸ੍ਰੀ ਗੁਰੂ ਗੋਬਿੰਦ ਸਿੰਘ ਜੀ' ਡਾ. ਗੁਰਮੇਲ ਸਿੰਘ ਦੁਆਰਾ ਲਿਖਿਆ ਹੈ। ਇਸ ਲੇਖ ਦੀ ਸੰਰਚਨਾ/ਸ਼ਬਦਾਵਲੀ ਗੁਰੂ ਜੀ ਦੇ ਰੁਹਾਨੀਅਤ ਭਰਪੂਰ ਜੀਵਨ ਅਤੇ ਸੰਤ ਤੋਂ ਸਿਪਾਹੀ ਹੋਣ ਦੀ ਪ੍ਰਕਿਰਿਆ 'ਤੇ ਝਾਤ ਪਵਾਉਂਦੀ ਹੈ। ਗੁਰੂ ਜੀ ਦੀ ਬਹੁਪੱਖੀ ਸ਼ਖ਼ਸੀਅਤ ਨੂੰ ਕਲਮਬਦ ਕਰਨ ਅਤੇ ਉਨ੍ਹਾਂ ਦੀ ਉਪਮਾ ਕਰਨ ਵਾਲਿਆਂ ਵਿਚ ਉਨ੍ਹਾਂ ਦੇ ਹਜ਼ੂਰੀ ਕਵੀਆਂ ਦਾ ਅਹਿਮ ਸਥਾਨ ਹੈ। ਉਹ ਗੁਰੂ ਸਾਹਿਬ ਦੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਹੋ ਕੇ ਉਨ੍ਹਾਂ ਦੀ ਸਰਪ੍ਰਸਤੀ ਅਤੇ ਸ਼ਰਨ ਵਿਚ ਆਏ

ਹੋਏ ਸਨ। ਗੁਰੂ ਜੀ ਨੇ ਵੀ ਉਨ੍ਹਾਂ ਨੂੰ ਬਹੁਤ ਮਾਣ-ਸਤਿਕਾਰ ਦਿੱਤਾ। ਇਸ ਸਬੰਧ ਵਿਚ ਸ. ਸਿਮਰਜੀਤ ਸਿੰਘ ਦਾ ਖੋਜ ਭਰਪੂਰ ਅਤੇ ਦੁਰਲੱਭ ਸਰੋਤਾਂ 'ਤੇ ਆਧਾਰਿਤ ਲੇਖ 'ਹਜ਼ੂਰੀ ਕਵੀਆਂ ਦੀ ਰਚਨਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ' ਨੂੰ ਪਾਠਕਾਂ ਦੇ ਸਨਮੁਖ ਕੀਤਾ ਗਿਆ ਹੈ। ਅਗਲਾ ਲੇਖ 'ਦਸਮ ਪਾਤਸ਼ਾਹ ਦਾ ਸਤਿ-ਆਦਰਸ਼' ਸਿੱਖੀ ਦੇ ਉੱਭਰਦੇ ਲੇਖਕ ਤੇ ਪੱਤਰਕਾਰ ਸ. ਤਲਵਿੰਦਰ ਸਿੰਘ 'ਬੁੱਟਰ' ਦੁਆਰਾ ਲਿਖਿਆ ਗਿਆ ਹੈ। ਇਹ ਲੇਖ ਗੁਰੂ ਜੀ ਦੇ ਰੂਹਾਨੀ ਅਤੇ ਮਨੁੱਖਤਾਵਾਦੀ ਮਿਸ਼ਨ ਬਾਰੇ ਬੜੇ ਬਿਬੇਕਪੂਰਨ ਹਵਾਲਿਆਂ ਨਾਲ ਗੱਲ ਕਰਦਿਆਂ ਗੁਰੂ ਜੀ ਦੇ ਮਿਸ਼ਨ ਨੂੰ ਕਿਸੇ ਵਿਸ਼ੇਸ਼ ਸ਼੍ਰੇਣੀ ਦੇ ਰੱਖਿਅਕ ਦੱਸ ਕੇ ਦਸਮੇਸ਼ ਪਿਤਾ ਜੀ ਦੇ ਰੂਹਾਨੀ ਮਿਸ਼ਨ ਨੂੰ ਧੁੰਦਲਾ ਕਰਨ ਦੇ ਨਿਗੂਣੇ ਯਤਨਾਂ ਦਾ ਪਾਜ ਉਘਾੜਦਾ ਹੈ। ਗਿਆਨੀ ਸੁਰਿੰਦਰ ਸਿੰਘ ਨਿਮਾਣਾ ਦਾ ਲੇਖ 'ਸ੍ਰੀ ਗੁਰੂ ਗੋਬਿੰਦ ਸਿੰਘ: ਜੀਵਨ ਤੇ ਸ਼ਖ਼ਸੀਅਤ' ਗੁਰੂ ਜੀ ਦੇ ਜੀਵਨ ਵਿਸ਼ੇਸ਼ ਕਰਕੇ ਪਟਨਾ ਸਾਹਿਬ ਵਿਚ ਗੁਰੂ ਜੀ ਦੇ ਬਾਲ ਰੂਪ ਵਿਚ ਵਿਚਰਨ ਸਬੰਧੀ ਭਾਵਪੂਰਿਤ ਜਾਣਕਾਰੀ ਪ੍ਰਦਾਨ ਕਰਦਾ ਹੈ। ਡਾ. ਚਮਕੌਰ ਸਿੰਘ ਕ੍ਰਿਤ ਲੇਖ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯੁੱਧ-ਮਰਯਾਦਾ' ਗੁਰੂ ਜੀ ਵੱਲੋਂ ਸੱਚ ਧਰਮ ਦੀ ਸਥਾਪਨਾ ਲਈ ਮਜ਼ਲੂਮਾਂ, ਨਿਤਾਣਿਆਂ ਦੀ ਰਾਖੀ ਕਰਨਾ ਅਤੇ ਹਰ ਤਰ੍ਹਾਂ ਦੇ ਜਬਰ ਜ਼ੁਲਮ ਦਾ ਟਾਕਰਾ ਕਰਨ ਦੇ ਉਦੇਸ਼ ਨੂੰ ਰੂਪਮਾਨ ਕਰਦਾ ਹੈ। ਲੇਖਕ ਮੁਤਾਬਕ ਗੁਰੂ ਜੀ ਦਾ ਉਦੇਸ਼ ਧਰਮ ਦੀ ਸਥਾਪਨਾ ਅਤੇ ਅਧਰਮੀ ਪ੍ਰਵਿਰਤੀਆਂ ਦਾ ਸੰਘਾਰ ਕਰਨਾ ਸੀ। ਗੁਰੂ ਜੀ ਦੀ ਵਿਲੱਖਣ ਸ਼ਖ਼ਸੀਅਤ ਦਾ ਗੁਣ ਇਹ ਵੀ ਸੀ ਕਿ ਜਿੱਥੇ ਉਹ ਖ਼ੁਦ ਕਲਮ ਦੇ ਧਨੀ ਸਨ, ਉੱਥੇ ਉਹ ਸਾਹਿਤਕਾਰਾਂ/ਕਵੀਆਂ ਦੀ ਵੀ ਬਹੁਤ ਕਦਰ ਕਰਦੇ ਸਨ, ਇਸ ਤਹਿਤ ਉਨ੍ਹਾਂ ਦੇ ਦਰਬਾਰ ਦੇ ਹਜ਼ੂਰੀ ਕਵੀਆਂ ਸਬੰਧੀ ਜਾਣਕਾਰੀ ਪ੍ਰਦਾਨ ਕਰਨ ਵਾਲਾ ਡਾ. ਧਰਮ ਸਿੰਘ ਦਾ ਲੇਖ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ' ਸ਼ਾਮਲ ਕੀਤਾ ਗਿਆ ਹੈ। ਸ. ਰਾਜਵਿੰਦਰ ਸਿੰਘ ਜੋਗਾ ਦਾ ਲੇਖ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ: ਕਲਮ ਤੋਂ ਕਿਰਪਾਨ ਤਕ ਦਾ ਸਫ਼ਰ' ਜਿੱਥੇ ਗੁਰੂ ਜੀ ਦੀ ਕਲਮ ਦੀ ਸਾਰਥਿਕਤਾ ਦੀ ਗੱਲ ਕਰਦਾ ਹੈ, ਉੱਥੇ ਕਿਰਪਾਨ ਦੇ ਸਿਧਾਂਤਕ ਤੇ ਸਿੱਖ ਪਰਿਪੇਖ ਵਿਚਲੇ ਅਮਲ ਨੂੰ ਪਾਠਕਾਂ ਦੇ ਸਾਹਮਣੇ ਲਿਆਉਂਦਾ ਹੈ। ਸਿੱਖ ਮਿਸ਼ਨ ਕਲਕੱਤਾ (ਧਰਮ ਪ੍ਰਚਾਰ ਕਮੇਟੀ) ਦੇ ਇੰਚਾਰਜ ਅਤੇ ਖੋਜੀ ਬਿਰਤੀ ਦੇ ਮਾਲਕ ਸ. ਜਗਮੋਹਨ ਸਿੰਘ ਦਾ ਲੇਖ 'ਪਟਨਾ ਸਾਹਿਬ: ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵਿਰਾਸਤ' ਪਟਨਾ ਸਾਹਿਬ ਦੇ ਇਤਿਹਾਸਿਕ ਪਿਛੋਕੜ ਅਤੇ ਵਿਸ਼ੇਸ਼ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਾਲ ਸੰਬੰਧਿਤ ਘਟਨਾਵਾਂ ਅਤੇ ਸਥਾਨਕ ਵੇਰਵਿਆਂ ਸਬੰਧੀ ਖੋਜ-ਭਰਪੂਰ ਲੇਖ ਹੈ। ਇਸ ਤੋਂ ਅਗਲੇ ਦੋ ਲੇਖ 'ਪਟਨਾ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ' ਅਤੇ 'ਸ੍ਰੀ ਪਟਨਾ ਸਾਹਿਬ ਵਿਖੇ ਮੌਜੂਦ ਹੁਕਮਨਾਮੇ' ਕ੍ਰਮਵਾਰ ਬੀਬੀ ਮਨਮੋਹਨ ਕੌਰ ਅਤੇ ਡਾ. ਪਰਮਵੀਰ ਸਿੰਘ ਦੇ ਹਨ। ਇਹ ਲੇਖ ਪਟਨਾ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਦੁਆਰਾ ਸਾਹਿਬਾਨ ਅਤੇ ਉੱਥੇ ਮੌਜੂਦ ਹੁਕਮਨਾਮਿਆਂ ਦੀ ਜਾਣਕਾਰੀ ਪ੍ਰਦਾਨ

ਕਰਦੇ ਹਨ। ਗੁਰੂ ਜੀ ਦੀ ਹਰਮਨ-ਪਿਆਰਤਾ ਇੰਨੀ ਸੀ ਕਿ ਕੇਵਲ ਸਿੱਖ ਹੀ ਨਹੀਂ ਬਲਕਿ ਗੈਰ-ਸਿੱਖ ਵੀ ਉਨ੍ਹਾਂ ਦੇ ਸ਼ਰਧਾਲੂ ਸਨ, ਜਿਨ੍ਹਾਂ ਵਿਚ ਪੀਰ ਬੁੱਧੂ ਸ਼ਾਹ ਦਾ ਨਾਮ ਵਿਸ਼ੇਸ਼ ਵਰਣਨਯੋਗ ਹੈ। ਪੀਰ ਬੁੱਧੂ ਸ਼ਾਹ ਦੀ ਗੁਰੂ ਜੀ ਪ੍ਰਤੀ ਸ਼ਰਧਾ ਨੂੰ ਦਰਸਾਉਂਦਾ ਸ. ਸੁਖਮਿੰਦਰ ਸਿੰਘ ਗੱਜਣਵਾਲਾ ਦਾ ਲੇਖ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੁਰੀਦ: ਪੀਰ ਬੁੱਧੂ ਸ਼ਾਹ' ਵੀ ਅਹਿਮ ਹੈ। ਗੁਰੂ ਜੀ ਦੇ ਨਾਂਦੇੜ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਹੋਏ ਮਿਲਾਪ ਤੇ ਉਸ ਉੱਤੇ ਬਖ਼ਸ਼ਿਸ਼ਾਂ ਕਰ ਕੇ ਪੰਜਾਬ ਵੱਲ ਤੋਰਨ ਦੀ ਘਟਨਾ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਨੂੰ ਦਰਸਾਉਂਦਾ ਡਾ. ਸਰਬਜੀਤ ਸਿਘ ਦਾ ਲੇਖ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਥਾਪਿਆ ਜਰਨੈਲ: ਬਾਬਾ ਬੰਦਾ ਸਿੰਘ ਬਹਾਦਰ' ਬਹੁਤ ਹੀ ਅਹਿਮ ਹੈ ਕਿਉਂ ਜੋ ਗੁਰੂ ਸਾਹਿਬ ਤੋਂ ਬਾਅਦ ਖਾਲਸਾ ਪੰਥ ਦੀ ਸੂਰਬੀਰਤਾ ਨੂੰ ਅੱਗੇ ਤੋਰਨ ਵਾਲਾ ਬਾਬਾ ਬੰਦਾ ਸਿੰਘ ਬਹਾਦਰ ਜਿਸ ਵਜਦ ਨਾਲ ਪੰਜਾਬ ਵਿਚ ਵਿਚਰਿਆ ਉਹ ਕੇਵਲ ਗੁਰੂ ਸਾਹਿਬ ਦੇ ਥਾਪੜੇ ਦੇ ਸਦਕਾ ਹੀ ਸੀ। ਸਾਡੇ ਕੋਲ ਗੁਰੂ ਸਾਹਿਬਾਨ ਦੇ ਸਮਕਾਲੀ ਅਤੇ ਨਿਕਟ ਕਾਲੀ ਸਿੱਖ ਸਾਹਿਤ ਦਾ ਬੇਸ਼ਕੀਮਤੀ ਅਤੇ ਦੁਰਲੱਭ ਖ਼ਜ਼ਾਨਾ ਮੌਜੂਦ ਹੈ ਜੋ ਕਿ ਆਮ ਪਾਠਕ ਦੀ ਵਾਕਫੀਅਤ ਤੋਂ ਦੂਰ ਹੈ। **ਗੁਰਮਤਿ ਪ੍ਰਕਾਸ਼** ਇਕ ਅਜਿਹਾ ਪਲੇਟਫਾਰਮ ਹੈ ਜੋ ਪਾਠਕਾਂ ਤੇ ਜਗਿਆਸੂਆਂ ਨਾਲ ਇਤਿਹਾਸਿਕ ਸਿੱਖ ਸਰੋਤਾਂ ਦੀ ਪਛਾਣ ਕਰਾਉਣ ਦਾ ਸਬੱਬ ਬਣ ਸਕਦਾ ਹੈ, ਸੋ ਸਾਡੀ ਕੋਸ਼ਿਸ਼ ਰਹਿੰਦੀ ਹੈ ਕਿ ਗੁਰੂ ਸਾਹਿਬਾਨ ਜਾਂ ਕਿਸੇ ਸ਼ਖ਼ਸੀਅਤ ਦੇ ਜੀਵਨ ਤੋਂ ਪਾਠਕਾਂ ਨੂੰ ਜਾਣੂ ਕਰਾਉਂਦਿਆਂ ਇਨ੍ਹਾਂ ਮੂਲ/ ਦੁਰਲੱਭ ਸਰੋਤਾਂ ਨੂੰ ਵੀ ਆਧਾਰ ਬਣਾਇਆ ਜਾਵੇ। ਇਸ ਨਾਲ ਦੋ ਕਾਰਜ ਸਿੱਧ ਹੋ ਜਾਂਦੇ ਹਨ ਇਕ ਤਾਂ ਪਾਠਕ ਸੰਬੰਧਿਤ ਵਿਸ਼ੇ ਬਾਰੇ ਜਾਣਕਾਰੀ ਹਾਸਲ ਕਰ ਲੈਂਦਾ ਹੈ, ਦੂਸਰਾ ਉਸ ਦੀ ਮੂਲ ਸਰੋਤ ਦੇ ਨਾਲ ਵਾਕਫੀਅਤ ਵੀ ਹੋ ਜਾਂਦੀ ਹੈ। ਇਸ ਵਾਰ ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਅਤੇ ਸ਼ਖ਼ਸੀਅਤ ਬਾਰੇ ਗੱਲ ਕਰਦਿਆਂ 'ਭੱਟ ਵਹੀਆਂ', ਭਾਈ ਵੀਰ ਸਿੰਘ ਜੀ ਦੇ 'ਖਾਲਸਾ ਸਮਾਚਾਰ', ਕਵੀ ਗਣੇਸ਼ਾ ਸਿੰਘ ਦੇ 'ਸ਼ਸ਼ੀ ਬੰਸ ਬਿਨੋਦ ਗ੍ਰੰਥ' ਅਤੇ 'ਗੁਰਬਿਲਾਸਾਂ' ਕ੍ਰਿਤ ਭਾਈ ਕੁਇਰ ਸਿੰਘ ਅਤੇ ਭਾਈ ਸੁੱਖਾ ਸਿੰਘ ਆਦਿ ਦੇ ਹਵਾਲਿਆਂ ਨਾਲ ਗੁਰੂ ਜੀ ਦੇ ਜੀਵਨ ਬਾਰੇ ਚਾਨਣਾ ਪਾਉਂਦੇ ਵੱਖ-ਵੱਖ ਲੇਖਕਾਂ ਪਾਸੋਂ ਲੇਖ ਲਿਖਵਾ ਕੇ ਹਥਲੇ ਅੰਕ ਵਿਚ ਸ਼ਾਮਲ ਕੀਤੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚਿਤ ਬਾਣੀਆਂ ਜਿੱਥੇ ਅਕਾਲ ਪੁਰਖ ਦੀ ਭਗਤੀ ਲਈ ਪ੍ਰੇਰਿਤ ਕਰਦਿਆਂ ਹਨ, ਉੱਥੇ ਹਰੇਕ ਪ੍ਰਾਣੀ ਮਾਤਰ ਲਈ ਭਗਤੀ ਦੇ ਨਾਲ ਸ਼ਕਤੀ ਦਾ ਅਮੁੱਕ ਸੋਮਾ ਹਨ। ਜਿਸ ਤਹਿਤ ਅਸੀਂ ਕੁਝ ਬਾਣੀਆਂ ਬਾਰੇ ਲੇਖ ਵੀ ਸ਼ਾਮਲ ਕੀਤੇ ਹਨ। ਵਿਸ਼ੇਸ਼ ਅੰਕ ਦੇ ਨਾਲ ਅਸੀਂ ਮਹੀਨੇਵਾਰ ਕਾਲਮਾਂ ਨੂੰ ਵੀ ਨਿਰੰਤਰ ਜਾਰੀ ਰੱਖਿਆ ਹੈ। ਕਾਵਿ-ਕਲਾ ਦੇ ਅੰਤਰਗਤ ਅਸੀਂ ਗੁਰੂ ਜੀ ਦੀ ਸ਼ਖ਼ਸੀਅਤ ਨੂੰ ਰੂਪਮਾਨ ਕਰਨ ਵਾਲੀਆਂ ਕੁਝ ਕਵੀਆਂ ਦੀਆਂ ਕਵਿਤਾਵਾਂ ਨੂੰ ਵੀ ਸ਼ਾਮਲ ਕੀਤਾ ਹੈ। ਸੋ ਅਸੀਂ ਆਸ ਕਰਦੇ ਹਾਂ ਕਿ **ਗੁਰਮਤਿ ਪ੍ਰਕਾਸ਼** ਦੇ ਇਸ ਵਿਸ਼ੇਸ਼ ਅੰਕ ਤੋਂ ਪਾਠਕ ਭਰਪੂਰ ਲਾਹਾ ਪ੍ਰਾਪਤ ਕਰਨਗੇ।

*-ਸੰਪਾਦਕ* ■

# ਸਾਹਿਬ-ਏ-ਕਮਾਲ: ਸ੍ਰੀ ਗੁਰੂ ਗੋਬਿੰਦ ਸਿੰਘ ਜੀ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸਰਬੰਸਦਾਨੀ ਬਾਦਸ਼ਾਹ ਦਰਵੇਸ਼ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨੂਰਾਨੀ, ਅਗੰਮੀ, ਅਦੁੱਤੀ ਅਤੇ ਅਜ਼ੀਮ ਸ਼ਖ਼ਸੀਅਤ ਦੁਨੀਆ ਦੇ ਇਤਿਹਾਸ ਵਿਚ ਸਭ ਤੋਂ ਨਿਰਾਲੀ ਤੇ ਲਾਸਾਨੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਬਰ, ਸਹਿਜ, ਸਿਦਕ, ਦ੍ਰਿੜ੍ਹਤਾ, ਸਾਹਸ ਅਤੇ ਚੜ੍ਹਦੀ ਕਲਾ ਦੇ ਅਨੂਠੇ ਮੁਜੱਸਮੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਸ੍ਰੀ ਪਟਨਾ ਸਾਹਿਬ, ਬਿਹਾਰ, (ਮੌਜੂਦਾ ਤਖਤ ਸ੍ਰੀ ਪਟਨਾ ਸਾਹਿਬ), ਪੋਹ ਸੁਦੀ ਸਤਮੀ ਸੰਮਤ ੧੭੨੩ (੧੬੬੬ ਈ.) ਨੂੰ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਅਤੇ ਮਾਤਾ ਗੁਜਰੀ ਜੀ ਦੇ ਗ੍ਰਿਹ ਵਿਖੇ ਹੋਇਆ।

ਸਤਿਗੁਰਾਂ ਨੇ ਸੰਸਾਰ ਵਿਚ ਆਪਣੇ ਪ੍ਰਕਾਸ਼ ਬਾਰੇ ਆਪਣੀ ਸਵੈ-ਜੀਵਨੀ 'ਬਚਿਤ੍ਰ ਨਾਟਕ' ਵਿਚ ਇਉਂ ਬਿਆਨ ਕੀਤਾ ਹੈ:

*ਮੁਰ ਪਿਤ ਪੂਰਬ ਕੀਯਸਿ ਪਯਾਨਾ॥ ਭਾਂਤਿ ਭਾਂਤਿ ਕੇ ਤੀਰਥਿ ਨਾਨਾ॥*
*ਜਬ ਹੀ ਜਾਤ ਤ੍ਰਿਬੇਣੀ ਭਏ॥ ਪੁੰਨ ਦਾਨ ਦਿਨ ਕਰਤ ਬਿਤਏ॥*
*ਤਹੀ ਪ੍ਰਕਾਸ ਹਮਾਰਾ ਭਯੋ॥ ਪਟਨਾ ਸਹਰ ਬਿਖੈ ਭਵ ਲਯੋ॥*

ਸਤਿਗੁਰਾਂ ਨੇ ਮਨੁੱਖੀ ਜਾਮੇ ਵਿਚ ਆਪਣੇ ਆਉਣ ਦਾ ਮਨੋਰਥ ਇੰਝ ਦੱਸਿਆ ਹੈ:

*ਯਾਹੀ ਕਾਜ ਧਰਾ ਹਮ ਜਨਮੰ॥*
*ਸਮਝ ਲੇਹੁ ਸਾਧੂ ਸਭ ਮਨ ਮੰ॥*
*ਧਰਮ ਚਲਾਵਨ ਸੰਤ ਉਬਾਰਨ॥*
*ਦੁਸਟ ਸਭਨ ਕੋ ਮੂਲ ਉਪਾਰਨ॥* *(ਬਚਿਤ੍ਰ ਨਾਟਕ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਅਤੇ ਸਮੁੱਚੀ ਲੋਕਾਈ ਨੂੰ ਹੀ ਅਕਾਲ ਪੁਰਖ ਨਾਲ ਜੁੜਨ ਅਤੇ ਪਰਮਾਤਮਾ ਨੂੰ ਆਪਣਾ ਓਟ-ਆਸਰਾ ਸਮਝਣ ਲਈ ਪ੍ਰੇਰਿਆ ਅਤੇ ਤਾੜਨਾ ਕੀਤੀ ਹੈ:

*ਜੋ ਹਮ ਕੋ ਪਰਮੇਸਰ ਉਚਰਿਹੈਂ॥*
*ਤੇ ਸਭ ਨਰਕ ਕੁੰਡ ਮਹਿ ਪਰਿਹੈਂ॥*
*ਮੋ ਕੌ ਦਾਸ ਤਵਨ ਕਾ ਜਾਨੋ॥*
*ਯਾ ਮੈ ਭੇਦ ਨ ਰੰਚ ਪਛਾਨੋ॥* *(ਬਚਿਤ੍ਰ ਨਾਟਕ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਹੀ ਸੰਸਾਰਕ ਜੀਵਨ ਹਰ ਪੱਖੋਂ ਕ੍ਰਿਸ਼ਮਈ ਅਤੇ ਅਚੰਭਿਤ ਕਰਨ ਵਾਲਾ ਹੈ। ਆਪ ਜੀ ਨੇ ਨੌਂ ਸਾਲ ਦੀ ਉਮਰ ਵਿਚ ਆਪਣੇ

**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੯੧੫੮-੦੫੧੦੦*

ਪਿਤਾ ਜੀ ਨੂੰ ਦੂਜੇ ਧਰਮ, ਜਿਨ੍ਹਾਂ ਨਾਲ ਸਿਧਾਂਤਕ ਮੱਤਭੇਦ ਸੀ, ਦੀ ਰੱਖਿਆ ਖਾਤਰ ਕੁਰਬਾਨੀ ਦੇਣ ਲਈ ਭੇਜਿਆ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਪਿੱਛੋਂ ੧੬੭੫ ਈ. ਵਿਚ ੯ ਸਾਲ ਦੀ ਉਮਰ ਵਿਚ ਆਪ ਜੀ ਨੂੰ ਸ੍ਰੀ ਗੁਰੂ ਨਾਨਕ ਜੋਤ ਦੇ ਦਸਵੇਂ ਵਾਰਸ ਦੇ ਰੂਪ ਵਿਚ ਗੁਰਿਆਈ ਪ੍ਰਾਪਤ ਹੋਈ। ਸਿਰਫ਼ ੪੨ ਸਾਲ ਦੀ ਆਯੂ ਤਕ ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਰੰਭ ਕੀਤੇ ਸਿੱਖ ਧਰਮ ਦੇ ਕ੍ਰਾਂਤੀਕਾਰੀ ਦਾਰਸ਼ਨਿਕ ਸਿਧਾਂਤਾਂ ਨੂੰ ਤੀਬਰਤਾ ਤੇ ਦੈਵੀ ਕੁਸ਼ਲਤਾ ਨਾਲ ਸਿਖਰ 'ਤੇ ਪਹੁੰਚਾਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਮਹਾਨ ਜਰਨੈਲ, ਉੱਚ ਕੋਟੀ ਦੇ ਵਿਦਵਾਨ, ਅਜ਼ੀਮ ਸਾਹਿਤਕਾਰ, ਗੁਰਬਾਣੀ ਸੰਗੀਤ ਦੇ ਰਸੀਏ, ਸਰਬੰਸਦਾਨੀ, ਅੰਮ੍ਰਿਤ ਦੇ ਦਾਤੇ, ਭਗਤੀ ਅਤੇ ਸ਼ਕਤੀ ਦੇ ਮੁਜੱਸਮੇ ਅਤੇ ਮਰਦ-ਏ-ਮੈਦਾਨ ਸਨ। ਉਹ ਸ਼ਸਤਰ ਅਤੇ ਸ਼ਾਸਤਰ ਦੇ ਧਨੀ, ਸੰਤ-ਸਿਪਾਹੀ, ਸਾਹਿਬ-ਏ-ਕਮਾਲ, ਮਰਦ ਅਗੰਮੜੇ, ਦੁਸ਼ਟ ਦਮਨ, ਅੰਮ੍ਰਿਤ ਕੇ ਦਾਤੇ ਸਨ। ਹਕੀਮ ਅਲਾਹ ਯਾਰ ਖਾਂ ਜੀ ਆਪ ਜੀ ਬਾਰੇ ਇਉਂ ਬਿਆਨ ਕਰਦੇ ਹਨ,

*ਇਨਸਾਫ ਕਰੇ ਜੀ ਮੇਂ ਜ਼ਮਾਨਾ ਤੋਂ ਯਕੀਂ ਹੈ।*
*ਕਹਿ ਦੇ ਗੁਰੂ ਗੋਬਿੰਦ ਕਾ ਸਾਨੀ ਹੀ ਨਹੀਂ ਹੈ।*

ਗੁਰਮਤਿ ਮਨੁੱਖ ਨੂੰ ਆਤਮਿਕ ਅਤੇ ਸਰੀਰਕ ਦੋਹਾਂ ਰੂਪਾਂ ਵਿਚ ਬਲਵਾਨ ਬਣਾਉਣ ਦਾ ਸਿਧਾਂਤ ਹੈ। ਉਨ੍ਹਾਂ ਦੇ ਦਰਬਾਰ ਵਿਚ ੫੨ ਕਵੀ ਸਨ ਜੋ ਆਪਣੇ ਸਮੇਂ ਦੇ ਮਹਾਨ ਵਿਦਵਾਨ ਸਨ। ਗੁਰੂ ਜੀ ਨੇ ਖੁਦ ਵੀ ਜਾਪੁ ਸਾਹਿਬ, ਅਕਾਲ ਉਸਤਤ, ੩੩ ਸਵੈਯੇ, ਖਾਲਸਾ ਮਹਿਮਾ, ਗਿਆਨ ਪ੍ਰਬੋਧ, ਚੰਡੀ ਚਰਿਤ੍ਰ (ਵੱਡਾ), ਚੰਡੀ ਚਰਿਤ੍ਰ (ਛੋਟਾ), ਚੰਡੀ ਦੀ ਵਾਰ, ਚੋਬੀਸ ਅਵਤਾਰ, ਬਚਿਤ੍ਰ ਨਾਟਕ, ਚਰਿਤ੍ਰੋ ਪਾਖਯਾਨ, ਜ਼ਫ਼ਰਨਾਮਾ, ਹਕਾਯਤਾਂ, ਸ਼ਬਦ ਹਜਾਰੇ ਪਾ. ੧੦ਵੀਂ, ਪਵਿੱਤਰ ਬਾਣੀਆਂ ਦੀ ਰਚਨਾ ਕੀਤੀ ਸੀ। ਸਿੱਖ ਧਰਮ ਦੀ ਪੰਜ ਕਕਾਰੀ ਰਹਿਤ ਮਰਯਾਦਾ ਤੇ ਸਿੱਖੀ ਸਰੂਪ ਨਿਸਚਿਤ ਕਰ ਕੇ ਸਿੱਖ ਧਰਮ ਦੀ ਸਮਾਜ ਵਿਚ "ਤੀਸਰ ਮਜ਼ਹਬ ਸਾਜ ਕੇ" ਵੱਖਰੀ ਤੇ ਨਿਆਰੀ ਪਹਿਚਾਣ ਕਾਇਮ ਕੀਤੀ। ਉਨ੍ਹਾਂ ਨੇ ਖਾਲਸਾ ਪੰਥ ਨੂੰ ਐਨਾ ਸ਼ਕਤੀਸ਼ਾਲੀ ਬਣਾ ਦਿੱਤਾ ਸੀ ਕਿ ਹੁਣ ਉਸ ਨੂੰ ਕਿਸੇ ਹੋਰ ਦੇਹਧਾਰੀ ਮਨੁੱਖ ਰੂਪ ਵਿਚ ਗੁਰੂ ਦੀ ਲੋੜ ਨਹੀਂ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਮਤਿ ਵਿਚਾਰ ਪ੍ਰਣਾਲੀ ਅਨੁਸਾਰ ਉਸੇ ਆਦਰਸ਼ਕ ਮਨੁੱਖ ਨੂੰ ਖਾਲਸੇ ਦਾ ਰੂਪ ਦਿੱਤਾ। ਉਨ੍ਹਾਂ ਨੇ ੧੬੯੯ ਈ. ਵਿਚ ਖਾਲਸੇ ਦੀ ਸਿਰਜਣਾ ਕਰਦਿਆਂ ਇਕ ਸੁਤੰਤਰ ਤੇ ਸੰਪੂਰਨ ਮਨੁੱਖ ਦਾ ਆਦਰਸ਼ ਸਾਹਮਣੇ ਰੱਖਿਆ। ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ ਵਿਖੇ ਆਪਣੇ ਪਿਤਾ ਗੁਰੂ ਨੌਵੇਂ ਪਾਤਸ਼ਾਹ ਦੀ ਬਾਣੀ "ਸ੍ਰੀ ਗੁਰੂ ਗ੍ਰੰਥ ਸਾਹਿਬ" ਵਿਚ ਸ਼ਾਮਲ ਕਰ ਕੇ ਇਸ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੰਪੂਰਨ ਕੀਤਾ (ਇੱਥੇ ਅੱਜ-ਕੱਲ੍ਹ ਗੁਰਦੁਆਰਾ ਲਿਖਣਸਰ ਸਾਹਿਬ - "ਗੁਰੂ ਕੀ ਕਾਂਸ਼ੀ" ਸੁਸ਼ੋਭਿਤ ਹੈ), ਇਹ

ਮਹਾਨ ਕਾਰਜ ਸੰਮਤ ੧੭੬੩ (੧੭੦੬ ਈ.) ਨੂੰ ਸੰਪੂਰਨ ਹੋਇਆ। ਇਸੇ ਸੰਪੂਰਨ "ਆਦਿ (ਸ੍ਰੀ ਗੁਰੂ) ਗ੍ਰੰਥ ਸਾਹਿਬ" ਨੂੰ ਦੱਖਣ ਵਿਚ ਨਾਂਦੇੜ ਦੀ ਧਰਤੀ ਉੱਤੇ ਗੁਰੂ ਦੀ ਪਦਵੀ ਕੱਤਕ ਸੁਦੀ ਦੂਜ ਸੰਮਤ ੧੭੬੫ ਈ. ਨੂੰ ਦਿੱਤੀ। ਜਿੱਥੇ ਅੱਜਕਲ ਤਖਤ ਸ੍ਰੀ ਹਜ਼ੂਰ ਸਾਹਿਬ ਸੁਸ਼ੋਭਿਤ ਹੈ। ਨਾਂਦੇੜ ਦੀ ਧਰਤੀ ਉੱਤੇ ਗੁਰੂ ਜੀ ਨੇ ਅੱਗੇ ਲਈ ਸਿੱਖਾਂ ਦਾ ਗੁਰੂ ਸਦਾ ਵਾਸਤੇ "ਸ੍ਰੀ ਗੁਰੂ ਗ੍ਰੰਥ ਸਾਹਿਬ" ਨੂੰ ਸ਼ਬਦ ਰੂਪ ਵਿਚ ਥਾਪ ਦਿੱਤਾ। ਦੁਨੀਆ ਦੇ ਧਾਰਮਿਕ ਇਤਿਹਾਸ ਵਿਚ ਇਹ ਇੱਕੋ ਇੱਕ ਨਿਵੇਕਲੀ ਕਿਸਮ ਦਾ ਕਾਰਜ ਸੀ ਜਦੋਂ ਕਿਸੇ ਧਾਰਮਿਕ ਗ੍ਰੰਥ ਨੂੰ "ਗੁਰੂ" ਦੀ ਪਦਵੀ ਪ੍ਰਾਪਤ ਹੋਈ ਹੋਵੇ। ਇਹ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਦਿੱਤੇ "ਸ਼ਬਦ ਗੁਰੂ" ਦੇ ਸਿਧਾਂਤ ਦਾ ਅਮਲੀ ਰੂਪ ਵਿਚ ਸਿਖਰ ਸੀ ਸੱਚ ਮੁੱਚ ਹੀ ਇਹ ਇਕ ਧਾਰਮਿਕ ਇਲਕਲਾਬ ਦਾ ਸਿਖਰ ਸੀ।

ਗੁਰੂ ਸਾਹਿਬਾਨ ਦਾ ਕਿਸੇ ਦੇਸ਼, ਇਲਾਕੇ, ਧਰਮ, ਜਾਤ, ਨਸਲ ਅਤੇ ਕੌਮ ਦੇ ਵਿਰੁੱਧ ਕੋਈ ਵਿਰੋਧ ਨਹੀਂ ਸੀ। ਉਹ ਤਾਂ ਸਾਰੀ ਲੋਕਾਈ ਨੂੰ *ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥*

ਅਤੇ

*ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥*

ਤਥਾ

*ਜੋ ਦੀਸੈ ਸੋ ਤੇਰਾ ਰੂਪੁ॥*

ਦੇ ਸਿਧਾਂਤ ਦੇ ਧਾਰਨੀ ਸਨ। ਦਸਮੇਸ਼ ਪਿਤਾ ਜੀ ਤਾਂ ਬੁਲੰਦ ਅਵਾਜ਼ ਵਿਚ ਸੰਸਾਰ ਨੂੰ ਸਮਝਾਉਂਦੇ ਹਨ *ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥ ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥* ਗੁਰੂ ਸਾਹਿਬਾਨ ਦਾ "ਧਰਮ ਯੁੱਧ" ਤਾਂ ਸਰਬ ਧਰਮ ਦੀ ਰੱਖਿਆ, ਪਰਉਪਕਾਰ, ਗਰੀਬਾਂ, ਅਨਾਥਾਂ, ਕਿਰਤੀਆਂ ਅਤੇ ਇਸਤਰੀ ਆਦਿ ਦੇ ਉਥਾਨ, ਸਨਮਾਨ ਮਨੁੱਖੀ ਬਰਾਬਰੀ ਅਤੇ ਉੱਚੀਆਂ ਮਾਨਵੀ ਕਦਰਾਂ-ਕੀਮਤਾਂ ਲਈ ਸੀ ਪਰੰਤੂ ਜਾਬਰ, ਜੁਲਮ, ਦੁਰਾਚਾਰ ਤੇ ਜਾਲਮ ਦੇ ਵਿਰੁੱਧ ਹੀ ਸੀ। ਇਹੋ ਕਾਰਨ ਹੈ ਕਿ ਸਮੇਂ ਦੇ ਪ੍ਰਸਿੱਧ ਮੁਸਲਮਾਨ ਪੀਰਾਂ, ਫਕੀਰਾਂ, ਚੌਧਰੀਆਂ "ਜਿਨ੍ਹਾਂ ਨੇ ਸੱਚ ਨੂੰ ਪਹਿਚਾਨਿਆ" ਨੇ ਹਮੇਸ਼ਾ ਹੀ ਸਤਿਗੁਰਾਂ ਦਾ ਸਾਥ ਦਿੱਤਾ ਅਤੇ ਉਨ੍ਹਾਂ ਦੀ "ਸਤਿ ਦੀ ਸ਼ਕਤੀ" ਨੂੰ ਪਹਿਚਾਨਿਆ ਅਤੇ ਪ੍ਰਣਾਮ ਕੀਤਾ। ਉਹ ਭਾਵੇਂ ਪੀਰ ਭੀਖਣ ਸ਼ਾਹ ਸਨ ਭਾਵੇਂ ਪੀਰ ਆਰਿਫ ਖਾਨ ਸਨ, ਭਾਵੇਂ ਸਢੋਰੇ ਦਾ ਪੀਰ ਬੁੱਧੂ ਸ਼ਾਹ ਜੀ, ਭਾਵੇਂ ਕੋਟਲੇ ਦਾ ਚੌਧਰੀ ਨਿਹੰਗ ਖਾਂ ਸੀ ਭਾਵੇਂ ਨਬੀ ਖਾਂ, ਗਨੀ ਖਾਂ ਸਨ ਭਾਵੇਂ ਸੂਬਾ-ਸਰਹੰਦ ਵਜੀਰ ਖਾਂ ਦੀ ਪਤਨੀ ਬੇਗਮ ਜੈਨੁਬਨਿਸ਼ਾਂ ਸੀ। ਇਨ੍ਹਾਂ ਮੁਸਲਮਾਨ ਸ਼ਖ਼ਸੀਅਤਾਂ ਦੀ ਗਿਣਤੀ ਅਣਗਿਣਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਵੱਲੋਂ ਕੀਤੇ ਗਏ ਕਾਰਜਾਂ ਦੀ ਗਿਣਤੀ ਕਰਨੀ ਕਠਿਨ ਹੈ। ਦੁਨੀਆ ਦੇ ਪ੍ਰਸਿੱਧ ਵਿਦਵਾਨ ਆਪਣੀ-ਆਪਣੀ ਰਾਏ ਗੁਰੂ ਸਾਹਿਬ ਬਾਰੇ ਪ੍ਰਗਟ ਕਰਦੇ ਹੋਏ ਇਉਂ ਲਿਖਦੇ ਹਨ ਜਿਵੇਂ ਗੋਕਲ ਚੰਦ ਨਾਰੰਗ ਕਹਿੰਦਾ ਹੈ, "ਗੁਰੂ ਜੀ ਨੇ ਚਿੜੀਆਂ ਨੂੰ ਸ਼ਾਹੀ ਬਾਜ਼ਾਂ ਦਾ ਸ਼ਿਕਾਰ ਕਰਨ ਦੀ ਜਾਂਚ ਸਿਖਾਈ।" ਮੈਕਾਲਿਫ਼ ਕਹਿੰਦਾ ਹੈ, "ਆਪ ਨੇ ਲਿਤਾੜੇ ਹੋਏ ਲੋਕਾਂ ਨੂੰ ਸੰਸਾਰ ਦੇ ਪ੍ਰਸਿੱਧ ਯੋਧੇ ਬਣਾ ਦਿੱਤਾ।" ਲਤੀਫ਼ ਕਹਿੰਦਾ ਹੈ, "ਜਿਸ ਕਾਰਜ ਨੂੰ ਉਨ੍ਹਾਂ ਹੱਥ ਪਾਇਆ, ਉਹ ਮਹਾਨ ਸੀ।" ਗਾਰਡਨ ਕਹਿੰਦਾ ਹੈ, "ਜਨਤਾ ਦੀਆਂ ਮੁਰਦਾ ਹੱਡੀਆਂ ਵਿਚ ਜ਼ਿੰਦਗੀ ਦੀ ਲਹਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੌੜਾਈ।" ਹਿੰਦੀ ਜਗਤ ਦੇ ਪ੍ਰਸਿੱਧ ਵਿਦਵਾਨ ਸਾਹਿਤਕਾਰ ਹਜ਼ਾਰੀ ਪ੍ਰਸ਼ਾਦ ਕਹਿੰਦੇ ਹਨ, "ਜੋ ਕੁਝ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਰ ਵਿਖਾਇਆ, ਉਹ ਇਕ ਬਹੁਤ ਵੱਡਾ ਚਮਤਕਾਰ ਸੀ ਤੇ ਉਹ ਲਿਖਦੇ ਹਨ, ਧੰਨ ਹੈ ਉਹ ਦੇਸ, ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੈਦਾ ਹੋਏ ਸਨ। ਉਹ ਮਹਾਨ ਸੰਤ ਅਤੇ ਮਹਾਨ ਯੋਧਾ ਸਨ। ਉਨ੍ਹਾਂ ਨੇ ਇਸ ਦੇਸ਼ ਦੀ ਅਪਾਰ ਸ਼ਕਤੀ ਦਾ ਉਦਘਾਟਨ ਕੀਤਾ। ਉਨ੍ਹਾਂ ਨੂੰ ਯਾਦ ਕਰ ਕੇ ਅਸੀਂ ਅੱਜ ਵੀ ਨਵੀਂ ਪ੍ਰੇਰਨਾ ਅਤੇ ਸ਼ਕਤੀ ਹਾਸਲ ਕਰ ਸਕਦੇ ਹਾਂ। ਹਾਸਲ ਕਰ ਵੀ ਰਹੇ ਹਾਂ। ਗੁਰੂ ਜੀ ਮਹਾਨ ਸੰਤ ਸਨ। ਪ੍ਰਸਥਿਤੀਆਂ ਨੇ ਉਨ੍ਹਾਂ ਨੂੰ ਸ਼ਸਤਰ ਧਾਰਨ ਕਰਨ ਦੀ ਚੁਣੌਤੀ ਦਿੱਤੀ ਸੀ। ਇਤਿਹਾਸ ਦੇ ਪੰਡਿਤਾਂ ਨੇ ਬੜੇ ਅਸਚਰਜ ਨਾਲ ਦੇਖਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਦਭੁਤ ਚਮਤਕਾਰ ਕਰ ਵਿਖਾਇਆ।"

ਮਿਰਜ਼ਾ ਹਕੀਮ ਅਲਾਹ ਯਾਰ ਖਾਂ ਜੋਗੀ ਗੁਰੂ ਸਾਹਿਬ ਦੇ ਰੁਤਬੇ ਬਾਰੇ ਲਿਖਦੇ ਹਨ ਕਿ ਯਾਕੂਬ ਨੂੰ ਆਪਣੇ ਪੁੱਤਰ ਯੂਸਫ ਦੀ ਜੁਦਾਈ ਵਿਚ ਉਮਰ ਭਰ ਰੋਣਾ ਪਿਆ ਪਰ ਗੁਰੂ ਜੀ ਵਰਗਾ ਸਬਰ ਸਿਦਕ, ਸਹਿਜ, ਅਡੋਲ ਅਤੇ ਸਬੂਰੀ ਵਾਲਾ ਕੋਈ ਨਹੀਂ ਹੋਇਆ, ਜਿਸ ਨੇ ਚਾਰ ਬੇਟੇ ਕਟਵਾ ਕੇ ਇਕ ਹੰਝੂ ਵੀ ਨਹੀਂ ਕੇਰਿਆ।

ਅਨੇਕਾਂ ਹੀ ਦੇਸ਼ੀ, ਵਿਦੇਸ਼ੀ, ਵੱਖ-ਵੱਖ ਧਰਮਾਂ, ਵਿਸ਼ਵਾਸਾਂ ਅਤੇ ਭਾਸ਼ਾਵਾਂ ਵਾਲੇ ਲੇਖਕਾਂ, ਇਤਿਹਾਸਕਾਰਾਂ, ਸਾਹਿਤਕਾਰਾਂ ਅਤੇ ਵਿਦਵਾਨਾਂ ਨੇ ਸਤਿਗੁਰੂ ਜੀ ਦੀ ਮਹਾਨਤਾ, ਅਨੋਖੀ, ਅਜ਼ੀਮ ਅਤੇ ਅਦਭੁੱਤ-ਕ੍ਰਿਸ਼ਮਈ ਸ਼ਖ਼ਸੀਅਤ ਬਾਰੇ ਲਿਖਦਿਆਂ ਆਪਣੀ ਸ਼ਰਧਾ ਅਤੇ ਨਿੱਘੇ ਸਤਿਕਾਰ ਦਾ ਪ੍ਰਗਟਾਵਾ ਕੀਤਾ ਹੈ। ਗੁਰੂ ਸਾਹਿਬ ਨੇ ਗੁਰਬਾਣੀ ਦਾ ਇਹ ਸੱਚ, *ਉਲਾਹਨੋ ਮੈ ਕਾਹੂ ਨ ਦੀਓ॥ ਮਨ ਮੀਠ ਤੁਹਾਰੋ ਕੀਓ॥* ਸੰਸਾਰ ਸਾਹਮਣੇ ਅਮਲੀ ਰੂਪ ਵਿਚ ਪਰਗਟ ਕਰ ਵਿਖਾਇਆ। ਨਿਸਚੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਮੇਸ਼ਾ-ਹਮੇਸ਼ਾ ਸਮੁੱਚੀ ਲੋਕਾਈ ਲਈ ਇਕ ਉੱਚਤਮ ਰੋਸ਼ਨ ਮਿਨਾਰ ਦਾ ਕਾਰਜ ਕਰਦੇ ਰਹਿਣਗੇ। ਬਸ! *ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ* ਹੈ।

ਗੁਰੂ ਜੀ ਨੂੰ ਜੀਵਨ ਕਾਲ ਵਿਚ ਲੱਗਭਗ ੧੪ ਜੰਗਾਂ ਲੜਨੀਆਂ ਪਈਆਂ। ਪਹਿਲੀ ਜੰਗ ਭੰਗਾਣੀ ਦੀ ਅਤੇ ਅਖੀਰਲੀ ਜੰਗ ਉਨ੍ਹਾਂ ਨੇ ਖਿਦਰਾਣੇ ਦੀ ਢਾਬ

(ਮੁਕਤਸਰ ਸਾਹਿਬ ਦੇ ਸਥਾਨ) 'ਤੇ ਲੜੀ। ਚਮਕੌਰ ਦੇ ਅਸਥਾਨ 'ਤੇ ਉਨ੍ਹਾਂ ਦੀ ਜੰਗ ਦੁਨੀਆ ਦੇ ਇਤਿਹਾਸ ਵਿਚ ਲਾਮਿਸਾਲ ਅਤੇ ਲਾਸਾਨੀ ਸੀ। ਉਨ੍ਹਾਂ ਨੇ ਭੁੱਖੇ-ਭਾਣੇ ੪੦ ਸਿੰਘਾਂ ਨਾਲ ਬਹੁਤ ਵੱਡੀ ਦੁਸ਼ਮਣ ਦੀ ਫੌਜ ਦਾ ਮੁਕਾਬਲਾ ਕੀਤਾ। ੧੭੦੫ ਈ. ਵਿਚ ਖਿਦਰਾਣੇ ਦੀ ਢਾਬ (ਮੁਕਤਸਰ ਸਾਹਿਬ) ਦੇ ਅਸਥਾਨ ਤੇ ਉਨ੍ਹਾਂ ਨੇ ਫੇਰ ਮੁੱਠੀ ਭਰ ਸਿੰਘਾਂ ਨਾਲ ਸਰਹੰਦ ਦੀ ਮੁਗਲ ਫੌਜ ਦੇ ਦੰਦ ਖੱਟੇ ਕੀਤੇ। ਇਹ ਦੋਵੇ ਜੰਗਾਂ ਸੰਸਾਰ ਵਿਚ ਸਭ ਤੋਂ ਵੱਧ ਅਸਾਂਵੀਆਂ ਸਨ। ਇਨ੍ਹਾਂ ਵਿਚ ਗੁਰੂ ਜੀ ਨੇ ਸਿੱਧ ਕਰ ਦਿੱਤਾ ਸੀ ਕਿ ਇੱਕ-ਇੱਕ ਸਿੰਘ ਅਣਗਿਣਤ ਦੁਸ਼ਮਣਾਂ ਦਾ ਦਲੇਰੀ ਨਾਲ ਸਾਹਮਣਾ ਕਰਨ ਦੀ ਸ਼ਕਤੀ ਰੱਖਦਾ ਹੈ। ਜਿਵੇਂ ਕਿ ਉਨ੍ਹਾਂ ਬਾਰੇ ਕਿਹਾ ਗਿਆ ਹੈ:-

*ਸਵਾ ਲਾਖ ਸੇ ਏਕ ਲੜਾਊਂ। ਤਬੈ ਗੋਬਿੰਦ ਸਿੰਘ ਨਾਮ ਕਹਾਊਂ।*

ਗੁਰੂ ਜੀ ਦੇ ਦੋ ਵੱਡੇ ਸਾਹਿਬਜ਼ਾਦੇ-ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਚਮਕੌਰ ਦੀ ਜੰਗ ਵਿਚ ਸ਼ਹੀਦ ਹੋ ਗਏ। ਉਨ੍ਹਾਂ ਦੇ ਛੋਟੇ ਦੋ ਸਾਹਿਬਜ਼ਾਦੇ-ਬਾਬਾ ਜੋਰਾਵਰ ਸਿੰਘ ਜੀ ਅਤੇ ਬਾਬਾ ਫਤਿਹ ਸਿੰਘ ਜੀ ਸਰਹਿੰਦ ਦੇ ਸੂਬੇ ਵੱਲੋਂ ਗ੍ਰਿਫ਼ਤਾਰ ਕਰ ਕੇ ਨੀਹਾਂ ਵਿਚ ਚਿਣ ਕੇ ਸ਼ਹੀਦ ਕੀਤੇ ਗਏ ਅਤੇ ਮਾਤਾ ਗੁਜਰੀ ਜੀ ਸਰਹੰਦ ਦੇ ਠੰਡੇ ਬੁਰਜ ਵਿਚ ਸ਼ਹੀਦੀ ਪਾ ਗਏ। ਸਭ ਕੁਝ ਕੁਰਬਾਨ ਹੋ ਜਾਣ ਦੇ ਬਾਵਜੂਦ ਵੀ ਗੁਰੂ ਸਾਹਿਬ ਅਡੋਲ, ਸਹਿਜ ਅਤੇ ਚੜ੍ਹਦੀ ਕਲਾ ਵਿਚ ਰਹੇ। ਉਨ੍ਹਾਂ ਦਾ ਨਿਸ਼ਾਨਾ ਮੁਗਲਾਂ ਦੇ ਜ਼ੁਲਮ ਦੀਆਂ ਜੜ੍ਹਾਂ ਪੁੱਟਣਾ ਸੀ। ਮੰਨਿਆ ਜਾਂਦਾ ਹੈ ਕਿ ਜ਼ਿਲ੍ਹਾ ਲੁਧਿਆਣਾ ਦੇ ਨਗਰ ਰਾਏਕੋਟ ਵਿਖੇ ਜਦੋਂ ਨੂਰਾ ਮਾਹੀ ਨੇ ਛੋਟੇ ਸਾਹਿਬਜ਼ਾਦਿਆਂ ਦੇ ਸੂਬਾ-ਸਰਹਿੰਦ ਵੱਲੋਂ ਨੀਹਾਂ ਵਿਚ ਚਿਣ ਕੇ ਸ਼ਹੀਦ ਕਰ ਦੇਣ ਦੀ ਖ਼ਬਰ ਨੂਰੇ ਮਾਹੀ ਨੇ ਦਿੱਤੀ ਤਾਂ ਦਸਮੇਸ਼ ਜੀ ਨੇ ਆਪਣੇ ਤੀਰ ਨਾਲ ਕਾਹੀ ਦਾ ਬੂਟਾ ਪੁੱਟ ਕੇ ਕਹਿ ਦਿੱਤਾ ਸੀ ਕਿ ਹੁਣ ਮੁਗ਼ਲਾਂ ਦੇ ਜ਼ੁਲਮ ਦੀ ਜੜ੍ਹ ਪੁੱਟੀ ਗਈ ਹੈ। ਚਮਕੌਰ ਦੀ ਜੰਗ ਵਿਚ ਪੁੱਤਰਾਂ ਅਤੇ ਕਾਫੀ ਸਿੰਘਾਂ ਦੇ ਸ਼ਹੀਦ ਹੋ ਜਾਣ ਉਪਰੰਤ ਪੰਜ ਸਿੰਘਾਂ ਵੱਲੋਂ ਗੁਰੂ ਰੂਪ ਹੋ ਕੇ ਗੁਰਮਤੇ ਦੁਆਰਾ ਕੀਤੇ ਹੁਕਮਾਂ ਦੀ ਪਾਲਣਾ ਕਰਦਿਆਂ ਚਮਕੌਰ ਤੋਂ ਚੱਲ ਕੇ ਮਾਛੀਵਾੜੇ ਦੀ ਧਰਤੀ ਉੱਤੇ ਪੁੱਜੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੀਨਾ ਕਾਂਗੜ ਤੋਂ ਔਰੰਗਜ਼ੇਬ ਨੂੰ ਫਤਿਹ ਦਾ ਪੱਤਰ ਲਿਖਿਆ ਜਿਸਨੂੰ "ਜ਼ਫ਼ਰਨਾਮਾ" ਜਾਂ ਫਤਿਹ ਦੀ ਚਿੱਠੀ ਕਿਹਾ ਜਾਂਦਾ ਹੈ। ਇਸ ਵਿਚ ਗੁਰੂ ਜੀ ਨੇ ਔਰੰਗਜ਼ੇਬ ਨੂੰ ਲਿਖਿਆ ਕਿ ਨਾ ਤੂੰ ਧਾਰਮਿਕ ਹੈਂ, ਨਾ ਬਹਾਦਰ ਹੈਂ ਤੇ ਨਾ ਚੰਗਾ ਰਾਜਨੀਤਕ ਹੈਂ। ਤੂੰ ਕੁਰਾਨ ਦੀਆਂ ਸੌਹਾਂ ਖਾ ਕੇ ਤੋੜੀਆਂ ਹਨ। ਕੁਰਾਨ ਦੀ ਸਿੱਖਿਆ ਦੇ ਉਲਟ ਮਾਸੂਮ ਬੱਚਿਆਂ ਦਾ ਕਤਲ ਕੀਤਾ ਹੈ। ਤੂੰ ਪਰਜਾ ਨਾਲ ਬੇ-ਇਨਸਾਫੀ ਕਰਦਾ ਹੈਂ। ਇਸ ਤਰ੍ਹਾਂ ਉਨ੍ਹਾਂ ਨੇ ਔਰੰਗਜ਼ੇਬ ਨੂੰ ਧਰਮ ਅਤੇ ਨੈਤਿਕਤਾ ਦਾ ਉਪਦੇਸ਼ ਕੀਤਾ ਅਤੇ ਨਾਲ ਹੀ ਕਿਹਾ ਕਿ ਕੀ ਹੋਇਆ ਜੇ ਮੇਰੇ ਚਾਰ ਬੱਚੇ ਮਾਰੇ ਗਏ ਹਨ ਪਰ ਤੇਰੇ ਜ਼ੁਲਮ ਦਾ ਟਾਕਰਾ ਕਰਨ ਲਈ ਅਜੇ ਮੇਰਾ ਪੰਜਵਾਂ ਨਾਦੀ ਪੁੱਤਰ ਖਾਲਸਾ ਤਿਆਰ ਹੈ। ਉਨ੍ਹਾਂ ਨੇ ਬਾਦਸ਼ਾਹ ਨੂੰ

ਲਿਖਿਆ ਕਿ ਜਦੋਂ ਸਾਰੇ ਹੀਲੇ ਖਤਮ ਹੋ ਜਾਣ ਫੇਰ ਕਿਰਪਾਨ ਉਠਾਉਣਾ ਯੋਗ ਹੁੰਦਾ ਹੈ। ਉਨਾਂ ਨੇ ਕਿਹਾ ਕਿ ਮੈਂ ਦੁਨੀਆ ਦੇ ਭਲੇ ਲਈ ਹੱਕ, ਸੱਚ ਲਈ ਕਿਰਪਾਨ ਉਠਾਈ ਹੈ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸਤ॥*
*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ॥* *(ਜ਼ਫਰਨਾਮਾ)*

ਅੰਤ ਕੱਤਕ ਸੁਦੀ ਪੰਚਮੀ, ੭ ਕੱਤਕ, ਸੰਮਤ ੧੭੬੫ ਅਨੁਸਾਰ ੭ ਅਕਤੂਬਰ, ੧੭੦੮ ਈ. ਨੂੰ ਆਪ ਅਕਾਲ ਪੁਰਖ ਵੱਲੋਂ ਨਿਸਚਿਤ ਕੀਤਾ ਫਰਜ਼ ਨਿਭਾਉਣ ਅਤੇ ਕਾਰਜ ਸੰਪੰਨ ਕਰਨ ਉਪਰੰਤ ਨਾਂਦੇੜ ਦੀ ਧਰਤੀ ਨੂੰ ਹਮੇਸ਼ਾ ਹਮੇਸ਼ਾ ਲਈ ਪਾਕ ਪਵਿੱਤਰ ਕਰ ਕੇ ਜੋਤੀ ਜੋਤ ਸਮਾ ਗਏ। ਅੱਜ ਉਸ ਪਵਿੱਤਰ ਸਥਾਨ ਉੱਤੇ ਤਖਤ ਸੱਚਖੰਡ, ਸ੍ਰੀ ਹਜ਼ੂਰ ਸਾਹਿਬ, ਅਬਿਚਲ ਨਗਰ ਸੁਸ਼ੋਭਿਤ ਹੈ।

ਗੁਰੂ ਸਾਹਿਬਾਨ ਦਾ ਸਾਰਾ ਸੰਘਰਸ਼ ਲੋਕਾਂ ਨੂੰ ਗੈਰਤ, ਗੌਰਵ, ਅਣਖ, ਜ਼ਮੀਰ ਦੀ ਅਜ਼ਾਦੀ, ਮਨੁੱਖੀ ਬਰਾਬਰੀ, ਸਵੈਮਾਣ ਅਤੇ ਸਰਦਾਰੀ ਦੇਣ ਲਈ ਹੀ ਰਿਹਾ ਅਤੇ ਇਸ ਮਹਾਨ ਕ੍ਰਾਂਤੀਕਾਰੀ ਸੁਪਨੇ ਨੂੰ ਸਾਕਾਰ ਕਰਨ ਲਈ ਆਪਣਾ ਸਮੁੱਚਾ ਪਰਵਾਰ ਹੀ ਅਡੋਲ ਅਤੇ ਕਮਾਲ ਦੇ ਸਹਿਜ ਵਿਚ ਰਹਿੰਦਿਆਂ ਕੁਰਬਾਨ ਕਰ ਦਿੱਤਾ ਅਤੇ ਗੁਰਬਾਣੀ ਦੇ ਇਸ ਫੁਰਮਾਨ, *ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥* ਅਤੇ ਪਹਾੜ ਤੋਂ ਵੀ ਵੱਡੇ ਜਿਗਰੇ ਨਾਲ ਕਹਿ ਦਿੱਤਾ ਕਿ ਅਕਾਲ ਪੁਰਖ ਪਾਤਸ਼ਾਹਾਂ ਦੇ ਪਾਤਸ਼ਾਹ ਇਹ ਸਭ ਆਪ ਦੀ ਅਮਾਨਤ ਸੀ ਜੋ ਮੈਂ ਆਪ ਨੂੰ ਸੌਂਪ ਕੇ ਸੁਰਖਰੂ ਹੋ ਗਿਆ ਹਾਂ। ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ! ਗੁਰੂ ਸਾਹਿਬਾਨ ਨੇ ਆਪਣੀ ਜਾਂ ਆਪਣੇ ਪਰਵਾਰ ਦੀ ਸਰਦਾਰੀ ਜਾਂ ਜ਼ਰ, ਜੋਰੂ, ਜਮੀਨ, ਧੰਨ-ਦੌਲਤ ਲਈ ਐਸਾ ਕੁਝ ਵੀ ਨਹੀਂ ਕੀਤਾ। ਅੱਜ ਅਸੀਂ, ਜੋ ਆਪਣੇ ਆਪ ਨੂੰ ਗੁਰੂ ਸਾਹਿਬਾਨ ਅਤੇ ਉਨ੍ਹਾਂ ਮਹਾਨ ਸ਼ਹੀਦ ਸਿੰਘ/ ਸਿੰਘਣੀਆਂ ਅਤੇ ਭੁਜੰਗੀਆਂ ਦੇ ਵਾਰਸ ਹੋਣ ਦਾ ਦਾਅਵਾ ਕਰ ਰਹੇ ਹਾਂ, ਕੀ ਕਰ ਰਹੇ ਹਾਂ? ਬਸ! ਨਿੱਜ ਪ੍ਰਸਤੀ, ਪਰਵਾਰ ਪ੍ਰਸਤੀ, ਬਹੁਤ ਸਾਰਾ ਧਨ-ਦੌਲਤ ਇਕੱਠੀ ਕਰਨ ਅਤੇ ਜਿਵੇਂ ਕਿਵੇਂ ਵੀ ਹੋਵੇ ਵੱਧ ਤੋਂ ਵੱਧ ਰਾਜਨੀਤਕ ਸ਼ਕਤੀ ਦੀ ਪ੍ਰਾਪਤੀ ਲਈ ਹੀ ਆਪਸ ਵਿਚ ਲੜ ਰਹੇ ਹਾਂ। ਕੌਮ ਅਤੇ ਲਾਸਾਨੀ ਕੌਮੀ ਵਿਰਸੇ ਦੀ ਕਿਸੇ ਨੂੰ ਸਮਝ ਅਤੇ ਫਿਕਰ ਨਹੀਂ ਹੈ। ਸਾਡੀ ਅਜਿਹੀ ਹਾਲਤ ਉਤੇ ਕਿਸੇ ਨੇ ਹੰਝੂ ਕੇਰਦਿਆਂ ਠੀਕ ਹੀ ਲਿਖਿਆ ਹੈ, "ਕਿਸ ਨੂੰ ਫਿਕਰ ਹੈ, ਕਬੀਲੇ ਦਾ ਕੀ ਬਣਿਆ? ਸਾਰੇ ਲੜ ਰਹੇ ਹਨ ਕਿ ਸਰਦਾਰ ਕੌਣ ਹੈ? ਅਤੇ ਸਭ ਤੋਂ ਵੱਧ ਧਨਵਾਨ ਕੌਣ ਹੈ? ਅਫਸੋਸ! ਅਤਿ ਦੁਖਦਾਇਕ! ਸਾਡਾ ਸਾਰਾ ਜੀਵਨ ਹੀ ਵਿਖਾਵੇ ਵਾਲਾ *ਜਿਨ੍ ਮਨਿ ਹੋਰੁ ਮੁਖਿ ਹੋਰੁ* ਮਕਾਰੀ ਵਾਲਾ ਹੀ ਹੈ। ਖੁਦ-ਪ੍ਰਸਤੀ ਦੀ ਹਵਸ ਦੇ ਸ਼ਿਕਾਰ ਹੋ ਰਹੇ ਹਾਂ।

ਅੱਜ ਦਾ ਭਾਰਤ ਤਥਾ ਹਿੰਦੁਸਤਾਨ ਗੁਰੂ ਸਾਹਿਬਾਨ ਵੱਲੋਂ ਅਰੰਭੀ ਇਨਕਲਾਬੀ

ਲਹਿਰ ਅਤੇ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ, ਗੁਰੂ ਪਰਵਾਰਾਂ, ਗੁਰੂ ਪਿਆਰਿਆਂ, ਅਣਗਿਣਤ ਸਿੰਘਾਂ, ਸਿੰਘਣੀਆਂ ਅਤੇ ਭੁਜੰਗੀਆਂ ਦੀਆਂ ਲਾ-ਮਿਸਾਲ, ਅਦੁੱਤੀ ਅਤੇ ਅਸਚਰਜ ਕਰ ਦੇਣ ਵਾਲੀਆਂ ਕੁਰਬਾਨੀਆਂ ਕਾਰਨ ਹੀ ਆਪਣੀ ਸੰਸਕ੍ਰਿਤੀ ਹੋਂਦ, ਹਸਤੀ, ਧਰਮ ਅਤੇ ਸੱਭਿਆਚਾਰ ਬਚਾ ਸਕਿਆ ਹੈ।

ਅੱਜ ਵੀ ਸਾਡੇ ਮੁਲਕ ਵਿਚ ਨੇਕੀ ਤੇ ਬਦੀ ਦੀ ਲੜਾਈ ਜਾਰੀ ਹੈ। ਬਦੀ ਦੀਆ ਤਾਕਤਾਂ ਦੇਸ਼ ਵਿਚ ਭਾਰੂ ਹੁੰਦੀਆਂ ਜਾ ਰਹੀਆਂ ਹਨ। ਹਰ ਖੇਤਰ ਵਿਚ ਛਲ,ਕਪਟ,ਧੋਖਾ ਤੇ ਭ੍ਰਿਸ਼ਾਟਾਚਾਰ ਫੈਲਿਆ ਹੋਇਆ ਹੈ।ਸੋਨੇ ਦੀ ਚਿੜੀ ਦੇ ਖੰਭ ਬੇਰਹਿਮੀ ਨਾਲ ਨੋਚੇ ਜਾ ਰਹੇ ਹਨ।ਅਜੋਕੇ ਸਮੇਂ ਨੇਕੀ ਦੀਆ ਤਾਕਤਾਂ ਬਦੀ ਦੀਆਂ ਤਾਕਤਾਂ ਦੇ ਸਾਹਮਣੇ ਡੋਲ ਰਹੀਆਂ ਹਨ। ਅਰਾਜਕਤਾ ਅਤੇ ਅਨਿਆਏ ਦਾ ਮਾਹੌਲ ਹੈ।ਹੁਣ ਤਾਂ ਨਿੱਜ ਪ੍ਰਸਤੀ, ਪਰਵਾਰ-ਪ੍ਰਸਤੀ, ਨਸ਼ੇੜੀਪੁਣੇ ਅਤੇ ਆਚਰਣਕ ਗਿਰਾਵਟ ਦੀ ਸਿਖਰ ਵਾਲਾ ਸੱਭਿਆਚਾਰ ਹੀ ਪ੍ਰਧਾਨ ਹੈ।ਅੱਜ ਲੋੜ ਹੈ ਕਿ ਨੇਕੀ ਦੀਆਂ ਸ਼ਕਤੀਆਂ ਨੂੰ ਇਕ ਮੁੱਠ, ਇਕ ਮਤ ਅਤੇ ਸੁਦ੍ਰਿੜ੍ਹ ਕਰ ਕੇ ਬਦੀ ਦੀਆਂ ਸ਼ਕਤੀਆਂ ਨੂੰ ਭਾਂਜ ਦਿੱਤੀ ਜਾਵੇ ਅਤੇ ਕੁਰਬਾਨੀ, ਤਿਆਗ, ਸਾਂਝੀਵਾਲਤਾ, ਸਹਿਣਸ਼ੀਲਤਾ, ਨੇਕੀ, ਈਮਾਨਦਾਰੀ, ਨੈਤਿਕਤਾ, ਦੇਸ਼-ਭਗਤੀ, ਚੜ੍ਹਦੀ ਕਲਾ ਅਤੇ ਸਰਬੱਤ ਦੇ ਭਲੇ ਦੀ ਭਾਵਨਾ ਉਜਾਗਰ ਕੀਤੀ ਜਾ ਸਕੇ ਅਤੇ ਮਾਨਵਤਾ ਨੂੰ ਸੁਖੀ ਕੀਤਾ ਜਾ ਸਕੇ।ਦਸਮੇਸ਼ ਜੀ ਦੇ ਜੀਵਨ ਤੋਂ ਇਹੋ ਹੀ ਸਿੱਖਿਆ ਮਿਲਦੀ ਹੈ। ਆਓ! ਹੰਭਲਾ ਮਾਰੀਏ ਅਤੇ ਗੁਰੂ ਸਾਹਿਬਾਨ ਅਤੇ ਖਾਲਸਾ ਪੰਥ ਵੱਲੋਂ ਅਣਗਿਣਤ ਕੁਰਬਾਨੀਆਂ, ਘਾਲਣਾਵਾਂ ਅਤੇ ਸ਼ਹੀਦੀਆਂ ਨਾਲ ਸਿਰਜੇ "ਮੁਕੰਮਲ ਇਨਕਲਾਬ" ਨੂੰ ਪੁਨਰ ਸੁਰਜੀਤ ਕਰੀਏ, ਜਿਥੇ *ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥*

ਅਤੇ

*ਬੇਗਮ ਪੁਰਾ ਸਹਰ ਕੋ ਨਾਉ॥* ਦਾ ਬੋਲਬਾਲਾ ਹੋ ਸਕੇ ਅਤੇ ਅਸੀਂ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਖਾਲਸੇ ਦੀ ਮਾਤਾ, ਮਾਤਾ ਸਾਹਿਬ ਕੌਰ ਜੀ ਦੇ ਨਾਦੀ ਪੁੱਤਰ ਹੋਣ ਦਾ ਮਾਣ ਪ੍ਰਾਪਤ ਕਰ ਸਕੀਏ ਅਤੇ ਖਾਲਸਾ ਪੰਥ ਦੇ ਸਹੀ ਵਾਰਸ ਬਣ ਸਕੀਏ। ■

**ਕਰਤਾਰ ਕੀ ਸੁਗੰਦ ਹੈ ਨਾਨਕ ਕੀ ਕਸਮ ਹੈ।**

**ਜਿਤਨੀ ਭੀ ਹੋ ਗੋਬਿੰਦ ਕੀ ਤੱਰੀਫ਼ ਵੁਹ ਕਮ ਹੈ।**

**(ਅਲਹ ਯਾਰ ਖਾਂ ਜੋਗੀ)**

# ਇਨਕਲਾਬੀ ਰਹਿਬਰ: ਸ੍ਰੀ ਗੁਰੂ ਗੋਬਿੰਦ ਸਿੰਘ ਜੀ

*-ਡਾ. ਰੂਪ ਸਿੰਘ**

ਬਹੁਪੱਖੀ ਸ਼ਖ਼ਸੀਅਤ ਦੇ ਮਾਲਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਮਹਾਨ ਇਨਕਲਾਬੀ ਯੋਧੇ ਹੋਏ ਹਨ, ਜਿਨ੍ਹਾਂ ਨੇ ਸਦੀਆਂ ਤੋਂ ਜ਼ਬਰ-ਜ਼ੁਲਮ ਦੀਆਂ ਸੱਟਾਂ ਨਾਲ ਮਿੱਧੇ-ਮਧੋਲੇ ਹਿੰਦੁਸਤਾਨੀ ਸਮਾਜ ਵਿਚ ਨਵੀਂ ਰੂਹ ਫੂਕੀ ਅਤੇ ਲੋਕਾਂ ਦੇ ਮਨਾਂ ਵਿੱਚੋਂ ਹਕੂਮਤੀ ਜ਼ਬਰ ਦੇ ਸਹਿਮ ਨੂੰ ਦੂਰ ਕਰਨ ਲਈ ਤਿਆਰ-ਬਰ-ਤਿਆਰ ਹਥਿਆਰਬੰਦ ਖਾਲਸਾ-ਪੰਥ ਦੀ ਸਿਰਜਨਾ ਕੀਤੀ। ਉਨ੍ਹਾਂ ਨੇ ਹਿੰਦੁਸਤਾਨੀ ਲੋਕਾਂ ਦੀ ਸੁੱਤੀ ਹੋਈ ਆਤਮਾ ਨੂੰ ਹਲੂਣਿਆ ਅਤੇ ਇੱਜ਼ਤ, ਸਵੈਮਾਣ ਨਾਲ ਜ਼ਿੰਦਗੀ ਜੀਣ ਲਈ ਪ੍ਰੇਰਿਆ:

ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮ ਜੇਤਾ ਕਿਛੁ ਖਾਇ॥ *(ਪੰਨਾ ੧੪੨)*

ਗੁਰੂ ਜੀ ਨੂੰ ਇਕ ਪਾਸੇ ਕੱਟੜ ਮੁਗ਼ਲ ਹਕੂਮਤ ਅਤੇ ਦੂਜੇ ਪਾਸੇ ਲੋਭੀ, ਕਰਮ-ਕਾਂਡੀ, ਧਾਰਮਿਕ ਪਰੰਪਰਾਵਾਂ ਦੀ ਧਾਰਨੀ, ਜਾਤ-ਪਾਤ, ਵਰਣ-ਵੰਡ ਆਧਾਰਿਤ ਵੰਡੀ ਬ੍ਰਹਾਮਣੀ ਜਮਾਤ ਦੇ ਨਾਲ-ਨਾਲ ਪਹਾੜੀ ਰਾਜਿਆਂ ਦੀ ਈਰਖਾ ਦਾ ਸੰਤਾਪ ਵੀ ਹੰਢਾਉਣਾ ਪਿਆ। ਇਨ੍ਹਾਂ ਸਮਾਜ-ਵਿਰੋਧੀ ਤਾਕਤਾਂ ਦਾ ਮੁਕਾਬਲਾ ਕਰਨ ਲਈ ਗੁਰੂ ਜੀ ਨੂੰ ਜੀਵਨ ਭਰ ਸੰਘਰਸ਼ ਕਰਨਾ ਪਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ-ਉਦੇਸ਼ 'ਸੱਚ' ਧਰਮ ਦੀ ਸਥਾਪਨਾ, ਮਜ਼ਲੂਮਾਂ ਤੇ ਨਿਤਾਣਿਆਂ ਦੀ ਰਾਖੀ ਕਰਨਾ ਅਤੇ ਹਰ ਤਰ੍ਹਾਂ ਦੇ ਜਬਰ-ਜ਼ੁਲਮ ਦਾ ਟਾਕਰਾ ਕਰਨਾ ਸੀ ਕਿਉਂਕਿ ਉਨ੍ਹਾਂ ਨੇ ਜਾਣ ਲਿਆ ਸੀ ਕਿ ਸਮਾਜ ਦੇ ਪਤਨ ਜਾਂ ਅਧਰਮ ਦੇ ਬੋਲਬਾਲੇ ਦਾ ਮੁੱਖ ਕਾਰਨ ਲੋਕਾਂ ਦੀ ਗ਼ੁਲਾਮ ਮਾਨਸਿਕਤਾ ਹੈ। ਉਨ੍ਹਾਂ ਦੁਆਰਾ ਧਰਮ ਯੁੱਧ ਕਰਨ ਦਾ ਮਨੋਰਥ ਲੋਕਾਂ ਨਾਲ ਹੋ ਰਹੇ ਜਬਰ-ਜ਼ੁਲਮ ਤੇ ਧੱਕੇਸ਼ਾਹੀ ਨੂੰ ਰੋਕਣਾ ਸੀ। ਧਰਮ ਦੀ ਸਥਾਪਨਾ, ਨੇਕ-ਜਨਾਂ ਦੀ ਰੱਖਿਆ ਅਤੇ ਦੁਸ਼ਟਾਂ ਦੇ ਨਾਸ਼ ਕਰਨ ਦੇ ਆਪਣੇ ਜੀਵਨ-ਉਦੇਸ਼ ਨੂੰ ਆਪ 'ਬਚਿਤ੍ਰ ਨਾਟਕ' ਵਿਚ ਭਲੀ-ਭਾਂਤ ਸਪਸ਼ਟ ਕਰਦੇ ਹਨ:

*ਹਮ ਇਹ ਕਾਜ ਜਗਤ ਮੋ ਆਏ॥*
*ਧਰਮ ਹੇਤ ਗੁਰਦੇਵ ਪਠਾਏ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥*
*ਦੁਸਟ ਦੋਖੀਅਨਿ ਪਕਰਿ ਪਛਾਰੋ॥੪੨॥...*
*ਧਰਮ ਚਲਾਵਨ ਸੰਤ ਉਬਾਰਨ॥*
*ਦੁਸਟ ਸਭਨ ਕੋ ਮੂਲ ਉਪਾਰਨ॥੪੩॥* *(ਬਚਿਤ੍ਰ ਨਾਟਕ)*

*ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਦਸਮੇਸ਼ ਪਿਤਾ ਜੀ ਨੇ ਅਖੌਤੀ ਧਾਰਮਿਕ ਲੋਕਾਂ ਵੱਲੋਂ ਕੀਤੇ ਜਾ ਰਹੇ ਪਖੰਡਾਂ ਦਾ ਖੂਬ ਪਾਜ ਉਘੇੜਿਆ। ਆਪਣੀ ਬਾਣੀ ਵਿਚ ਉਨ੍ਹਾਂ ਨੇ ਇਨ੍ਹਾਂ ਪਖੰਡਾਂ ਅਤੇ ਕਰਮ-ਕਾਂਡਾਂ ਦੀ ਨਿਖੇਧੀ ਕਰਦਿਆਂ ਲੋਕਾਂ ਨੂੰ ਸੱਚੇ-ਸੁੱਚੇ ਜੀਵਨ ਦੇ ਧਾਰਨੀ ਹੋਣ ਲਈ ਪ੍ਰੇਰਿਆ। ਆਪ ਜੀ ਆਪਣੀ ਬਾਣੀ ਵਿਚ ਦੱਸਦੇ ਹਨ ਕਿ ਮੂਰਤੀ-ਪੂਜਾ, ਬੁੱਤ-ਪੂਜਾ, ਤੀਰਥ ਯਾਤਰਾ ਜਾਂ ਬਗੁਲ ਸਮਾਧੀਆਂ ਨਾਲ ਅਕਾਲ ਪੁਰਖ ਦੀ ਭਗਤੀ ਤੇ ਪ੍ਰਾਪਤੀ ਨਹੀਂ ਹੋ ਸਕਦੀ। ਕਹਿਣ ਤੋਂ ਭਾਵ ਗੁਰੂ ਜੀ ਨੇ ਪ੍ਰਚਲਿਤ ਅਖੌਤੀ ਧਾਰਮਿਕ ਵਿਸ਼ਵਾਸਾਂ ਦਾ ਖੰਡਨ ਬੇਖ਼ੌਫ ਹੋ ਕੇ ਕੀਤਾ ਅਤੇ ਲੋਕਾਂ ਨੂੰ 'ਸੱਚ' ਮਾਰਗ ਦੇ ਧਾਰਨੀ ਹੋਣ ਲਈ ਪ੍ਰੇਰਿਆ:

*ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਿਆਨ ਲਗਾਇਓ॥*
*ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ॥*
*ਬਾਸ ਕੀਓ ਬਿਖਿਆਨ ਸੋਂ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ॥*
*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥੯॥੨੯॥*

*(ਅਕਾਲ ਉਸਤਤ)*

ਅਜੋਕੀ ਦੁਨੀਆ ਮਨੁੱਖੀ ਅਧਿਕਾਰਾਂ ਅਤੇ ਮਨੁੱਖੀ ਸਤਿਕਾਰ ਦੀ ਬਹਾਲੀ ਲਈ ਤਰਲੇ ਲੈ ਰਹੀ ਹੈ। ਪਰ ਧੰਨ ਹਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿਨ੍ਹਾਂ ਨੇ ਅੱਜ ਤੋਂ ਤਿੰਨ ਸਦੀਆਂ ਪਹਿਲਾਂ ਇਹ ਐਲਾਨ ਕਰ ਦਿੱਤਾ ਕਿ ਸਮੁੱਚੀ ਮਨੁੱਖਤਾ ਵਿਚ ਇਕ ਅਕਾਲ ਪੁਰਖ ਦੀ ਜੋਤ ਕੰਮ ਕਰ ਰਹੀ ਹੈ, ਸਾਰੇ ਇੱਕੋ ਮਿੱਟੀ ਦੇ ਬਣੇ ਹੋਏ ਹਨ, ਇਸ ਲਈ ਹਿੰਦੂ, ਮੁਸਲਮਾਨ, ਜੋਗੀ ਆਦਿ ਫਿਰਕੂ ਵੰਡੀਆਂ ਦੇ ਆਧਾਰ 'ਤੇ ਮਨੁੱਖਤਾ ਨੂੰ ਵੰਡਣਾ ਜਾਇਜ਼ ਨਹੀਂ। ਇਸ ਲਈ ਮਾਨਵਤਾ ਨੂੰ ਇਕ ਇਕਾਈ ਮੰਨਦਿਆਂ ਹੋਇਆਂ ਸਭ ਨੂੰ ਉਸੇ ਦਾ ਸਰੂਪ ਸਮਝਣਾ ਚਾਹੀਦਾ ਹੈ:

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ*
*ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥*
*ਕਰਤਾ ਕਰੀਮ ਸੋਈ ਰਾਜਕ ਰਹੀਮ ਓਈ*
*ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥*
*ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ*
*ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥੧੫॥੮੫॥* *(ਅਕਾਲ ਉਸਤਤ)*

ਸਭ ਤੋਂ ਇਨਕਲਾਬੀ ਗੱਲ ਗੁਰੂ ਸਾਹਿਬ ਨੇ ਇਹ ਕੀਤੀ ਕਿ ਉਨ੍ਹਾਂ ਦੱਬੇ-ਕੁਚਲੇ, ਲਿਤਾੜੇ ਹੋਏ ਲੋਕਾਂ, ਗਰੀਬ ਕਿਰਤੀਆਂ ਤੇ ਨਿਤਾਣਿਆਂ ਨੂੰ ਗ਼ਲ ਨਾਲ ਲਾਇਆ। ਸਦੀਆਂ ਤੋਂ ਗ਼ੁਲਾਮੀ ਅਤੇ ਜ਼ਹਾਲਤ ਦੀ ਜ਼ਿੰਦਗੀ ਜੀਅ ਰਹੇ ਲੋਕਾਂ ਵਿਚ

ਅਣਖ ਅਤੇ ਸਵੈਮਾਣ ਦੀ ਭਾਵਨਾ ਨੂੰ ਜਗਾ ਦਿੱਤਾ। ਇਹੀ ਲੋਕ ਗੁਰੂ-ਕਿਰਪਾ ਦੇ ਪਾਤਰ ਬਣ ਕੇ ਖਾਲਸਾ ਸਜੇ ਅਤੇ ਗੁਰੂ-ਨਜ਼ਰਾਂ ਵਿਚ ਪ੍ਰਵਾਨ ਚੜ੍ਹੇ। ਗੁਰੂ ਜੀ ਇਨ੍ਹਾਂ ਦੇ ਕਿਰਦਾਰ, ਵਿਹਾਰ ਤੇ ਅਚਾਰ 'ਤੇ ਤਸੱਲੀ ਪ੍ਰਗਟ ਕਰਦੇ ਫੁਰਮਾਉਂਦੇ ਹਨ:

*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ ਨਹੀ ਮੋਸੋ ਗਰੀਬ ਕਰੋਰ ਪਰੇ॥*

*(ਸ੍ਵੈਯਾ ਪਾਤਸ਼ਾਹੀ ੧੦)*

ਦੁਨੀਆ ਦੇ ਇਤਿਹਾਸ ਵਿਚ ਇਹ ਇਕ ਵੱਡਾ ਇਨਕਲਾਬ ਮੰਨਿਆ ਜਾਵੇਗਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪੈਰੋਕਾਰਾਂ ਨੂੰ ਆਪਣੇ ਬਰਾਬਰ ਗੁਰੂ ਦਾ ਦਰਜਾ ਦਿੱਤਾ। ਦੁਨੀਆ ਦੇ ਕਿਸੇ ਵੀ ਧਾਰਮਿਕ ਰਹਿਬਰ ਨੇ ਆਪਣੇ ਪੈਰੋਕਾਰਾਂ ਨੂੰ ਬਰਾਬਰੀ ਦਾ ਰੁਤਬਾ ਨਹੀਂ ਦਿੱਤਾ। ਪਰ ਦਸਮ-ਪਿਤਾ ਧੰਨ ਹਨ ਜਿਨ੍ਹਾਂ 'ਖਾਲਸੇ' ਨੂੰ ਆਪਣਾ ਰੂਪ ਦੱਸ ਕੇ ਬਰਾਬਰਤਾ ਹੀ ਨਹੀਂ ਦਿੱਤੀ ਬਲਕਿ ਆਪਣਾ ਗੁਰੂ ਵੀ ਸਵੀਕਾਰ ਕੀਤਾ। ਇਹ ਇਕ ਇਤਿਹਾਸਿਕ ਸੱਚਾਈ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪ੍ਰਗਟ ਕਰ ਕੇ ਗੁਰ ਦੀਖਿਆ ਦਾ ਅਧਿਕਾਰ ਵੀ 'ਗੁਰੂ-ਪੰਥ' ਨੂੰ ਸੌਂਪ ਦਿੱਤਾ। ਆਪ ਖਾਲਸੇ ਨੂੰ ਆਪਣਾ ਰੂਪ ਅਤੇ 'ਗੁਰੂ' ਸਵੀਕਾਰ ਕਰਦੇ ਹੋਏ ਫੁਰਮਾਉਂਦੇ ਹਨ:

*ਖ਼ਾਲਸਾ ਮੇਰੋ ਰੂਪ ਹੈ ਖਾਸ। ਖ਼ਾਲਸੇ ਮੈ ਹਉ ਕਰਉ ਨਿਵਾਸ।.....*<br>
*ਖ਼ਾਲਸਾ ਮੇਰੋ ਸਤਿਗੁਰ ਪੂਰਾ। ਖ਼ਾਲਸਾ ਮੇਰੋ ਸਜਣ ਸੂਰਾ।*

ਦੁਨੀਆ ਦੇ ਹੋਰਨਾਂ ਧਾਰਮਿਕ ਰਹਿਬਰਾਂ ਦੀ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਆਪ ਨੂੰ ਪਰਮਾਤਮਾ ਨਹੀਂ ਅਖਵਾਇਆ, ਆਪਣਾ ਨਾਮ ਨਹੀਂ ਜਪਾਇਆ ਅਤੇ ਨਾ ਹੀ ਆਪਣੇ ਨਾਮ ਦਾ ਧਰਮ ਚਲਾਇਆ। ਆਪਣੇ ਆਪ ਨੂੰ ਅਕਾਲ ਪੁਰਖ, ਵਾਹਿਗੁਰੂ ਦਾ ਦਾਸ, ਸੇਵਕ ਦੱਸਦਿਆਂ, ਉਨ੍ਹਾਂ ਬੜੀ ਸਖ਼ਤ ਹਦਾਇਤ ਕੀਤੀ ਕਿ ਮੈਨੂੰ ਪਰਮਾਤਮਾ ਨਹੀਂ ਸਮਝਣਾ:

*ਜੋ ਹਮ ਕੋ ਪਰਮੇਸਰ ਉਚਰਿਹੈਂ॥ ਤੇ ਸਭ ਨਰਕ ਕੁੰਡ ਮਹਿ ਪਰਿਹੈਂ॥*<br>
*ਮੋ ਕੌ ਦਾਸ ਤਵਨ ਕਾ ਜਾਨੋ॥ ਯਾ ਮੈ ਭੇਦ ਨ ਰੰਚ ਪਛਾਨੋ॥੩੨॥(ਬਚ੍ਰਿਤ ਨਾਟਕ)*

ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਸਾਰ ਦੇ ਇਤਿਹਾਸ ਵਿਚ ਇਕ ਇਨਕਲਾਬੀ ਰਹਿਬਰ ਹੋਏ ਹਨ, ਜਿਨ੍ਹਾਂ ਨੇ ਲੋਕਾਂ ਦੀ ਜ਼ਿੰਦਗੀ ਵਿਚ ਇਨਕਲਾਬੀ ਤੇ ਇਤਿਹਾਸਿਕ ਤਬਦੀਲੀ ਲਿਆਂਦੀ। ਅਜੋਕੇ ਦੇਹਧਾਰੀ ਗੁਰੂਆਂ, ਅਖੌਤੀ ਸਾਧਾਂ-ਸੰਤਾਂ ਅਤੇ ਮਹਾਤਮਾਵਾਂ ਨੂੰ ਦਸਮੇਸ਼ ਪਿਤਾ ਜੀ ਦੇ ਜੀਵਨ ਤੋਂ ਪ੍ਰੇਰਨਾ ਲੈ ਕੇ ਭੇਖ ਅਡੰਬਰ ਤੇ ਵਿਖਾਵੇ ਦਾ ਤਿਆਗ ਕਰਨਾ ਚਾਹੀਦਾ ਹੈ ਅਤੇ ਲੋਕਾਂ ਨੂੰ ਅੰਧ-ਵਿਸ਼ਵਾਸਾਂ, ਵਹਿਮਾਂ-ਭਰਮਾਂ, ਕਰਮ-ਕਾਡਾਂ ਦੇ ਅੰਧਕਾਰ ਵਿਚ ਪਾਉਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਗੁਰਦੇਵ ਪਿਤਾ ਵੱਲੋਂ ਦਿੱਤੇ ਨਾਅਰੇ, 'ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾ' ਦੇ ਧਾਰਨੀ ਬਣ, ਭਰਮ-ਭੇਖ ਤੋਂ ਸੁਤੰਤਰ ਹੋ, ਗੁਰੂ ਦੇ ਸਪੁੱਤਰ ਹੋਣ ਵਿਚ ਮਾਣ ਤੇ ਸਤਿਕਾਰ ਮਹਿਸੂਸ ਕਰਨਾ ਚਾਹੀਦਾ ਹੈ। ■

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਭਾਰਤੀ ਸਮਾਜ ਤੇ ਪ੍ਰਭਾਵ

*-ਡਾ. ਬਲਕਾਰ ਸਿੰਘ**

੧.੧ ਸਭ ਤੋਂ ਪਹਿਲਾਂ ਤਾਂ ਇਹ ਸਪਸ਼ਟ ਕਰ ਲੈਣਾ ਜ਼ਰੂਰੀ ਹੈ ਕਿ ਜੋ ਵੀ ਪ੍ਰਭਾਵ ਭਾਰਤੀ ਸਮਾਜ ਉੱਤੇ ਸਿੱਖ ਧਰਮ ਰਾਹੀਂ ਪਿਆ, ਉਸ ਨੂੰ ਟੁੱਕੜਿਆਂ ਵਿਚ ਨਹੀ ਸਮਝਿਆ ਜਾ ਸਕਦਾ। ਜੇ ਇਸ ਦੀਆਂ ਦਸ ਗੁਰੂ ਸਾਹਿਬਾਨ ਰਾਹੀਂ ਸਾਹਮਣੇ ਆਈਆਂ ਦਸ ਪਰਤਾਂ ਵੀ ਨਜ਼ਰ ਆਉਂਦੀਆਂ ਹੋਣ ਤਾਂ ਵੀ ਇਹ ਇੱਕੋ ਗੁਰਮਤਿ-ਸਤਿ ਦੀਆਂ ਪਰਤਾਂ ਹੀ ਰਹਿਣਗੀਆਂ। ਕਾਰਨ ਇਹ ਹੈ ਕਿ ਦਸ ਗੁਰੂ ਸਾਹਿਬਾਨ ਇੱਕੋ ਨਾਨਕ ਜੋਤ ਦਾ ਪ੍ਰਗਟਾਵਾ ਸਨ। ਇਸ ਧਾਰਨਾ ਦਾ ਆਧਾਰ ਗੁਰਬਾਣੀ ਵਿਚ ਮੌਜੂਦ ਹੈ:

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*
*ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ॥* *(ਪੰਨਾ ੯੬੬)*

ਇਸ ਸਿਧਾਂਤਕ ਧਰਾਤਲ ਦਾ ਇਤਿਹਾਸਿਕ ਪ੍ਰਗਟਾਵਾ ਵੀ ਸਮੇਂ-ਸਮੇਂ (੧੪੬੯-੧੭੦੮) ਹੁੰਦਾ ਰਿਹਾ ਹੈ। ਸਿਟੇ ਵਜੋਂ ਗ੍ਰੰਥ ਅਤੇ ਪੰਥ ਦਾ ਸਿਧਾਂਤ, ਜੋ ਸ਼ਬਦ-ਗੁਰੂ 'ਤੇ ਆਧਾਰਿਤ ਹੈ,ਨਿਰੰਤਰ ਚੱਲਦਾ ਰਿਹਾ ਸੀ। ਇਸ ਨਾਲ ਕਿਸੇ ਵੀ ਗੁਰੂ ਸਾਹਿਬ ਨੂੰ ਸਮੇਂ ਦੀ ਸੀਮਾ ਵਿਚ ਵਿਚਰਨ ਅਤੇ ਇਤਿਹਾਸ ਦੀ ਸਿਰਜਣਾ ਕਰ ਕੇ ਸਮਕਾਲੀਨ ਨੂੰ ਪ੍ਰਭਾਵਿਤ ਕਰਨ ਦੇ ਬਾਵਜੂਦ, ਸਰਦਾਰੀ ਜਾਂ ਅਗਵਾਈ ਸ਼ਬਦ-ਗੁਰੂ ਦੀ ਹੀ ਰਹੀ ਸੀ ਅਤੇ ਰਹਿਣੀ ਵੀ ਹੈ। ਕੇਵਲ ਇਹ ਇਕੱਲਾ ਆਧਾਰ ਸਿੱਖ ਧਰਮ ਦੀ ਸੁਤੰਤਰ ਸਥਾਪਨਾ ਲਈ ਕਾਫੀ ਹੈ। ਪਰ ਇਸ ਦੇ ਬਾਵਜੂਦ ਪ੍ਰਾਪਤ ਇਤਿਹਾਸਿਕ ਪ੍ਰਸਥਿਤੀਆਂ ਦੇ ਆਧਾਰ ਅਤੇ ਘਟਨਾਵਾਂ ਦੇ ਕਾਰਨਾਂ ਤੇ ਕਾਰਜਾਂ ਨੂੰ ਧਿਆਨ ਵਿਚ ਰਖਦਿਆਂ, ਦਸਮ ਪਾਤਸ਼ਾਹ ਹਜ਼ੂਰ ਨੂੰ ਬਾਕੀ ਗੁਰੂ ਸਾਹਿਬਾਨ ਨਾਲੋਂ ਨਿਖੇੜ ਕੇ ਵੇਖਣ ਦੀਆਂ ਕੋਸ਼ਿਸ਼ਾਂ ਵੀ ਹੋਈਆਂ ਹਨ ਅਤੇ ਇਸ ਪ੍ਰਥਾਏ ਸਾਹਿਤ ਵੀ ਪ੍ਰਾਪਤ ਹੈ। ਗੁਰੂ ਸਾਹਿਬਾਨ ਵਿਚਕਾਰ ਫਰਕ ਕਰਨ ਲਈ,ਉਨ੍ਹਾਂ ਦੇ ਸਮਿਆਂ ਦੀ ਸ਼ਾਂਤ ਵਿਵਸਥਾ ਅਤੇ ਸ਼ਸਤਰਬੱਧ ਸੰਘਰਸ਼ ਨੂੰ ਧਿਆਨ ਵਿਚ ਰੱਖ ਕੇ ਫੈਸਲਾ ਲੈਣਾ ਠੀਕ ਨਹੀ ਹੈ। ਕਿਸੇ ਵੀ ਗੁਰੂ ਸਾਹਿਬ ਦੀਆਂ ਇਤਿਹਾਸਿਕ ਪ੍ਰਸਥਿਤੀਆਂ ਸਿੱਖ ਧਰਮ ਨਾਲ ਸੰਬੰਧਿਤ ਹਨ ਅਤੇ ਸਮੇਂ ਦੀ ਲੋੜ ਵਿੱਚੋਂ ਪੈਦਾ ਨਹੀਂ ਹੋਈਆਂ ਸਨ। ਇਹ ਮੂਲ ਰੂਪ ਵਿਚ ਤਾਂ ਸਮੇਂ ਦੀ ਸਿਆਸਤ ਦਾ ਹੀ ਸਿੱਟਾ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਵਿਚ ਹੀ ਮੁਗ਼ਲ ਇੰਪੀਰੀਅਲਿਜ਼ਮ ਅਤੇ ਹਿੰਦੂ ਫਿਊਡਲਿਜ਼ਮ ਦਾ ਵਿਰੋਧ ਸ਼ੁਰੂ ਹੋ ਗਿਆ ਸੀ। ਇਸ ਵਿਰੋਧ ਦਾ ਸੁਭਾਅ ਅਧਿਆਤਮਕ ਸੀ, ਕਿਉਂਕਿ ਰੱਬ ਦੇ ਬੰਦਿਆਂ ਵਿਚਕਾਰ

---

**ਡਾਇਰੈਕਟਰ, ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਸਿੱਖਇਜ਼ਮ ਬਹਾਦਰਗੜ੍ਹ (ਪਟਿਆਲਾ)।*
*ਮੋ: +੯੧੯੩੧੬੩-੦੧੩੨੮ E-Mail– balkarsingh@mail.com*

ਵਿਤਕਰਾ ਕਰਨ ਦਾ ਅਧਿਕਾਰ ਜੇ ਬੰਦੇ ਦੇ ਹੱਥ ਆ ਜਾਵੇ ਤਾਂ ਰੱਬ ਨਾਲੋਂ ਟੁੱਟ ਕੇ ਬੰਦੇ ਜਿੱਡਾ ਹੋ ਜਾਂਦਾ ਹੈ। ਇਸ ਅੱਗੇ ਗੋਡੇ ਟੇਕਣ ਦੀ ਥਾਂ ਇਸ ਨਾਲ ਟੱਕਰ ਲੈਣ ਵਾਸਤੇ ਗੁਰਮਤਿ ਰਾਹੀਂ ਆਮ ਆਦਮੀ ਨੂੰ ਤਿਆਰ ਕੀਤਾ ਜਾ ਰਿਹਾ ਸੀ। ਅਜਿਹੀ ਸਥਿਤੀ ਵਿਚ ਟਕਰਾਉ ਵੀ ਕੁਦਰਤੀ ਸੀ। ਪਰ ਟਕਰਾਉ ਵਿਚ ਆਏ ਉਤਰਾਅ-ਚੜ੍ਹਾਅ ਸਮੇਂ ਦੇ ਹਾਕਮਾਂ ਦੀ ਨੀਤੀ ਅਤੇ ਲੋੜ ਮੁਤਾਬਿਕ ਸਨ ਅਤੇ ਇਹ ਕਿਵੇਂ ਵੀ ਗੁਰੂ ਸਾਹਿਬਾਨ ਦੀ ਚੋਣ ਨਹੀ ਸੀ। ਇਹ ਠੀਕ ਹੈ ਕਿ ਬਾਬਰ ਦੇ ਹਮਲੇ ਪ੍ਰਥਾਏ ਉਚਾਰਨ ਕੀਤੇ ਸ਼ਬਦਾਂ ਵਿਚ ਸਮੇਂ ਦੇ ਹਾਕਮ ਬਾਰੇ ਸਿੱਖ ਦ੍ਰਿਸ਼ਟੀਕੋਣ ਸਾਹਮਣੇ ਹੈ ਪਰ ਉਸ ਸਮੇਂ ਦਾ ਟਕਰਾਉ ਸਾਹਮਣੇ ਨਹੀਂ ਹੈ। ਇਹ ਇਸ ਲਈ ਸੀ ਕਿਉਂਕਿ ਇਹ ਹਾਕਮ ਅਤੇ ਰੱਬ ਦੇ ਬੰਦੇ ਵਿਚਕਾਰ ਪਰਵਾਨ ਕਰ ਲਿਆ ਗਿਆ ਸੀ। ਜਦੋਂ ਇਹ ਪ੍ਰਭਾਵ ਆਮ ਆਦਮੀ ਤਕ ਪਹੁੰਚਣ ਲੱਗ ਪਿਆ ਤਾਂ ਹਾਕਮ ਨੇ ਇਸ ਨੂੰ ਖ਼ਤਰੇ ਸਮਝ ਕੇ ਹਾਕਮੀ ਢੰਗ ਨਾਲ ਹੱਲ ਕਰਨ ਦੀ ਕੋਸ਼ਿਸ਼ ਕੀਤੀ ਸੀ। ਦੂਜੇ ਪਾਸੇ ਹਿੰਦੂ ਹਾਕਮ ਬਾਰੇ ਸਿੱਖ ਦ੍ਰਿਸ਼ਟੀਕੋਣ ਜਨਮਸਾਖੀ ਵਿਚ ਭਾਈ ਲਾਲੋ ਅਤੇ ਮਲਕ ਭਾਗੋ ਦੇ ਹਵਾਲਿਆਂ ਰਾਹੀਂ ਸਾਹਮਣੇ ਆਇਆ ਹੈ। ਇੱਥੇ ਵੀ ਟਕਰਾਉ ਬਹੁਤਾ ਤਿੱਖਾ ਨਹੀਂ ਹੈ ਪਰ ਪੈਂਤੜੇ ਸਪਸ਼ਟ ਹਨ। ਪੈਂਤੜਿਆਂ ਵਿਚਕਾਰ ਤਨਾਉ ਇਕ ਸੀਮਾ ਤੋਂ ਹੀ ਸ਼ੁਰੂ ਹੁੰਦਾ ਹੈ ਅਤੇ ਇਹ ਸੀਮਾ ਉੱਥੋਂ ਸ਼ੁਰੂ ਹੁੰਦੀ ਹੈ, ਜਿੱਥੇ ਹਾਕਮ ਖ਼ਤਰਾ ਮਹਿਸੂਸ ਕਰਦਾ ਹੈ। ਇਸੇ ਦੀਆਂ ਪਰਤਾਂ ਵੱਖ-ਵੱਖ ਸਮਿਆਂ ਵਿਚ ਪ੍ਰਗਟ ਹੁੰਦੀਆਂ ਰਹੀਆਂ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਦਿੱਤਾ ਗਿਆ ਮੀਰੀ-ਪੀਰੀ ਦਾ ਸਿਧਾਂਤ,ਨਾਨਕ ਪਾਤਸ਼ਾਹ ਦੀ ਨਿਰੰਤਰਤਾ ਵਿਚ ਹੀ ਸੀ,ਭਾਵੇਂ ਟਕਰਾਉ ਦੀ ਸ਼ਿੱਦਤ ਵਿਚ ਕਾਫੀ ਫਰਕ ਸੀ। ਇਸ ਦੇ ਵਧੇਰੇ ਵਿਸਥਾਰ ਵਿਚ ਨਾ ਵੀ ਜਾਈਏ ਤਾਂ ਵੀ ਪ੍ਰਾਪਤ ਤੱਥਾਂ ਦੇ ਆਧਾਰ 'ਤੇ ਇਹ ਸਿੱਟਾ ਤਾਂ ਕੱਢਿਆ ਹੀ ਜਾ ਸਕਦਾ ਹੈ ਕਿ ਸਿਆਸੀ ਅਤੇ ਧਾਰਮਿਕ ਈਜ਼ਾਰੇਦਾਰੀ ਵਿਰੁੱਧ ਲਾਮਬੰਦ ਹੋਣ ਲਈ ਆਮ ਆਦਮੀ ਨੂੰ ਤਿਆਰ ਕੀਤਾ ਜਾ ਰਿਹਾ ਸੀ ਅਤੇ ਇਹ ਹਾਕਮੀ ਧਿਰਾਂ ਨੂੰ ਖ਼ਤਰਾ ਲਗਦਾ ਸੀ। ਜਦੋਂ ਜਨਮ-ਸਿੱਧ ਅਧਿਕਾਰ ਖ਼ਤਰਾ ਲੱਗਣ ਲੱਗ ਪੈਣ ਤਾਂ ਉਹੋ ਜਿਹੇ ਜ਼ੁਲਮ ਸਿਤਮ ਝੱਲਣੇ ਪੈਂਦੇ ਹਨ,ਜਿਹੜੇ ਸਿੱਖਾਂ ਨੂੰ ਲਗਾਤਾਰ ਝੱਲਣੇ ਪਏ ਸਨ। ਕਦੇ ਆਪਣੇ ਲਈ ਅਤੇ ਬਹੁਤੀ ਵਾਰ ਦੂਜਿਆਂ ਲਈ। ਸ਼ੁਰੂ ਕੀਤੀ ਗਈ ਸਿੱਖ ਲਹਿਰ ਨੂੰ ਆਪਣੀ ਸੰਪੂਰਨਤਾ ਤਕ ਜਾਂਦਿਆਂ, ਜਿਨ੍ਹਾਂ ਦੁਸ਼ਵਾਰੀਆਂ ਦਾ ਸਾਹਮਣਾ ਕਰਨਾ ਪਿਆ, ਉਨ੍ਹਾਂ ਨੂੰ ਸਿੱਖ ਧਰਮ ਨਹੀਂ ਸਮਝਿਆ ਜਾ ਸਕਦਾ ਕਿਉਂਕਿ ਉਹ ਤਾਂ ਸਿੱਖ ਧਰਮ ਦੇ ਆਮ ਆਦਮੀ ਉੱਤੇ ਪੈ ਰਹੇ ਪ੍ਰਭਾਵ ਨੂੰ ਰੋਕਣ ਲਈ ਹਾਕਮੀ-ਪੈਂਤੜੇ ਸਨ। ਹਾਲਾਂਕਿ ਇਹ ਪੈਦਾ ਹੋ ਰਹੀ ਸਿੱਖ ਮਾਨਸਿਕਤਾ ਦਾ ਇਤਿਹਾਸ ਜ਼ਰੂਰ ਹੈ। ਇਨ੍ਹਾਂ ਦੁਸ਼ਵਾਰੀਆਂ ਦਾ ਜੋ ਇਤਿਹਾਸ ਪ੍ਰਾਪਤ ਹੈ, ਉਹ ਇਸ ਗੱਲ ਦਾ ਸ਼ਾਹਦ ਹੈ ਕਿ ਗੁਰੂ ਨਾਨਕ ਸਾਹਿਬ ਦਾ ਸਮਕਾਲੀ ਸਮਾਜ ਕਿਸੇ ਵੀ ਤਰ੍ਹਾਂ ਦਾ ਸੰਘਰਸ਼ ਕਰਨ

ਤੋਂ ਅਸਮਰਥ ਸੀ। ਇਕ ਪਾਸੇ ਮੁਨਾਫਾਖੋਰੀ 'ਤੇ ਆਧਾਰਿਤ ਹਾਕਮ ਸਨ, ਪਰ ਉਹ ਘੱਟ-ਗਿਣਤੀ ਵਿਚ ਹੋਣ ਦੇ ਬਾਵਜੂਦ ਹਾਕਮ ਵਰਗ ਸਨ ਅਤੇ ਦੂਜੇ ਪਾਸੇ ਇਨ੍ਹਾਂ ਦੇ ਹੱਥ ਵਿਚ ਸੰਦ ਬਣ ਚੁੱਕੀ ਬਹੁਗਿਣਤੀ ਸੀ। ਆਮ ਆਦਮੀ ਜਦੋਂ ਸੰਦ ਬਣਦਾ ਹੈ ਤਾਂ ਉਹ ਧਾਰਮਿਕ ਆਗੂਆਂ 'ਤੇ ਭਰੋਸਾ ਕਰਨ ਦੀ ਕੋਸ਼ਿਸ਼ ਵਿਚ ਹੀ ਸੰਤੁਸ਼ਟੀ ਮਹਿਸੂਸ ਕਰਨ ਲੱਗ ਪੈਂਦਾ ਹੈ। ਜੇ ਧਾਰਮਿਕ ਆਗੂ ਹੀ ਹਾਕਮ ਜਮਾਤ ਦੇ ਏਜੰਟ ਬਣ ਜਾਣ ਅਤੇ ਆਮ ਆਦਮੀ ਨੂੰ ਅਗਿਆਨ-ਗ੍ਰਸਤ ਰੱਖਣ ਲਈ ਧਰਮ ਦੀ ਵਰਤੋਂ ਸਫਲਤਾ ਸਹਿਤ ਕਰਨ ਲੱਗ ਜਾਣ ਤਾਂ ਹਾਲਾਤ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ। ਦਸਮ ਪਾਤਸ਼ਾਹ ਜੀ ਨੇ ਧਰਮ ਦੇ ਨਾਮ 'ਤੇ ਕੀਤੀਆਂ ਅਵੱਗਿਆਂਵਾਂ ਸਾਹਮਣੇ ਵੱਡੀ ਤੋਂ ਵੱਡੀ ਅਵੱਗਿਆ ਨੂੰ ਵੀ ਛੋਟੀ ਕਿਹਾ ਹੋਇਆ ਹੈ। ਆਸਾ ਦੀ ਵਾਰ ਵਿੱਚੋਂ ਸਮਕਾਲੀ ਸਮਾਜ ਬਾਰੇ ਸਿੱਖ ਦ੍ਰਿਸ਼ਟੀਕੋਣ ਦੇ ਦੀਦਾਰੇ ਹੋ ਜਾਂਦੇ ਹਨ। ਗੁਰੂ ਸਾਹਿਬਾਨ ਨੇ ਇਨ੍ਹਾਂ ਹਾਲਾਤਾਂ ਦਾ ਅੰਦਾਜ਼ਾ ਲਾ ਕੇ ਹੀ ਮਾਨਵ ਮੁਕਤੀ ਦਾ ਅਭਿਆਨ ਅਰੰਭਿਆ ਸੀ ਕਿ ਸਚਾਈ ਦੀ ਰੱਖਿਆ ਲਈ ਹਰ ਤਰ੍ਹਾਂ ਦੀ ਕੀਮਤ ਦੇਣ ਲਈ ਤਿਆਰ ਰਹਿਣਾ ਚਾਹੀਦਾ ਹੈ। ਅਰੰਭੇ ਗਏ ਇਸ ਸੰਘਰਸ਼ ਲਈ ਆਮ ਆਦਮੀ ਨੂੰ ਇਹ ਯਕੀਨ ਦੁਆਏ ਜਾਣ ਦੀ ਲੋੜ ਸੀ ਅਤੇ ਇਹ ਲੋੜ ਪੂਰੀ ਕੀਤੀ ਵੀ ਗਈ ਕਿ ਰੱਬ ਦੇ ਬੰਦੇ ਆਪਣੀ ਮੁਕਤੀ ਦੀ ਲੜਾਈ ਆਪ ਹੀ ਲੜ ਸਕਦੇ ਹਨ। ਇਸ ਵਾਸਤੇ ਜ਼ਰੂਰੀ ਸੀ ਕਿ ਸਭ ਤੋਂ ਪਹਿਲਾਂ ਬੰਦੇ ਨੂੰ ਬੰਦੇ ਦੀ ਗ਼ੁਲਾਮੀ ਤੋਂ ਮੁਕਤ ਹੋ ਸਕਣ ਦਾ ਅਹਿਸਾਸ ਕਰਵਾਇਆ ਜਾਂਦਾ। ਅਜਿਹਾ ਪੂਰਬ ਨਾਨਕ ਕਾਲ ਵਿਚ ਪ੍ਰਾਪਤ ਅਧਿਆਤਮਕ ਮਾਡਲ ਅਧੀਨ ਸੰਭਵ ਨਹੀ ਸੀ। ਪ੍ਰਾਪਤ ਅਧਿਆਤਮਕ ਮਾਡਲ ਵਿਚ ਮੁਕਤੀ ਦੀ ਜ਼ਿੰਮੇਵਾਰੀ ਪ੍ਰਭੂ ਦੀ ਹੈ ਅਤੇ ਪ੍ਰਭੂ ਇਹ ਜ਼ਿੰਮੇਵਾਰੀ ਨਿਭਾਉਣ ਵਾਸਤੇ ਮਾਨਸ-ਦੇਹੀ ਵਿਚ ਅਵਤਾਰ ਧਾਰਦਾ ਰਹਿੰਦਾ ਹੈ। ਦੁਨਿਆਵੀ ਸਮੱਸਿਆਵਾਂ ਦਾ ਕਰਾਮਾਤੀ (ਦੈਵੀ) ਸਮਾਧਾਨ ਹਾਕਮ ਨੂੰ ਹੀ ਠੀਕ ਬੈਠਦਾ ਆਇਆ ਹੈ। ਹਾਕਮ ਨੂੰ ਆਮ ਆਦਮੀ ਦੀ ਥਾਂ ਧਰਮ ਦੇ ਠੇਕੇਦਾਰਾਂ ਨਾਲ ਨਿਪਟਣਾ ਸੌਖਾ ਹੁੰਦਾ ਹੈ। ਅਵਤਾਰਵਾਦ ਦਾ ਇਹ ਸਿਧਾਂਤ ਰਿਸ਼ੀ ਪਰੰਪਰਾ ਦੀ ਚੂਲ ਹੈ ਅਤੇ ਇਸ ਨੂੰ ਸਿੱਖ ਧਰਮ ਚਿੰਤਨ ਵਿਚ ਮਾਨਤਾ ਪ੍ਰਾਪਤ ਨਹੀ ਹੈ। ਇਹ ਬਾਣੀ ਦੇ ਆਧਾਰ 'ਤੇ ਕਿਹਾ ਜਾ ਰਿਹਾ ਹੈ ਅਤੇ ਇਸ ਦੀ ਪੁਸ਼ਟੀ ਇਤਿਹਾਸ ਵਿਚ ਵੀ ਹੁੰਦੀ ਰਹੀ ਹੈ। ਕਈ ਵਾਰ ਹਵਾਲੇ ਨੂੰ ਪ੍ਰਸੰਗ ਵਿੱਚੋਂ ਕੱਢ ਕੇ ਗੁਰੂ ਸਾਹਿਬਾਨ ਨੂੰ ਹਿੰਦੂ ਧਰਮ ਚਿੰਤਨ ਦੀ ਨਿਰੰਤਰਤਾ ਵਿਚ ਦਰਸਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਰਹੀ ਹੈ ਅਤੇ ਇਸ ਵਾਸਤੇ ਬਾਣੀ ਵਿੱਚੋਂ ਭੱਟ ਬਾਣੀਕਾਰਾਂ ਦਾ ਹਵਾਲਾ ਵੀ ਦਿੱਤਾ ਜਾਂਦਾ ਰਿਹਾ ਹੈ। ਭੱਟ ਬਾਣੀਕਾਰਾਂ ਦਾ ਮੁਹਾਵਰਾ ਬੇਸ਼ਕ ਰਿਸ਼ੀ ਪਰੰਪਰਾ ਵਾਲਾ ਹੈ ਕਿਉਕਿ ਉਹ ਰਿਸ਼ੀ ਪਰੰਪਰਾ ਵਿਚ ਪਲੇ ਅਤੇ ਪਰਵਾਨ ਚੜ੍ਹੇ ਸਨ। ਪਰ ਸਮੇਂ ਦੇ ਹਾਕਮਾਂ ਤੋਂ ਬਚਣ ਲਈ ਗੁਰੂ-ਦਰਬਾਰ ਵਿਚ ਪਹੁੰਚ ਗਏ ਸਨ। ਸੋ ਭੱਟ ਬਾਣੀਕਾਰਾਂ ਨੇ ਜੋ ਗੁਰ-ਦਰਬਾਰ

ਵਿਚ ਵੇਖਿਆ ਅਤੇ ਮਹਿਸੂਸ ਕੀਤਾ,ਉਸ ਆਧਾਰ ਉੱਤੇ ਉਨ੍ਹਾਂ ਵੱਲੋਂ ਸਿੱਟਾ ਇਹੀ ਕੱਢਿਆ ਹੋਇਆ ਹੈ ਕਿ ਜਿਸ ਸਤਿ ਦੀ ਗੱਲ ਹੁੰਦੀ ਰਹੀ ਹੈ, ਉਸ ਦਾ ਅਮਲੀ ਪ੍ਰਗਟਾਵਾ ਧਰਤੀ ਉੱਤੇ ਗੁਰੂ ਸਾਹਿਬਾਨ ਦੁਆਰਾ ਹੋ ਰਿਹਾ ਹੈ। ਇਹੀ ਭੱਟ ਬਾਣੀ ਦੀ ਪ੍ਰਧਾਨ ਸੁਰ ਹੈ। ਇਸ ਨਾਲ ਇਹ ਗੱਲ ਤਾਂ ਸਾਹਮਣੇ ਆ ਹੀ ਜਾਂਦੀ ਕਿ ਸਿੱਖ ਧਰਮ ਨੇ ਸ਼ਬਦ-ਗੁਰੂ ਦੀ ਅਗਵਾਈ ਵਿਚ ਜਿਸ ਖਾਲਸਾ-ਜੁਗਤਿ ਦਾ ਇਤਿਹਾਸ ਵਿਚ ਪ੍ਰਗਟਾਵਾ ਕੀਤਾ, ਉਹ ਇੱਕੋ ਜੋਤਿ ਅਤੇ ਜੁਗਤਿ ਦਾ ਹੀ ਪ੍ਰਗਟਾਵਾ ਸੀ। ਇਸ ਦਾ ਸਿੱਧਾ ਜਾਂ ਅਸਿੱਧਾ ਪ੍ਰਭਾਵ ਭਾਰਤੀ ਸਮਾਜ 'ਤੇ ਪ੍ਰਤੱਖ ਨਜ਼ਰ ਆਉਂਦਾ ਹੈ।

੨.੧ ਜੇ ਦਸਾਂ ਗੁਰੂ ਸਾਹਿਬਾਨ ਦੇ ਭਾਰਤੀ ਸਮਾਜ ਉੱਤੇ ਪਏ ਪ੍ਰਭਾਵ ਨੂੰ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਾਹੀਂ ਹੀ ਦੱਸਣਾ ਹੋਵੇ ਤਾਂ ਵੀ ਇਹ ਮੰਨ ਕੇ ਤੁਰਨਾ ਹੋਵੇਗਾ ਕਿ ਸਿੱਖ ਧਰਮ ਵੱਲੋਂ ਭਾਰਤੀ ਸਮਾਜ ਉੱਤੇ ਪਏ ਸਮੁੱਚੇ ਪ੍ਰਭਾਵ ਦੀ ਗੱਲ ਕੀਤੀ ਜਾ ਰਹੀ ਹੈ। ਸਿੱਖ ਧਰਮ ਦਾ ਕਰਮ ਖੇਤਰ ਪੁਰਾਣਾ ਪੰਜਾਬ ਹੀ ਰਿਹਾ ਹੈ,ਪਰ ਸਿੱਖੀ ਦਾ ਪ੍ਰਭਾਵ ਭਾਰਤ ਦੇ ਬਾਕੀ ਸੂਬਿਆਂ 'ਤੇ ਵੀ ਪੈਂਦਾ ਰਿਹਾ ਹੈ। ਇਸ ਖਿੱਤੇ ਵਿਚ ਵਸਦੇ ਲੋਕਾਂ ਦੀ ਮਾਨਸਿਕਤਾ ਵਿਚ ਤਬਦੀਲੀ ਲਿਆਉਣ ਲਈ ਜੋ ਸਮਾਂ ਦਿੱਤਾ ਗਿਆ, ਉਹ ੨੩੯ ਸਾਲ (੧੪੬੯-੧੭੦੮) ਬਣ ਜਾਂਦਾ ਹੈ। ਇਸ ਤੋਂ ਪਹਿਲਾਂ ਆਏ ਅਧਿਆਤਮਕ ਆਗੂਆਂ ਨੇ ਆਪਣੇ ਜਿਊਂਦੇ ਜੀਅ, ਉਨ੍ਹਾਂ ਵਿਚ ਵਿਸ਼ਵਾਸ ਲਿਆਉਣ ਵਾਲੇ ਵਿਅਕਤੀਆਂ ਦੇ ਮਾਨਸਿਕ ਪਰਿਵਰਤਨ ਦੀ ਕਰਾਮਾਤੀ ਤਬਦੀਲੀ ਦੀ ਵਿਧੀ ਸਾਹਮਣੇ ਲਿਆਂਦੀ ਸੀ। ਇਸ ਦਾ ਸਿੱਟਾ ਲਗਾਤਾਰ ਇਹ ਨਿਕਲਦਾ ਰਿਹਾ ਹੈ ਕਿ ਅਵਤਾਰ ਦੀ ਗੈਰ-ਹਾਜ਼ਰੀ ਵਿਚ ਸਿੱਖਿਆ ਦੀ ਥਾਂ ਸਿੱਖਿਆ-ਦਾਤਾ ਹੀ ਯਾਦ ਰਹਿ ਜਾਂਦਾ ਸੀ। ਸ਼ਬਦ ਰਾਹੀਂ ਦਿੱਤੀ ਸਿੱਖਿਆ ਨੂੰ ਸਿੱਖਿਆ-ਦਾਤਾ ਦੀ ਮੂਰਤੀ ਪੂਜਾ ਵਿਚ ਬਦਲਣ ਲਗਿਆਂ ਸਮਾਂ ਹੀ ਨਹੀ ਲਗਦਾ ਸੀ। ਇਸ ਤਰ੍ਹਾਂ ਦੇਵਤਿਆਂ ਦੀ ਮੂਰਤੀ ਪੂਜਾ ਦੀ ਪਰਵਾਨਿਤ ਵਿਧੀ ਬਾਕੀ ਸਿੱਖਿਆ ਦਾਤਿਆਂ 'ਤੇ ਵੀ ਲਾਗੂ ਹੋ ਜਾਂਦੀ ਰਹੀ ਸੀ। ਇਸ ਨਾਲ ਸਭ ਤੋਂ ਪਹਿਲਾਂ ਧਰਮ ਨੂੰ ਹੀ ਅਧਿਆਤਮਕਤਾ ਸਮਝ ਲੈਣ ਦੀ ਸੁਖਾਲੀ ਵਿਧੀ ਸਾਹਮਣੇ ਆ ਜਾਂਦੀ ਰਹੀ ਹੈ ਅਤੇ ਫਿਰ ਧਰਮ ਵੀ ਅਲਿੰਗਨਕਾਰੀ (ਸਰਬੱਤ ਦਾ ਭਲਾ) ਹੋਣ ਦੀ ਥਾਂ ਕੱਟੜਤਾ ਵਿਚ ਸੁੰਗੜਦਾ ਗਿਆ ਸੀ। ਗੁਰੂ ਸਾਹਿਬ ਨੇ ਸਭ ਤੋਂ ਪਹਿਲਾਂ ਇਸ ਭਟਕਨ-ਮਾਰਗ ਦੀ ਕਰਾਮਾਤੀ ਪਹੁੰਚ ਦੀ ਥਾਂ 'ਤੇ, ਸਾਧਨਾ ਦਾ ਸੰਗਤੀ ਮਾਡਲ ਆਮ ਲੋਕਾਂ ਤਕ ਪਹੁੰਚਾਇਆ। ਇਸ ਨਾਲ ਅਧਿਆਤਮਕਤਾ ਵਿਚ ਪ੍ਰਾਪਤ ਵਿਅਕਤੀਗਤ ਉਥਾਨ ਦੀ ਵਿਧੀ ਨੂੰ ਸੰਗਤੀ ਉਥਾਨ ਵਿਚ ਤਬਦੀਲ ਕਰਨ ਦੀ ਜੁਗਤ ਲਾਗੂ ਕਰ ਦਿੱਤੀ ਗਈ। ਦਸਮ ਪਾਤਸ਼ਾਹ ਹਜ਼ੂਰ ਜੀ ਨੇ ਇਸ ਨੂੰ ਸਰਬ ਕਲਾ ਸੰਪੂਰਨ ਦੇ ਵਿਸ਼ਵਾਸ ਵਾਂਗ ਪ੍ਰਗਟ ਕਰ ਕੇ ਆਮ ਇਨਸਾਨ ਦੀ ਮਾਨਸਿਕਤਾ ਹੀ ਬਦਲ ਦਿੱਤੀ ਸੀ:

*ਜਬ ਹਮ ਰਹੇ ਨਾਮ ਰਸ ਮਾਤੇ। ਕੰਮੀ ਕਮੀਨ ਹਮਕੋ ਤੁਮ ਜਾਤੇ।*

*ਅਬ ਹਮ ਨੈ ਪਕੜੀ ਸ਼ਮਸ਼ੀਰ। ਤੁਮ ਹਮਕੋ ਦੇ ਹੋ ਜਾਗੀਰ।*
*. . . ਹਮਰਾ ਦਾਹਵਾ ਹੈ ਪਾਤਸ਼ਾਹੀ।*

ਇਹ ਪ੍ਰਭਾਵ ਨਵੇਂ ਸਿਰਿਓਂ ਜਿਊਣ ਦੀ ਜੁਗਤਿ ਹੈ ਅਤੇ ਇਸ ਤੋਂ ਪ੍ਰੇਰਿਤ ਸਿੱਖ ਸਜਣ ਵਾਲਿਆਂ ਦੀ ਗਿਣਤੀ ਵੈਸਾਖੀ ੧੬੯੯ ਈ. ਨੂੰ ਅੱਸੀ ਹਜ਼ਾਰ ਦੱਸੀ ਜਾਂਦੀ ਹੈ। ਭਾਰਤ 'ਤੇ ਪਏ ਪ੍ਰਭਾਵ ਦਾ ਹਾਲ ਇਹ ਸੀ ਕਿ ਪੰਜ ਪਿਆਰਿਆਂ ਵਿਚ ਸਾਰੇ ਭਾਰਤ ਦੀ ਪ੍ਰਤੀਨਿਧਤਾ ਹੋ ਗਈ ਸੀ। ਅਜਿਹਾ ਗੁਰੂ ਸਾਹਿਬ ਨੇ ਹੁਕਮ ਨਹੀਂ ਕੀਤਾ ਸੀ ਸਗੋਂ ਹਾਜ਼ਰ ਸੰਗਤ ਵਿੱਚੋਂ ਸੁਤੇ ਸਿੱਧ ਹੋ ਗਿਆ ਸੀ। ਇਨ੍ਹਾਂ ਪੰਜਾਂ ਵਿੱਚੋਂ ਕੇਵਲ ਭਾਈ ਦਯਾ ਸਿੰਘ ਅਜਿਹੇ ਸਨ, ਜੋ ਲਾਹੌਰ ਦੇ ਖੱਤਰੀ ਸਨ। ਬਾਕੀ ਚਾਰਾਂ ਵਿੱਚੋਂ ਕੋਈ ਖੱਤਰੀ ਨਹੀ ਸੀ। ਭਾਈ ਧਰਮ ਸਿੰਘ ਯੂ.ਪੀ. ਦਾ ਜਾਟ ਸੀ ਅਤੇ ਬਾਕੀ ਚਾਰਾਂ ਵਿੱਚੋਂ ਕੋਈ ਜਾਟ ਨਹੀ ਸੀ। ਭਾਈ ਸਾਹਿਬ ਸਿੰਘ ਮਹਾਂਰਾਸ਼ਟਰ ਵਿਚ ਬਿਦਰ ਦਾ ਨਾਈ ਸੀ ਅਤੇ ਬਾਕੀ ਚਾਰਾਂ ਵਿਚ ਕੋਈ ਨਾਈ ਨਹੀਂ ਸੀ। ਏਸੇ ਤਰ੍ਹਾਂ ਭਾਈ ਹਿੰਮਤ ਸਿੰਘ ਜਗਨਨਾਥ ਪੁਰੀ ਦਾ ਝਿਊਰ ਸੀ ਅਤੇ ਭਾਈ ਮੁਹਕਮ ਸਿੰਘ ਦਵਾਰਕਾ ਨਿਵਾਸੀ ਛੀਂਬਾ ਸੀ। ਇਹ ਮਿੱਥ ਕੇ ਕੀਤੀ ਗਈ ਚੋਣ ਨਹੀ ਸੀ ਅਤੇ ਭਾਰਤ ਉਤੇ ਪਏ ਹੋਏ ਸਿੱਖ ਪ੍ਰਭਾਵ ਦਾ ਸੁਤੇ-ਪ੍ਰਗਟਾਵਾ ਹੋ ਗਈ ਸੀ। ਲਾਹੌਰ ਮੁਗਲੀਆ ਤਾਕਤ ਦਾ ਕੇਂਦਰ ਸੀ ਅਤੇ ਖੱਤਰੀਆਂ ਬਾਰੇ ਆਸਾ ਦੀ ਵਾਰ ਵਿਚ *ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ* ਦੀ ਰਾਏ ਅੰਕਤ ਹੈ। ਇਸਦੇ ਬਾਵਜੂਦ ਸਿੱਖ ਪ੍ਰਭਾਵ ਖੱਤਰੀ ਗੋਤਰ ਤਕ ਇੱਥੋਂ ਤੀਕ ਪਹੁੰਚਿਆ ਹੋਇਆ ਸੀ ਕਿ ਭਾਈ ਦਯਾ ਸਿੰਘ ਪੰਜ ਪਿਆਰਿਆਂ ਵਿਚ ਸ਼ਾਮਲ ਹੁੰਦੇ ਹਨ। ਬਾਕੀ ਦੇ ਚਾਰ ਪਿਆਰੇ ਵਰਣ-ਵੰਡ ਅਧੀਨ ਭਾਰਤ ਦਾ ਹਿੱਸਾ ਬਣ ਚੁਕੀ ਮਾਨਸਿਕਤਾ ਵਿਚ ਸਿੱਖੀ ਦੇ ਪ੍ਰਭਾਵ ਕਾਰਨ ਆਈ ਤਬਦੀਲੀ ਦੀ ਸ਼ਾਹਦੀ ਭਰਦੇ ਹਨ। ਇਹ ਉਹੀ ਪ੍ਰਭਾਵ ਹੈ, ਜੋ ਸਿੱਖ ਧਰਮ ਨੇ ਗੁਆਂਢੀ ਦੇ ਪਿਆਰ ਨੂੰ ਉਸ ਬੁਲੰਦੀ 'ਤੇ ਪਹੁੰਚਾ ਕੇ ਪ੍ਰਗਟ ਕਰ ਦਿੱਤਾ ਸੀ, ਜਿੱਥੇ ਦੂਜੇ ਦੇ ਵਿਸ਼ਵਾਸ ਵਾਸਤੇ ਸਿਰ ਵੀ ਦਿੱਤਾ ਜਾ ਸਕਦਾ ਹੈ। ਦੂਜੇ ਦੇ ਵਿਸ਼ਵਾਸ ਵਾਸਤੇ ਸਿਰ ਦੇਣ ਦਾ ਸਿੱਖ ਰੋਲ ਮਾਡਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਹਨ। ਉਨ੍ਹਾਂ ਦਾ 'ਤਿਲਕ ਜੰਜੂ' ਵਿਚ ਵਿਸ਼ਵਾਸ ਨਹੀਂ ਸੀ ਪਰ ਇਸਦੇ ਬਾਵਜੂਦ ਉਨ੍ਹਾਂ ਨੇ 'ਤਿਲਕ ਜੰਜੂ' ਵਾਸਤੇ ਸਿਰ ਦਿੱਤਾ ਸੀ। ਜੋ ਵੰਗਾਰ ਆਪਣੇ ਵਿਸ਼ਵਾਸ ਵਾਸਤੇ ਸਿਰ ਦੇਣ ਦੀ ਵੈਸਾਖੀ ੧੬੯੯ ਈ. ਨੂੰ ਪੈਦਾ ਹੋਈ ਤਾਂ ਸਾਰੇ ਭਾਰਤ ਦੀ ਪ੍ਰਤੀਨਧਤਾ ਕਰਦੇ ਪੰਜ ਪਿਆਰੇ ਸੀਸ ਭੇਟ ਕਰਨ ਲਈ ਸਾਹਮਣੇ ਆ ਗਏ ਸਨ। ਅੱਸੀ ਹਜ਼ਾਰ ਦਾ ਵੱਡਾ ਇਕੱਠ ਗੁਰੂ ਦੇ ਪਿਆਰ ਵਿਚ ਜੁੜਿਆ ਸੀ। ਇਹ ਉਨ੍ਹਾਂ ਵੱਲੋਂ ਵਿਖਾਇਆ ਗਿਆ ਸੀ, ਜਿਨ੍ਹਾਂ ਨੂੰ ਆਪ ਇਸ ਲਈ ਪਿਆਰ ਨਹੀ ਮਿਲਿਆ ਸੀ, ਕਿਉਕਿ ਉਹ ਨੀਂਵੀ ਜਾਤ ਵਿਚ ਪੈਦਾ ਹੋ ਗਏ ਸਨ। ਜਿਹਨਾਂ ਨੂੰ ਬਰਾਬਰੀ ਦਾ ਅਧਿਕਾਰ ਦੇਣ ਲਈ ਅੱਜ ਵੀ ਕਾਨੂੰਨ ਬਣਾਉਣਾ ਪੈ ਰਿਹਾ ਹੈ, ਉਨ੍ਹਾਂ ਨੂੰ ਪੰਜ ਸਦੀਆਂ ਪਹਿਲਾਂ ਬਿਨਾ ਕਿਸੇ

ਸਰਕਾਰੀ ਭੈਅ ਦੇ ਭਾਈਚਾਰਕ ਬਰਾਬਰੀ ਗੁਰੂ ਸਾਹਿਬਾਨ ਨੇ ਆਮ ਸਹਿਮਤੀ ਨਾਲ ਦੁਆ ਦਿੱਤੀ ਸੀ। ਇਸ ਵਾਸਤੇ ਜੋ ਤਰਕ ਬਾਣੀ ਰਾਹੀਂ ਆਮ ਮਾਨਸਿਕਤਾ ਤਕ ਪਹੁੰਚਾਇਆ ਗਿਆ ਸੀ,ਉਹ ਇਹ ਸੀ ਕਿ ਜੇ ਕੁਦਰਤ ਨੇ ਜਨਮ ਲੈਣ ਦੀ ਵਿਧੀ ਇੱਕ ਰੱਖੀ ਹੈ ਅਤੇ ਇਨਸਾਨੀ ਰਗ਼ਾਂ ਵਿਚ ਦੌੜਦੇ ਲਹੂ ਦਾ ਰੰਗ ਵੀ ਇੱਕ ਰੱਖਿਆ ਹੈ,ਤਾਂ ਫਿਰ ਰੱਬ ਦੇ ਬੰਦਿਆਂ ਵਿਚਕਾਰ ਜਨਮ-ਆਧਾਰਿਤ ਵਿਤਕਰਾ ਕਿਉਂ? ਭਗਤ ਕਬੀਰ ਜੀ ਨੇ ਇਸ ਦਾ ਜੋ ਸਮਾਜਿਕ ਪ੍ਰਸੰਗ ਅਧਿਆਤਮਕ ਸੁਰ ਵਿਚ ਉਸਾਰਿਆ,ਉਸ ਨਾਲ ਬ੍ਰਾਹਮਣ ਦੀ ਪ੍ਰਾਪਤ ਵਿਆਖਿਆ ਹੀ ਬਦਲਦੀ ਨਜ਼ਰ ਆਉਣ ਲੱਗ ਪੈਂਦੀ ਹੈ। ਗਉੜੀ ਰਾਗ ਵਿਚ ਭਗਤ ਕਬੀਰ ਜੀ ਕਹਿੰਦੇ ਹਨ ਕਿ ਨਿਮਨ ਅਤੇ ਜਨਮ ਜਾਤੀ-ਆਧਾਰਿਤ ਨਹੀਂ ਹੈ, ਇਹ ਤਾਂ ਬ੍ਰਹਮ-ਆਧਾਰਿਤ ਹੈ। ਫਿਰ ਜਨਮ ਤੋਂ ਬ੍ਰਾਹਮਣ ਕਿਵੇਂ ਹੋ ਗਿਆ? ਬ੍ਰਾਹਮਣ ਤਾਂ ਬ੍ਰਹਮ ਦੀ ਵੀਚਾਰ ਕਰਨ ਵਾਲਾ ਹੀ ਹੋ ਸਕਦਾ ਹੈ:

*ਗਰਭ ਵਾਸ ਮਹਿ ਕੁਲੁ ਨਹੀ ਜਾਤੀ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ॥੧॥*
*ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ॥*
*ਬਾਮਨ ਕਹਿ ਕਹਿ ਜਨਮੁ ਮਤ ਖੋਏ॥੧॥ਰਹਾਉ॥*
*ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥ ਤਉ ਆਨ ਬਾਟ ਕਾਹੇ ਨਹੀ ਆਇਆ॥੨॥*
*ਤੁਮ ਕਤ ਬ੍ਰਾਹਮਣ ਹਮ ਕਤ ਸੂਦ॥ ਹਮ ਕਤ ਲੋਹੂ ਤੁਮ ਕਤ ਦੂਧ॥੩॥*
*ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥੪॥*

*(ਪੰਨਾ ੩੨੪)*

ਇਸ ਨਾਲ ਉਸ ਧਰਾਤਲ ਵੱਲ ਇਸ਼ਾਰਾ ਹੋ ਜਾਂਦਾ ਹੈ, ਜਿਸ ਉੱਤੇ ਖਾਲਸਾ ਜੁਗਤਿ ਉਸਾਰੀ ਜਾ ਰਹੀ ਸੀ। ਇਸ ਜੁਗਤਿ ਰਾਹੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਭਾਵ ਭਾਰਤੀ ਸਮਾਜ ਨੇ ਕਬੂਲਿਆ ਸੀ। ਇਹ ਸੌਖਾ ਨਹੀ ਸੀ ਅਤੇ ਭਗਤ ਕਬੀਰ ਜੀ ਵੱਲੋਂ ਕਹੇ ਗਏ ਸਤਿ-ਬਚਨਾਂ ਦਾ ਇਤਿਹਾਸਿਕ ਅਨੁਵਾਦਨ ਦਸਮ ਪਾਤਸ਼ਾਹ ਤਕ ਮੁਕੰਮਲ ਹੋ ਗਿਆ ਸੀ। ਲੋਕਤੰਤਰ ਦਾ ਵਰਤਮਾਨ ਢਾਂਚਾ, ਜਿਸ ਰਾਹੀਂ ਅਧਿਕਾਰਾਂ ਦੀ ਬਰਾਬਰੀ ਦਾ ਦਾਅਵਾ ਕੀਤਾ ਜਾ ਰਿਹਾ ਹੈ, ਵੰਚਿਤ ਜਾਤੀਆਂ ਨੂੰ ਲੋੜੀਂਦੀ ਸਮਾਜਿਕ ਬਰਾਬਰੀ ਲਈ ਪਹਿਲਾਂ ਹੀ ਪ੍ਰਾਪਤ ਸਿੱਖ ਧਰਾਤਲ ਨੂੰ ਵੀ ਲਾਗੂ ਨਹੀਂ ਕਰ ਸਕਿਆ। ਕੇਵਲ ਕੁਝ ਪ੍ਰਤੀਸ਼ਤ ਦਲਿਤ ਜਾਤੀਆਂ ਨੂੰ ਹੀ ਆਰਥਿਕ ਲਾਹੇ ਵਾਸਤੇ ਸਿਆਸੀ ਅਤੇ ਬਿਊਰੋਕਰੈਟਿਕ ਮੁਨਾਫਾਖੋਰੀ ਮਾਧਿਅਮਾਂ ਦਾ ਹਿੱਸਾ ਹੀ ਬਣਾ ਸਕਿਆ ਹੈ। ਵਧੇਰੇ ਪ੍ਰਤੀਸ਼ਤ ਵੰਚਿਤ ਸ਼੍ਰੇਣੀਆਂ ਅੱਜ ਵੀ ਦਲਿਤ ਵਰਗ ਵਜੋਂ ਸ਼ੋਸ਼ਿਤ ਹੀ ਹੋ ਰਹੀਆਂ ਹਨ। ਇਸ ਹਾਲਤ ਵਿਚ ਗੁਰੂ ਸਾਹਿਬਾਨ ਵੱਲੋਂ ਪੰਜ ਸਦੀਆਂ ਪਹਿਲਾਂ ਜਿਵੇਂ ਇਨਸਾਨੀ ਬਰਾਬਰੀ ਦੀ ਗੁਰਮਤਿ ਜੁਗਤਿ ਚਾਰਾਂ ਵਰਨਾਂ ਵਿਚ ਇਨਸਾਨੀ ਮਰਜ਼ੀ ਨਾਲ ਲਾਗੂ ਕਰ ਦਿੱਤੀ ਗਈ ਸੀ, ਉਸ ਨਾਲ ਸਿੱਖ ਧਰਮ ਦੇ ਭਾਰਤੀ ਸਮਾਜ ਉੱਤੇ ਪਏ ਅਸਰ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ। ਸਿੱਖ ਧਰਮ ਵਿਚ

ਕਰਾਮਾਤ ਨੂੰ ਕੋਈ ਮਾਨਤਾ ਪ੍ਰਾਪਤ ਨਹੀ ਹੈ ਪਰ ਭਾਰਤ ਵਿਚ ਜੋ ਕੁਝ ਸਿੱਖੀ ਦੇ ਪ੍ਰਭਾਵ ਅਧੀਨ ਵਾਪਰ ਗਿਆ ਸੀ, ਉਹ ਕਿਸੇ ਕਰਾਮਾਤ ਨਾਲੋਂ ਘੱਟ ਨਹੀਂ ਹੈ। ਉਪਰ ਦਿੱਤੇ ਗਏ ਪੰਜ ਪਿਆਰਿਆਂ ਦੇ ਹਵਾਲੇ ਨਾਲ ਕਿਹਾ ਜਾ ਸਕਦਾ ਹੈ ਕਿ ਬਿਦਰ ਦੇ ਭਾਈ ਸਾਹਿਬ ਸਿੰਘ, ਜਗਨਨਾਥ ਪੁਰੀ ਦੇ ਭਾਈ ਹਿੰਮਤ ਸਿੰਘ ਅਤੇ ਦਵਾਰਿਕਾ ਨਿਵਾਸੀ ਭਾਈ ਮੁਹਕਮ ਸਿੰਘ ਦੇ ਵਡੇਰਿਆਂ ਨੇ ਕਦੇ ਸੁਪਨੇ ਵਿਚ ਵੀ ਨਹੀ ਸੋਚਿਆ ਹੋਵੇਗਾ ਕਿ ਉਨ੍ਹਾਂ ਨੂੰ ਕਦੇ ਭਾਰਤ ਦੀ ਧਰਤੀ ਉੱਤੇ ਇਹ ਮਾਣ-ਸਤਿਕਾਰ ਵੀ ਮਿਲੇਗਾ, ਜਿਹੜਾ ਪੰਜ ਪਿਆਰਿਆਂ ਵਿਚ ਸ਼ਾਮਲ ਹੋ ਕੇ ਨਾ ਕੇਵਲ ਉਨ੍ਹਾਂ ਦੀ ਔਲਾਦ ਨੂੰ ਮਿਲਿਆ ਸਗੋਂ ਇਤਿਹਾਸ ਦਾ ਹਿੱਸਾ ਹੋ ਚੁੱਕਾ ਹੈ। ਦਲਿਤ-ਚੇਤਨਾ ਦਾ ਜੋ ਮਾਡਲ ਸ਼ਬਦ-ਗੁਰੂ ਰਾਹੀਂ ਇਤਿਹਾਸ ਬਣ ਚੁਕਾ ਹੈ, ਉਸ ਨੂੰ ਵਰਤਣ ਦੀ ਸਿਆਸੀ ਇੱਛਾ ਵਰਤਮਾਨ ਭਾਰਤ ਵਿਚ ਨਜ਼ਰ ਨਹੀ ਆਉਂਦੀ। ਇਸ ਵਿਚ ਵਾਧਾ ਇਹ ਕਿ ਇਹ ਪੰਜ ਪਿਆਰੇ ਵਿਅਕਤੀਗਤ ਰੂਪ ਵਿਚ ਪ੍ਰਗਟ ਨਹੀਂ ਹੋ ਗਏ ਸਨ ਕਿਉਕਿ ਇਨ੍ਹਾਂ ਦੇ ਪਰਵਾਰ ਗੁਰੂ-ਸੋਚ ਨਾਲ ਪਹਿਲਾਂ ਹੀ ਜੁੜੇ ਹੋਏ ਸਨ। ਇਹ ਸਾਬਤ ਕਰਦਾ ਹੈ ਕਿ ਸਿੱਖ ਗੁਰੂ ਸਾਹਿਬਾਨ ਦੀ ਕਰਮ-ਭੂਮੀ ਭਾਵੇਂ ਪੁਰਾਣਾ ਪੰਜਾਬ ਸੀ ਪਰ ਉਨ੍ਹਾਂ ਦਾ ਪ੍ਰਭਾਵ ਨਿਰਸੰਦੇਹ ਭਾਰਤ ਦੇ ਬਾਕੀ ਹਿੱਸਿਆਂ ਵਿਚ ਵੀ ਪੈ ਰਿਹਾ ਸੀ।

੨.੨ ਦਸਮ ਪਾਤਸ਼ਾਹ ਹਜ਼ੂਰ ਕਿਉਂਕਿ ਗ੍ਰੰਥ ਅਤੇ ਪੰਥ ਦੀ ਖਾਲਸਾ ਜੁਗਤਿ ਨੂੰ ਅੰਤਮ ਛੋਹਾਂ ਦੇ ਰਹੇ ਸਨ, ਇਸ ਲਈ ਉਨ੍ਹਾਂ ਨੇ ਪ੍ਰਾਪਤ ਧਰਾਤਲ ਉੱਤੇ 'ਆਪੇ ਗੁਰ ਚੇਲਾ' ਦਾ ਇਤਿਹਾਸ ਵਿਚ ਖ਼ੁਦ ਪ੍ਰਗਟਾਵਾ ਕਰ ਦਿੱਤਾ ਸੀ। ਇਸ ਦੀ ਧਰਾਤਲ ਗੁਰਬਾਣੀ ਵਿਚ ਕਾਇਮ ਹੈ ਅਤੇ ਇਹ ਸਿੱਖ ਜਗਿਆਸੂਆਂ ਦੀ ਉਸ ਮਾਰਗ 'ਤੇ ਅਗਵਾਈ ਕਰ ਰਹੀ ਸੀ, ਜਿਸ ਦੀ ਮੰਜ਼ਲ 'ਆਪੇ ਗੁਰ ਚੇਲਾ' ਵਜੋਂ ਵੈਸਾਖੀ ੧੬੯੯ ਈ. ਨੂੰ ਇਤਿਹਾਸ ਵਿਚ ਅਨੁਵਾਦਿਤ ਹੋ ਗਈ ਸੀ। ਸ੍ਰੀ ਗੁਰੂ ਰਾਮਦਾਸ ਜੀ ਨੇ ਸਿੱਖ ਅਤੇ ਗੁਰੂ ਦੇ ਰਿਸ਼ਤੇ ਨੂੰ ਅੰਕਤ ਕਰਦਿਆਂ ਦੱਸਿਆ ਹੈ ਕਿ ਗੁਰੂ ਸਿੱਖ ਹੈ ਅਤੇ ਸਿੱਖ ਗੁਰੂ ਹੈ। ਇਹ ਗੁਰਮਤਿ-ਅਨੁਭਵ ਦੇ ਦੋ ਸਿਰੇ ਹਨ ਅਤੇ ਇਕ ਦੂਜੇ ਨਾਲ ਜੁੜੇ ਹੋਏ ਹਨ। ਇਹ ਜੁੜਨਾ ਜੇ ਕਾਰਨ ਅਤੇ ਕਾਰਜ ਕਰਕੇ ਹੋਵੇ ਤਾਂ ਵਿੱਥ ਮਿਟਦੀ ਨਹੀ। ਕਾਰਨ ਅਤੇ ਕਾਰਜ ਸਿੱਟਿਆਂ ਦੇ ਵਕਤੀ ਕਾਰਨ ਅਤੇ ਕਾਰਜ ਹੁੰਦੇ ਹਨ। ਅਧਿਆਤਮਕਤਾ ਵਿਚ ਅਨੁਭਵ ਦੀ ਪੱਧਰ ਤੇ ਜੋ ਇਕਸੁਰਤਾ ਸੰਭਵ ਹੈ,ਉਹ ਸਿੱਖੀ ਦਾ ਧੁਰਾ ਹੈ। ਚੌਥੇ ਪਾਤਸ਼ਾਹ ਹਜ਼ੂਰ ਇਸ ਨੂੰ ਗੁਰਮਤਿ ਵਿਧੀ ਵਿਚ ਪ੍ਰਾਪਤ ਇਕਮਿਕਤਾ ਵਜੋਂ ਲੈ ਕੇ ਹੁਕਮ ਕਰਦੇ ਹਨ:

*ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥*
*ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ॥* *(ਪੰਨਾ ੪੪੪)*

ਗੁਰੂ ਵਾਸਤੇ ਮਰ ਮਿਟਣ ਦਾ ਜਜ਼ਬਾ, ਜੋ ਸਿੱਖਾਂ ਦੇ ਮਨਾਂ ਵਿਚ ਪੈਦਾ ਹੋਇਆ ਅਤੇ ਇਤਿਹਾਸ ਵਿਚ ਵੀ ਪ੍ਰਗਟ ਹੁੰਦਾ ਰਿਹਾ ਹੈ, ਉਸ ਦਾ ਆਧਾਰ ਸ਼ਬਦ-ਗੁਰੂ ਹੈ।

ਸ਼ਬਦ ਵਿਚ ਰੰਗੇ ਹੋਏ ਗੁਰਸਿੱਖ ਜੇ ਇਕ ਪਾਸੇ ਭਾਈ ਸਤੀ ਦਾਸ ਅਤੇ ਭਾਈ ਮਤੀ ਦਾਸ ਰਾਹੀਂ ਸਿੱਖ ਪ੍ਰਭਾਵ ਦਾ ਪ੍ਰਗਟਾਵਾ ਕਰ ਰਹੇ ਸਨ ਤਾਂ ਉਸੇ ਸਮੇਂ ਭਾਈ ਜੈਤਾ ਜੀ 'ਰੰਗਰੇਟਾ ਗੁਰੂ ਕਾ ਬੇਟਾ' ਦੇ ਸਾਹਸ ਦਾ ਪ੍ਰਗਟਾਵਾ ਕਰ ਰਹੇ ਸਨ। ਇਹ ਕੋਈ ਮਜਬੂਰੀ ਨਹੀ ਸੀ ਜੋ ਹਾਲਾਤ ਦੀਆਂ ਸੀਮਾਵਾਂ ਵਿਚ ਬੱਝੀ ਹੋਈ ਹੁੰਦੀ ਹੈ। ਇਹ ਤਾਂ ਉਹ ਇੱਛਤ-ਚੋਣ ਹੈ ਜੋ ਮਰਜ਼ੀ ਨਾਲ ਚੁਣਿਆ ਹੋਇਆ ਮਾਰਗ ਸੀ। ਇਸ ਮਾਰਗ 'ਤੇ ਚੱਲਣ ਲਈ ਸਿਰ ਤਲੀ 'ਤੇ ਧਰਣਾ ਪੈਂਦਾ ਹੈ। ਸਿੱਖ ਜੇ ਗੁਰਬਾਣੀ ਵਿਚ ਇਹ ਪੜ੍ਹਦਾ ਹੈ ਕਿ ਗੁਰੂ ਪ੍ਰੇਮ ਵਿਚ ਜਿਊਣਾ ਹੈ ਤਾਂ ਸਿਰ ਤਲੀ 'ਤੇ ਧਰਨ ਦੀ ਸਮਰਪਨ-ਜੁਗਤ ਦਾ ਪਾਤਰ ਤਾਂ ਹੋਣਾ ਹੀ ਪਵੇਗਾ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*

ਪਿਆਰ ਵਿਚ ਮਰਨ ਵਾਲਿਆਂ ਲਈ ਜ਼ਿੰਦਗੀ ਦੇ ਅਰਥ ਕਾਵਿਕ ਸੁਰ ਵਿਚ ਹੀ ਸਮਝੇ ਜਾ ਸਕਦੇ ਹਨ। ਪੰਚਮ ਪਾਤਸ਼ਾਹ ਹਜ਼ੂਰ ਸਿੱਖ ਤੋਂ ਜੋ ਆਸ ਕਰ ਰਹੇ ਹਨ, ਉਸ ਨੂੰ ਨਾਲ ਆਪ ਹੀ ਜੀਅ ਕੇ ਵੀ ਵਿਖਾ ਰਹੇ ਹਨ। ਗੁਰੂ ਨੇ ਸਿੱਖ ਤੋਂ ਉਹੀ ਆਸ ਰੱਖੀ ਹੈ,ਜੋ ਸਰੀਰਕ ਰੂਪ ਵਿਚ ਸੰਭਵ ਹੈ ਅਤੇ ਭਰਪੂਰ ਜੀਵਨ ਲਈ ਜ਼ਰੂਰੀ ਹੈ। ਆਸ ਇਹ ਕੀਤੀ ਹੈ ਕਿ ਜ਼ਿੰਦਗੀ ਦੇ ਸਿੱਖ-ਅਰਥ ਇਹ ਹਨ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ (ਪੰਨਾ ੧੧੦੨)*

ਇਹ ਪ੍ਰਭਾਵ ਸਿਧਾਂਤ ਅਤੇ ਅਮਲ ਵਿਚ ਖਾਲਸਾ-ਪ੍ਰਭਾਵ ਵਜੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਗਟ ਕੀਤਾ ਸੀ। ਉਨ੍ਹਾਂ ਦੇ ਜੋਤੀ ਜੋਤ ਸਮਾ ਜਾਣ (੧੭੦੮) ਤੋਂ ਬਾਅਦ ਉਨ੍ਹਾਂ ਦੇ ਪ੍ਰਭਾਵ ਦਾ ਭਾਰਤੀ ਪ੍ਰਸੰਗ ਵਿਚ ਪਹਿਲਾ ਪ੍ਰਗਟਾਵਾ ਬਾਬਾ ਬੰਦਾ ਸਿੰਘ ਬਹਾਦਰ ਹਨ। ਮਾਨਵ ਦੀ ਅਜ਼ਾਦੀ ਲਈ ਜੋ ਲਹਿਰ ਸਿੱਖ ਗੁਰੂ ਸਾਹਿਬਾਨ ਦੀ ਅਗਵਾਈ ਵਿਚ ਪੈਦਾ ਹੋ ਗਈ ਸੀ, ਉਸ ਨੂੰ ਸਿੱਖਾਂ ਦੇ ਸਹਿਯੋਗ ਨਾਲ ਬਾਬਾ ਬੰਦਾ ਸਿੰਘ ਬਹਾਦਰ ਨੇ ਅੱਗੇ ਤੋਰਿਆ। ਉਨ੍ਹਾਂ ਨੂੰ ਜੋ ਹੁੰਗਾਰਾ ਮਿਲਿਆ ਅਤੇ ਸਫਲਤਾ ਪ੍ਰਾਪਤ ਹੋਈ, ਉਹ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਪ੍ਰਭਾਵ ਦਾ ਹੀ ਸਿੱਟਾ ਸੀ। ਬਾਬਾ ਜੀ ਨਾਲ ਸਦੀਆਂ ਤੋਂ ਗ਼ੁਲਾਮ ਭਾਰਤੀ ਲੋਕਾਂ ਅੰਦਰ ਇਹ ਪ੍ਰਭਾਵ ਪਹੁੰਚ ਗਿਆ ਸੀ ਕਿ ਲੋਕ ਤਿਆਰ ਹੋਣ ਤਾਂ ਹਕੂਮਤ ਦਾ ਤਖਤਾ ਪਲਟ ਸਕਦੇ ਹਨ। ਜਿਹੜੀਆਂ ਜੰਗਾਂ ਬਾਬਾ ਜੀ ਨੇ ਲੜੀਆਂ, ਉਨ੍ਹਾਂ ਨੂੰ ਹਿੰਸਕ ਮੁਹਿੰਮ ਵਜੋਂ ਨਹੀ, ਸਗੋਂ ਅਜ਼ਾਦੀ ਦੀ ਜੰਗ ਵਜੋਂ ਲਏ ਜਾਣ ਦਾ ਪ੍ਰਭਾਵ ਹੀ ਬਾਬਾ ਜੀ ਦੀ ਮੁਕਤੀ-ਮੁਹਿੰਮ ਵਿਚ ਪ੍ਰਧਾਨ ਰਿਹਾ ਹੈ।

੩.੧ ਭਾਰਤੀ ਧਰਮ ਚਿੰਤਨ ਦੀ ਪੈਦਾਵਾਰ ਵਰਣ ਵੰਡ ਨਾਲ ਜੋ ਨਿਪੁੰਸਕਤਾ ਭਾਰਤੀ ਮਾਨਸਿਕਤਾ ਦੀ ਪ੍ਰਧਾਨ ਸੁਰ ਹੋ ਗਈ ਸੀ, ਉਸ ਦੇ ਸੰਭਵ ਬਦਲਵੇਂ ਹੱਲ

ਨੂੰ ਦਸਮ ਪਾਤਸ਼ਾਹ ਜੀ ਨੇ ਖਾਲਸੇ ਦੇ ਰੂਪ ਵਿਚ ਸਾਹਮਣੇ ਲਿਆਂਦਾ ਸੀ। ਇਸ ਨੂੰ ਚਾਰ ਵਰਨਾਂ ਵਿੱਚੋਂ ਕਸ਼ੱਤਰੀ-ਨਿਰੰਤਰਤਾ ਵਿਚ ਰੱਖਣ ਲਈ ਖਾਲਸੇ ਨੂੰ 'ਹਿੰਦੂਆਂ ਦਾ ਰੱਖਿਅਕ' ਸਾਬਤ ਕਰਨ ਦੀਆਂ ਕੋਸ਼ਿਸ਼ਾਂ ਹੋਈਆਂ ਜ਼ਰੂਰ ਹਨ,ਪਰ ਇਹ ਗੁਰੂ ਜੀ ਦੇ ਪ੍ਰਭਾਵ ਨੂੰ ਪਤਲਾ ਨਹੀਂ ਕਰ ਸਕੀਆਂ। ਖਾਲਸੇ ਨੂੰ 'ਹਿੰਦੂ ਕਲਪ ਦਰੁਮ ਦਾ ਅੰਮ੍ਰਿਤ ਫਲ' ਵੀ ਕਿਹਾ ਜਾ ਚੁੱਕਾ ਹੈ। ਪਰ ਇਹ ਪ੍ਰਭਾਵ ਪੈਦਾ ਕਰਨ ਦੀ ਕੋਸ਼ਿਸ਼,ਇਸ ਕਰਕੇ ਸਫਲ ਨਹੀ ਹੋਈ ਕਿਉਂਕਿ ਇਹ ਸਾਰਾ ਕੁਝ ਕਹਿਣ ਵਾਲਿਆਂ ਨੂੰ ਵੀ ਇਸ ਦਾ ਵਿਸ਼ਵਾਸ ਨਹੀਂ ਸੀ ਕਿ ਉਹ ਠੀਕ ਕਹਿ ਰਹੇ ਹਨ। ਭਾਰਤੀ ਸਮਾਜ ਵਿਚ ਆਮ ਰਾਏ ਨੂੰ ਪ੍ਰਭਾਵਿਤ ਕਰਨ ਦੀ ਕੂਟਨੀਤੀ ਦਾ ਬੋਲਬਾਲਾ ਰਿਹਾ ਹੈ ਅਤੇ ਇਸ ਨੂੰ ਪਹਿਲੀ ਵਾਰ ਸਿੱਖ ਧਰਮ ਨੇ ਆਮ ਲੋਕਾਂ ਤਕ ਲੈ ਕੇ ਜਾਣ ਦੀ ਮੁਹਿੰਮ ਚਲਾਈ ਸੀ। ਏਸੇ ਲਈ ਹਿੰਦੂ ਧਰਮ ਚਿੰਤਨ ਵੱਲੋਂ ਮਿੱਥ ਕੇ ਚਲਾਇਆ ਗਿਆ ਇਹ ਇੱਛਤ ਰਾਜਨੀਤਕ ਵੀਚਾਰ ਆਮ ਰਾਏ ਨਹੀਂ ਬਣ ਸਕਿਆ। ਇਸ ਨੂੰ ਇਉਂ ਵੀ ਕਿਹਾ ਜਾ ਸਕਦਾ ਹੈ ਕਿ ਭਾਰਤੀ ਸਮਾਜ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਭਾਵ ਨੂੰ ਪਤਲਾ ਕਰਨ ਦੀਆਂ ਕੋਸ਼ਿਸ਼ਾਂ ਤਾਂ ਹਨ, ਪਰ ਇਸਦੇ ਆਮ ਰਾਏ ਬਣਨ ਦੀਆਂ ਸੰਭਾਵਨਾਵਾਂ ਬੜੀਆਂ ਘੱਟ ਹਨ। ਇਸ ਦਾ ਕਾਰਨ ਇਹ ਹੈ ਕਿ ਸਿੱਖਾਂ ਦੀ ਕਰਮ-ਭੂਮੀ ਪੰਜਾਬ ਤਕ ਸੀਮਤ ਨਹੀਂ ਰਹੀ ਅਤੇ ਸਿੱਖਾਂ ਦੀ ਕਰਮ-ਭੂਮੀ ਗਲੋਬਲ ਕਰਮ-ਭੂਮੀ ਹੋ ਗਈ ਹੈ। ਪੰਜਾਬੀ ਇਕੱਲੇ ਹੀ ਭਾਵੇਂ ਗਲੋਬਲ ਨਹੀਂ ਹੋਏ ਕਿਉਂਕਿ ਸਾਰੇ ਭਾਰਤੀ ਹੀ ਗਲੋਬਲ ਹੋ ਗਏ ਹਨ। ਪਰ ਇਸ ਗਲੋਬਲ ਪ੍ਰਸੰਗ ਵਿਚ ਜਦੋਂ ਸਮਾਜ ਨੂੰ ਪ੍ਰਭਾਵਿਤ ਕਰਨ ਦੀ ਗੱਲ ਆਉਂਦੀ ਹੈ ਤਾਂ ਸਿੱਖ ਪ੍ਰਭਾਵ ਨਿਰਸੰਦੇਹ ਨੁਮਾਇਆਂ ਹੈ। ਅਸਲ ਵਿਚ ਗਲੋਬਲੀਕਰਨ ਕਰਕੇ ਦੁਨੀਆ ਹੀ ਇਕ ਯੂਨਿਟ ਹੋ ਗਈ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਭਾਵ ਨੂੰ ਜੇ ਇਸ ਪ੍ਰਸੰਗ ਵਿਚ ਵੇਖੀਏ ਤਾਂ ਜਿਸ ਪ੍ਰਭਾਵ ਦੀ ਗੱਲ ਕੀਤੀ ਜਾ ਰਹੀ ਹੈ, ਇਸ ਨੂੰ ਸਮਝਣ ਵਿਚ ਸਹਾਇਤਾ ਮਿਲ ਸਕਦੀ ਹੈ। ਸਿੱਖ ਜਿੱਥੇ ਵੀ ਦੁਨੀਆ ਵਿਚ ਗਏ ਹਨ, ਗੁਰਦੁਆਰਾ ਸਾਹਿਬ ਨੂੰ ਨਾਲ ਲੈ ਗਏ ਹਨ। ਗੁਰਦੁਆਰਾ ਸਾਹਿਬ ਸਿੱਖੀ ਦਾ ਪ੍ਰਾਣ ਕੇਂਦਰ ਰਿਹਾ ਹੈ ਅਤੇ ਰਹਿਣਾ ਹੈ। ਸਿੱਖੀ ਨੂੰ ਪੰਜਾਬੀਅਤ ਨਾਲੋਂ ਵੱਖਰਾ ਕਰ ਕੇ ਵੇਖਣਾ ਸੌਖਾ ਨਹੀਂ ਹੈ। ਦੋਹਾਂ ਨੂੰ ਨਿਖੇੜਨ ਦੀਆਂ ਜੋ ਕੋਸ਼ਿਸ਼ਾਂ ਹੋਈਆਂ ਹਨ, ਉਹ ਦੋਹਾਂ ਵਿਚਕਾਰ ਤਨਾਉ ਪੈਦਾ ਕਰਨ ਵਿਚ ਸਫਲ ਬੇਸ਼ਕ ਹੋ ਗਈਆਂ ਹਨ, ਪਰ ਸਿੱਖੀ ਤੇ ਪੰਜਾਬੀਅਤ ਨੂੰ ਨਿਖੇੜ ਨਹੀਂ ਸਕੀਆਂ। ਦੁਨੀਆ ਭਰ ਵਿਚ ਗੁਰਦੁਆਰਾ ਸਾਹਿਬ ਸਿੱਖੀ ਦੇ ਨਾਲ-ਨਾਲ ਪੰਜਾਬੀਅਤ ਦਾ ਵਾਹਦ ਕੇਂਦਰ ਵੀ ਹੋ ਗਿਆ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਡਾਇਸਪੋਰਾ ਅਕਸਰ ਰੋਜ਼ੀ ਰੋਟੀ ਵਾਸਤੇ ਹੀ ਹੁੰਦਾ ਹੈ। ਧਾਰਮਿਕ ਅਤੇ ਸੱਭਿਆਚਾਰਕ ਲੋੜਾਂ ਡਾਇਸਪੋਰਾ ਪ੍ਰਸੰਗ ਵਿਚ ਆਰਥਿਕ ਮਸਲੇ ਹੱਲ ਹੋ ਜਾਣ ਤੋਂ ਬਾਅਦ ਪੈਦਾ ਹੁੰਦੀਆਂ ਹਨ। ਮਸੀਤਾਂ ਪੱਛਮ ਵਿਚ ਬੜੀਆਂ ਘੱਟ ਹਨ ਅਤੇ ਜਿਹੜੀਆਂ ਗੁਰਦੁਆਰਾ

ਸਾਹਿਬਾਨ ਤੋਂ ਪ੍ਰੇਰਿਤ ਬਣੀਆਂ ਹਨ, ਉਨ੍ਹਾਂ ਵਿਚ ਜਦੋਂ ਪੰਜਾਬੀ ਮੁਸਲਮਾਨ ਜਾਂਦਾ ਹੈ ਤਾਂ ਉਹ ਆਮ ਮੁਸਲਿਮ ਭਾਈਚਾਰੇ ਦਾ ਹਿੱਸਾ ਹੋਣ ਦੇ ਅਹਿਸਾਸ ਨੂੰ ਤਾਂ ਮਹਿਸੂਸ ਕਰ ਸਕਦਾ ਹੈ,ਪਰ ਇਸਦੀ ਕੀਮਤ ਉਸ ਨੂੰ ਪੰਜਾਬੀ ਹੋ ਸਕਣ ਦੇ ਅਹਿਸਾਸ ਤੋਂ ਮਹਿਰੂਮ ਹੋ ਜਾਣ ਵਿਚ ਦੇਣੀ ਪੈਂਦੀ ਹੈ। ਇਸ ਨਾਲ ਪੈਦਾ ਹੋਣ ਵਾਲੇ ਉਦਰੇਵੇਂ ਨੂੰ ਦੂਰ ਕਰਨ ਵਾਸਤੇ ਉਸ ਵਾਸਤੇ ਪੱਛਮ ਵਿਚ ਗੁਰਦੁਆਰਾ ਸਾਹਿਬਾਨ ਤੋਂ ਬਿਨਾ ਕੋਈ ਥਾਂ ਹੀ ਨਹੀਂ ਬਚਦੀ। ਗੁਰਦੁਆਰਾ ਸਾਹਿਬਾਨ ਅਜੇ ਤਕ ਵੀ ਪੰਜਾਬੀ ਸੁਰ ਵਿਚ ਹੀ ਚੱਲ ਰਹੇ ਹਨ। ਪਾਠ ਅਤੇ ਕੀਰਤਨ ਤਾਂ ਸੰਭਵ ਹੀ ਪੰਜਾਬੀ ਵਿਚ ਹਨ। ਲੰਗਰ ਵਿਚ ਪੰਜਾਬੀ ਨੂੰ ਅੰਗ੍ਰੇਜ਼ੀ ਵਾਂਗ ਬੋਲਣ ਦੀਆਂ ਕੋਸ਼ਿਸ਼ਾਂ ਵੀ ਪੰਜਾਬੀਅਤ ਨੂੰ ਖੋਰਦੀਆਂ ਨਹੀਂ ਹਨ। ਸਿੱਖੀ ਦਾ ਗੁਰਦੁਆਰਾ ਸਾਹਿਬਾਨ ਰਾਹੀਂ ਪੈਂਦੇ ਪ੍ਰਭਾਵ ਤੋਂ ਭਾਰਤੀ ਮੂਲ ਦੇ ਲੋਕ ਗਲੋਬਲ ਪ੍ਰਸੰਗ ਵਿਚ ਅਭਿੱਜ ਨਹੀਂ ਹਨ। ਸਿੱਖੀ ਦੇ ਪ੍ਰਭਾਵ ਦਾ ਇਹ ਆਲਮੀ ਪ੍ਰਸੰਗ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਦੇਣ ਹੈ। ਜੇ ਪੰਜਾਬ ਦੀ ਮਿਸਾਲ ਲੈ ਲਈਏ ਤਾਂ ਕਿਹਾ ਜਾ ਸਕਦਾ ਹਿੰਦੂ ਸੰਸਥਾਵਾਂ ਵਿਚ ਸੰਕੀਰਤਨ ਦੀ ਥਾਂ ਕੀਰਤਨ ਹੋਣ ਲੱਗ ਪਿਆ ਹੈ। ਲੰਗਰ ਦਾ ਪ੍ਰਬੰਧ ਅਤੇ ਹੋਰ ਬਹੁਤ ਸਾਰੀਆਂ ਰਸਮਾਂ ਗੁਰਦੁਆਰੇ ਦੇ ਪ੍ਰਭਾਵ ਅਧੀਨ ਬਦਲ ਰਹੀਆਂ ਹਨ। ਇਹ ਕਹਿਣ ਵਿਚ ਵੀ ਮੈਨੂੰ ਕੋਈ ਸੰਕੋਚ ਨਹੀਂ ਹੈ ਕਿ ਗੁਰਦੁਆਰਾ ਸਾਹਿਬਾਨ ਵਿਚ ਸਿੱਖ ਨੌਜਵਾਨਾਂ ਦੀ ਪ੍ਰਤੀਸ਼ਤ ਕਿਸੇ ਵੀ ਹੋਰ ਧਰਮ ਦੇ ਨੌਜਵਾਨਾਂ ਵੱਲੋਂ ਆਪਣੇ ਆਪਣੇ ਧਰਮ ਸਥਾਨਾਂ ਵਿਚ ਜਾਣ ਨਾਲੋਂ ਵੱਧ ਹੈ। ਇਹ ਗੱਲ ਸਾਬਤ ਕਰਦੀ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਭਾਵ ਦੀਆਂ ਸੰਭਾਵਨਾਵਾਂ ਕਿਸੇ ਵੀ ਹੋਰ ਧਰਮ ਮੁਖੀ ਨਾਲੋਂ ਵੱਧ ਹਨ।

੩.੨ ਕਿਸੇ ਵੀ ਸਮਾਜ ਦੇ ਤਿੰਨ ਆਧਾਰ ਅਜਿਹੇ ਹੁੰਦੇ ਹਨ,ਜਿਨ੍ਹਾਂ ਨੂੰ ਸਮਾਜ ਦੀ ਨਬਜ਼ ਕਿਹਾ ਜਾ ਸਕਦਾ ਹੈ। ਇਹ ਤਿੰਨ ਯੂਨਿਟ ਪਰਿਵਾਰ, ਵਿੱਦਿਅਕ ਕੇਂਦਰ ਅਤੇ ਧਾਰਮਿਕ ਕੇਂਦਰ ਹੁੰਦੇ ਹਨ। ਜਿਸ ਮਾਤਰਾ ਵਿਚ ਇਨ੍ਹਾਂ ਤਿੰਨਾਂ ਵਿਚਕਾਰ ਪਰਸਪਰ ਸੰਤੁਲਨ ਹੋਵੇਗਾ, ਉਸ ਮਾਤਰਾ ਵਿਚ ਹੀ ਸਮਾਜਿਕ ਵਿਕਾਸ ਦੀ ਸੰਭਾਵਨਾ ਬਣੀ ਰਹੇਗੀ। ਗੁਰਬਾਣੀ ਵਿਚ ਪਰਵਾਰਿਕ ਯੂਨਿਟ ਬਾਰੇ ਇਹ ਟਿੱਪਣੀ ਪ੍ਰਾਪਤ ਹੈ ਕਿ ਧਰਮ ਦੇ ਪਤਨ ਦੀ ਵੱਡੀ ਨਿਸ਼ਾਨੀ ਪਰਵਾਰਿਕ ਯੂਨਿਟ ਵਿੱਚੋਂ ਨਜ਼ਰ ਆ ਜਾਂਦੀ ਹੈ। ਮਿਸਾਲ ਵਜੋਂ ਪਤੀ ਤੇ ਪਤਨੀ ਦੇ ਰਿਸ਼ਤੇ ਦਾ ਆਧਾਰ ਸਮਾਜਿਕ ਨੈਤਿਕਤਾ ਦੀ ਥਾਂ ਜੇ ਆਰਥਿਕਤਾ ’ਤੇ ਆਧਾਰਿਤ ਹੋ ਜਾਵੇ (ਇਸਤ੍ਰੀ ਪੁਰਖੇ ਦਾਮ ਹਿਤ..) ਤਾਂ ਸਮਾਜਿਕ ਪਤਨ ਦਾ ਅਰੰਭ ਹੋ ਜਾਂਦਾ ਹੈ। ਉੱਥੇ ਪਰਵਾਰਿਕ ਯੂਨਿਟ ਕਿਵੇਂ ਬਚੇਗਾ ਜਿੱਥੇ ਲੋਭ ਅਧੀਨ ਪੈਸੇ ਲੈਕੇ ਵਿਆਹ ਕਰਵਾ ਕੇ ਰਸਮ ਨਾਲ ਜੁੜੀ ਹੋਈ ਪਵਿੱਤਰਤਾ ਭੰਗ ਕੀਤੀ ਜਾ ਰਹੀ ਹੋਵੇ:

*ਲੈ ਭਾੜਿ ਕਰੇ ਵੀਆਹੁ॥ਕਢਿ ਕਾਗਲੁ ਦਸੇ ਰਾਹੁ॥* *(ਪੰਨਾ ੪੭੧)*

ਵੈਸੇ ਹੀ ਪੂਰਬ ਨਾਨਕ ਕਾਲ ਵਿਚ ਗ੍ਰਿਹਸਥ ਨੂੰ ਕੋਈ ਅਜਿਹੀ ਮਾਨਤਾ ਪ੍ਰਾਪਤ

ਨਹੀਂ ਸੀ, ਜਿਸ ਦੇ ਆਧਾਰ ਉੱਤੇ ਸਿਹਤਮੰਦ ਪਰਵਾਰ ਦੀ ਸਿਰਜਣਾ ਹੋ ਸਕਦੀ। ਗੁਰੂ ਸਾਹਿਬਾਨ ਨੇ ਗ੍ਰਿਹਸਥ ਦੀ ਮਾਨਤਾ ਨੂੰ ਖਾਲਸਾ ਜੁਗਤਿ ਦਾ ਹਿੱਸਾ ਬਣਾ ਕੇ ਆਮ ਮਾਨਸਿਕਤਾ ਤਕ ਪਹੁੰਚਾਇਆ। ਧਾਰਮਿਕ ਯੂਨਿਟ ਦਾ ਵੀ ਬਹੁਤਾ ਚੰਗਾ ਹਾਲ ਨਹੀ ਸੀ। ਇਸ ਦਾ ਜ਼ਿਕਰ ਆਸਾ ਦੀ ਵਾਰ ਵਿਚ ਹੀ ਆ ਗਿਆ ਹੈ ਕਿ ਧਰਮ ਪ੍ਰਤੀ ਦੋਗਲੀ ਪਹੁੰਚ ਇਕ ਪਾਸੇ ਧਰਮ ਨੂੰ ਧੰਦਾ ਬਣਾ ਰਹੀ ਸੀ ਅਤੇ ਦੂਜੇ ਪਾਸੇ ਹਾਕਮ ਵੀ ਧਰਮ ਨੂੰ ਆਪਣੀ ਲਾਲਚ ਪੂਰਤੀ ਲਈ ਵਰਤ ਰਿਹਾ ਸੀ। ਧਰਮੀ ਕਹਾਉਣ ਵਾਲਿਆਂ ਅਤੇ ਹਾਕਮ ਜਮਾਤ ਵਿਚ ਅਪਵਿੱਤਰ ਗਠਜੋੜ ਦਾ ਆਲਮ ਇਹ ਸੀ ਕਿ ਧਰਮ ਦੇ ਨਾਮ ਉੱਤੇ ਕੂੜ ਅਤੇ ਲਾਲਚ ਦਾ ਬੋਲਬਾਲਾ ਹੋ ਗਿਆ ਸੀ:

*ਮਾਣਸ ਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ ਗਲਿ ਤਾਗ॥*
*ਤਿਨ ਘਰਿ ਬ੍ਰਹਮਣ ਪੂਰਹਿ ਨਾਦ॥ ਉਨ੍ਹਾ ਭਿ ਆਵਹਿ ਓਈ ਸਾਦ॥*
*ਕੂੜੀ ਰਾਸਿ ਕੂੜਾ ਵਾਪਾਰੁ॥ਕੂੜੁ ਬੋਲਿ ਕਰਹਿ ਆਹਾਰੁ॥*
*ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥ (ਪੰਨਾ ੪੭੧)*

ਧਾਰਮਿਕ ਸਥਾਨ ਵੀ ਗੁਰੂ ਸਾਹਿਬਾਨ ਸਮਕਾਲੀ ਸਮੇਂ ਅੰਦਰ ਭ੍ਰਿਸ਼ਟਾਚਾਰ ਦਾ ਸ਼ਿਕਾਰ ਹੋ ਚੁੱਕੇ ਸਨ ਕਿਉਂਕਿ ਧਾਰਮਿਕ ਅਸਥਾਨ ਰੋਜ਼ੀ ਰੋਟੀ ਦਾ ਸਾਧਨ ਹੋ ਜਾਣ ਕਰਕੇ ਆਪਣੀ ਮੂਲ ਜ਼ਿੰਮੇਵਾਰੀ ਨੂੰ ਤਿਆਗ ਚੁੱਕੇ ਸਨ:

*ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ॥*
*ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ॥੧॥*
*ਕਲ ਮਹਿ ਰਾਮ ਨਾਮੁ ਸਾਰੁ॥*
*ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ॥੧॥ਰਹਾਉ॥(ਪੰਨਾ ੬੬੨)*

ਇਸ ਨਾਲ ਇਹ ਸਾਬਤ ਹੋ ਜਾਂਦਾ ਹੈ ਕਿ ਜਿਸ ਸਮਾਜਿਕ ਪ੍ਰਭਾਵ ਦੀ ਗੱਲ ਕੀਤੀ ਜਾ ਰਹੀ,ਇਸ ਦਾ ਪੁਨਰ-ਨਿਰਮਾਣ ਕਰਣ ਲਈ ਪ੍ਰਾਪਤ ਧਾਰਮਿਕ ਵਿਧੀ ਦੀ ਥਾਂ 'ਤੇ ਸ਼ਬਦ-ਗੁਰੂ ਦੀ ਨਵੀਂ ਤੇ ਸੁਤੰਤਰ ਵਿਧੀ ਵਰਤੀ ਗਈ ਸੀ।

ਆਸਾ ਦੀ ਵਾਰ ਦੇ ਨਾਲ ਹੋਰ ਹਵਾਲੇ ਇਸ ਲਈ ਦਿੱਤੇ ਗਏ ਹਨ ਤਾਂ ਕਿ ਇਹ ਦੱਸਿਆ ਜਾ ਸਕੇ ਕਿ ਦਸਮ ਗੁਰੂ ਜੀ ਤਕ ਸਮਾਜ ਵਿਚ ਲੋੜੀਂਦੇ ਪਰਿਵਰਤਨ ਵਾਸਤੇ ਸਿੱਖ ਚੇਤਨਾ ਲਹਿਰ ਦਾ ਪ੍ਰਭਾਵ ਇੱਥੋਂ ਤਕ ਪ੍ਰਚੰਡ ਹੋ ਚੁੱਕਾ ਸੀ ਕਿ ਦਸਮ ਪਾਤਸ਼ਾਹ ਦੇ ਦਰਬਾਰ ਵਿਚ ੫੨ ਕਵੀ ਨਾ-ਕੇਵਲ ਮੌਜੂਦ ਸਨ, ਸਗੋਂ ਭਾਰਤੀ ਚਿੰਤਨ ਵਿਚ ਪ੍ਰਾਪਤ ਸਾਹਿਤ ਨੂੰ ਆਮ ਲੋਕਾਂ ਦੀ ਭਾਸ਼ਾ ਵਿਚ ਵੀ ਅਨੁਵਾਦਨ ਦਾ ਕੰਮ ਵੀ ਕਰ ਰਹੇ ਸਨ ਅਤੇ ਉਸੇ ਦਾ ਸਿੱਟਾ ਦਸਮ ਗ੍ਰੰਥ ਹੈ। ਗੁਰੂ ਜੀ ਦੀ ਬਾਣੀ ਵਿੱਚੋਂ ਵੀ ਇਹ ਪੁਸ਼ਟੀ ਹੋ ਜਾਂਦੀ ਹੈ ਕਿ ਲੋਕਾਂ ਨੂੰ ਲੋਕਾਂ ਦੀ ਭਾਸ਼ਾ ਰਾਹੀਂ ਜ਼ਿੰਦਗੀ ਵਿਚ ਤਨਾਉ ਪੈਦਾ ਕਰ ਸਕਣ ਵਾਲੇ ਪਹਿਲੂਆਂ ਬਾਰੇ ਚੇਤੰਨ ਕਰ ਕੇ, ਲੋੜੀਂਦੇ ਸੰਘਰਸ਼ ਲਈ ਤਿਆਰ ਕੀਤਾ ਜਾ ਰਿਹਾ ਸੀ। ਇਹ ਸੰਘਰਸ਼ ਉਨ੍ਹਾਂ ਨੇ ਆਪਣੇ ਹਵਾਲੇ ਨਾਲ ਲੋਕਾਂ

ਤਕ ਇਹ ਕਹਿ ਕੇ ਪਹੁੰਚਾਇਆ ਸੀ ਕਿ ਆਪਣੇ ਬੰਦੇ ਕੋਲੋਂ ਅਕਾਲ ਪੁਰਖ ਨੇ ਤਵੱਕੋ ਇਹ ਕੀਤੀ ਹੈ ਕਿ ਦੁਸ਼ਟਾਂ ਦਾ ਨਾਸ਼ ਕਰਨ ਦਾ ਸਾਹਸ ਪੈਦਾ ਕਰ ਕੇ, ਧਰਮ ਨੂੰ ਪ੍ਰਫੁਲਿਤ ਕਰਨ ਵਾਸਤੇ ਮਹੌਲ ਪੈਦਾ ਕਰੇ:

*ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥ ਦੁਸਟ ਦੋਖੀਅਨਿ ਪਕਰਿ ਪਛਾਰੋ॥*
*ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨ ਮੰ॥*
*ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ।*

*(ਬਚਿਤ੍ਰ ਨਾਟਕ)*

ਇਹ ਸਿੱਖਿਆ ਉਨ੍ਹਾਂ ਨੇ ਕਿਸੇ ਵਰਗ-ਸਮੂਹ ਤਕ ਸੀਮਤ ਨਹੀਂ ਰੱਖੀ ਸੀ। ਬਾਣੀ ਰਾਹੀਂ ਪੈਦਾ ਕੀਤੇ ਜਾ ਰਹੇ ਪ੍ਰਭਾਵ ਅਧੀਨ ਉਨ੍ਹਾਂ ਨੇ ਧਰਮ ਦੀ ਪ੍ਰਾਪਤ ਵਿਵਿਧਤਾ ਅੰਦਰ ਸੰਭਵ ਸਾਂਝ ਸਥਾਪਿਤ ਕਰਦਿਆਂ, ਕਿਹਾ ਕਿ ਧਰਮ ਦੇ ਜੋ ਫਿਰਕੇ ਅਗਵਾਈ ਕਰ ਰਹੇ ਹਨ, ਉਨ੍ਹਾਂ ਵਿਚ ਮਾਨਵੀ-ਸਾਂਝ ਨੂੰ ਪਰਪੱਕ ਕੀਤੇ ਜਾਣ ਦੀ ਲੋੜ ਹੈ। ਜਦ ਅਕਾਲ ਪੁਰਖ ਇਕ ਹੈ ਤਾਂ ਅਕਾਲ ਪੁਰਖ ਦੇ ਨਾਮ ਉੱਤੇ ਵੰਡੀਆਂ ਕਿਸ ਵਾਸਤੇ ਹਨ। ਆਓ, ਸਾਰਿਆਂ ਵਿਚ *ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ* ਨੂੰ ਪਛਾਣੀਏ:

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ*
*ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥*
*ਕਰਤਾ ਕਰੀਮ ਸੋਈ ਰਾਜਕ ਰਹੀਮ ਓਈ ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥*
*ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ ਏਕ ਹੀ ਸਰੂਪ ਸਬੈ ਏਕੈ ਜੋਤਿ ਜਾਨਬੋ॥*

(ਅਕਾਲ ਉਸਤਤ)

ਧਾਰਮਿਕ ਅੰਧ-ਵਿਸ਼ਵਾਸ ਅਗਿਆਨ ਕਲਪਿਤ ਬੰਧਨ ਪੈਦਾ ਕਰਦਾ ਹੈ। ਇਨ੍ਹਾਂ ਬੰਧਨਾਂ ਦੀ ਗ਼ੁਲਾਮ ਮਾਨਸਿਕਤਾ ਭਰਮ-ਮੂਲਕ ਕਰਮਾਂ ਦੀ ਸ਼ਿਕਾਰ ਹੋ ਜਾਂਦੀ ਹੈ। ਇਹ ਧਰਮ ਦਾ ਆਪਣੀ ਹੀ ਅਧਿਆਤਮਕਤਾ ਤੋਂ ਦੂਰ ਹੁੰਦੇ ਜਾਣਾ ਹੈ। ਇਹ ਕੱਟੜਪੰਥੀ ਹੈ, ਜੋ ਇਨਸਾਨ ਦਾ ਇਨਸਾਨ ਨਾਲ ਤਨਾਉ ਪੈਦਾ ਕਰ ਦੇਂਦੀ ਹੈ ਅਤੇ ਇਨਸਾਨ ਇਹ ਭੁੱਲ ਜਾਂਦਾ ਹੈ ਕਿ ਇਨਸਾਨੀਅਤ ਦੀ ਸਾਂਝ ਨਾਲੋਂ ਵੱਡਾ ਧਰਮ ਕੋਈ ਨਹੀਂ ਹੈ:

*ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥*
*ਦੇਵਤਾ ਅਦੇਵ ਜਛ ਗੰਧ੍ਰਬ ਤੁਰਕ ਹਿੰਦੂ ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥*
*ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥*
*ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥*

ਇਨ੍ਹਾਂ ਗੱਲਾਂ ਕਰਕੇ ਧਰਮ ਅਤੇ ਸਮਾਜ ਸਮਾਨਾਂਤਰਤਾ ਵਿਚ ਆ ਗਏ ਸਨ। ਇਕ ਪਾਸੇ ਧਰਮ ਦੀ ਕਰਮ-ਭੂਮੀ ਸਮਾਜ ਸੰਸਿਆਂ ਝੋਰਿਆਂ ਵਿਚ ਫੱਸ ਕੇ, ਕਿਸੇ ਵੀ ਪ੍ਰਭਾਵ ਨੂੰ ਗ੍ਰਹਿਣ ਨਹੀਂ ਕਰ ਪਾ ਰਿਹਾ ਸੀ ਅਤੇ ਦੂਜੇ ਪਾਸੇ ਧਰਮ ਉਸਾਰੂ ਕੀਮਤਾਂ ਦਾ ਵਾਹਕ ਬਣਨ ਦੀ ਥਾਂ ਸਮੇਂ ਦੇ ਹਾਕਮਾਂ ਦਾ ਹੱਥ ਠੋਕਾ ਬਣਿਆ ਹੋਇਆ ਸੀ। ਦੋਵੇਂ ਹੀ ਇਕ ਦੂਜੇ ਨੂੰ ਸ਼ੋਸ਼ਿਤ ਹੋਣ ਲਈ ਮਜਬੂਰ ਕਰ ਰਹੇ ਸਨ। ਇਸ ਹਾਲਤ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੋਹਾਂ ਧਿਰਾਂ ਨੂੰ ਖੜੋਤ ਵਿੱਚੋਂ ਕੱਢ ਕੇ ਇਕ ਦੂਜੇ ਦੇ ਨੇੜੇ ਲਿਆਉਣ ਦੀ ਪ੍ਰੇਮ-ਵਿਧੀ ਸਾਹਮਣੇ ਲਿਆਂਦੀ। ਦੂਜੇ ਨੂੰ ਪ੍ਰੇਮ ਕਰਨ ਲਈ ਆਪਣੇ ਆਪ ਵਿੱਚੋਂ ਬਾਹਰ ਆਉਣ ਦੀ ਜ਼ਰੂਰਤ ਹੁੰਦੀ ਹੈ। ਇਹ ਠੀਕ ਹੈ ਕਿ ਮਨਮੁਖੀ ਮਾਨਸਿਕਤਾ ਬਾਹਰ ਆਉਣ ਨੂੰ ਵੀ ਲਾਹਾ ਲੈਣ ਦਾ ਮਾਧਿਅਮ ਬਣਾ ਲੈਂਦੀ ਹੈ ਕਿਉਂਕਿ ਉਹ ਸਵੈ-ਹਿੱਤ ਦੇ ਲਾਲਚ ਦੀ ਪੂਰਤੀ ਨੂੰ ਧਰਮ ਹੇਠ ਲੁਕੋ ਕੇ ਨਾਲ ਰੱਖਦੇ ਹਨ। ਇਹੀ ਉਹ ਲੋਕ ਹਨ ਜਿਨ੍ਹਾਂ ਬਾਰੇ ਆਸਾ ਦੀ ਵਾਰ ਵਿਚ *ਛੁਰੀ ਵਗਾਇਨਿ ਤਿਨ ਗਲਿ ਤਾਗ* ਅਤੇ ਪੰਚਮ ਪਾਤਸ਼ਾਹ ਜੀ ਨੇ *ਛੁਰੀ ਕਾਢਿ ਲੇਵੈ ਹਥਿ ਦਾਨਾ* ਕਿਹਾ ਹੋਇਆ ਹੈ। ਪਰ ਜੋ ਦੂਜੇ ਨੂੰ ਪਿਆਰ ਕਰ ਸਕਦਾ ਹੈ,ਉਸ ਵਾਸਤੇ ਦੁਨੀਆ ਦਾ ਹਰ ਇਨਸਾਨ ਦੂਜਾ ਹੀ ਤਾਂ ਹੁੰਦਾ ਹੈ। ਪ੍ਰਭੂ ਪਿਆਰ ਦੀਆਂ ਜੋ ਧਾਰਮਿਕ ਵਿਧੀਆਂ ਪ੍ਰਾਪਤ ਹਨ, ਉਨ੍ਹਾਂ ਬਾਰੇ ਗੁਰੂ ਸਾਹਿਬ ਦੀ ਪਹੁੰਚ ਇਹ ਹੈ ਕਿ ਇਕਾਂਤਕ ਹੋਣ ਦੇ ਯਤਨ ਜੇ ਮਾਨਸਿਕ ਵਿਚਲਨ ਨਾ ਰੋਕ ਸਕਣ ਤਾਂ ਕਿਸ ਕੰਮ ਦੇ ਹਨ? ਤੀਰਥਾਂ ਦੀਆਂ ਯਾਤਰਾਵਾਂ ਵੀ ਬਹੁਤੀ ਵਾਰ ਵਰਤਮਾਨ ਨੂੰ ਭਵਿੱਖ ਦੇ ਲਾਰੇ ਵਿਚ ਹੀ ਗੁਆ ਦੇਂਦੀਆਂ ਹਨ। ਅਸਲ ਵਿਚ ਆਮ ਆਦਮੀ ਨੂੰ ਇਹ ਸਮਝਾਇਆ ਜਾ ਰਿਹਾ ਸੀ ਕਿ ਧਰਮ ਜੇ ਵਰਤਮਾਨ ਦੀ ਸਫਲ ਸਥਾਪਨਾ ਨਹੀਂ ਕਰ ਸਕਦਾ ਤਾਂ ਇਸ ਜਹਾਨ ਦੇ ਗੁਆਚਣ ਨਾਲ ਅਗਲਾ ਜਹਾਨ ਵੀ ਗੁਆਚ ਜਾਂਦਾ ਹੈ। ਵਕਤੀ ਸੰਤੁਸ਼ਟੀ ਜੇ ਅਗਿਆਨ ਮੂਲਕ ਹੋਵੇ ਤਾਂ ਉਮਰ ਫਜ਼ੂਲ ਵਿਚ ਹੀ ਬੀਤ ਜਾਂਦੀ ਹੈ। ਜਿਵੇਂ ਮੁਹਾਵਰਾ ਹੈ 'ਧਰਤੀ ਤੇ ਭਾਰ', ਬਿਲਕੁਲ ਏਸੇ ਤਰ੍ਹਾਂ ਗੁਆਚਿਆ ਹੋਇਆ ਵਿਵਹਾਰ, ਜ਼ਿੰਦਗੀ ਹੀ ਵੀਰਾਨ ਕਰ ਦਿੰਦਾ ਹੈ। ਏਹਨਾਂ ਹਾਲਤਾਂ ਵਿੱਚੋਂ ਪ੍ਰੇਮ ਦੀ ਵਿਧੀ ਰਾਹੀਂ ਹੀ ਨਿਕਲਿਆ ਜਾ ਸਕਦਾ ਹੈ:

*ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਿਆਨ ਲਗਾਇਓ॥*
*ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ॥*
*ਬਾਸ ਕੀਓ ਬਿਖਿਆਨ ਸੋਂ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ॥*
*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥*

*(ਤ੍ਵ ਪ੍ਰਸਾਦਿ ਸਵਯੇ)*

ਦਸਮ ਪਾਤਸ਼ਾਹ ਜੀ ਦੀ ਬਾਣੀ ਵਿੱਚੋਂ ਹਵਾਲਿਆਂ ਤੋਂ ਬਾਅਦ ਇਹ ਨਿਰਣਾ ਲੈਣਾ ਸੌਖਾ ਹੋ ਗਿਆ ਹੈ ਕਿ ਸਮਾਜਿਕ ਪ੍ਰਭਾਵ ਜੋ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨਾਲ

ਸ਼ੁਰੂ ਹੋਇਆ ਸੀ ਅਤੇ ਜੋ ਲਗਾਤਾਰ ਸਮਾਜ ਨੂੰ ਅੱਜ ਵੀ ਪ੍ਰਭਾਵਿਤ ਕਰ ਰਿਹਾ ਹੈ, ਉਸ ਦਾ ਕਾਰਨ ਮਾਨਵ ਅਗਵਾਈ ਦੀ ਥਾਂ ਸ਼ਬਦ-ਗੁਰੂ ਦੀ ਅਗਵਾਈ ਹੈ। ਮਾਨਵ ਬਿਨਸਣਹਾਰ ਹੋਣ ਕਰਕੇ ਗੁਰੂ ਨਹੀਂ ਹੋ ਸਕਦਾ ਅਤੇ ਜਿੰਨਾ ਕੁ ਹੋ ਸਕਦਾ ਹੈ, ਉਹ ਬਿਨਸਣਹਾਰਤਾ ਦੇ ਅੰਤਰਗਤ ਹੀ ਹੋ ਸਕਦਾ ਹੈ। ਮਾਨਵ ਨੇ ਧਾਰਮਿਕ ਵਿਚੋਲੇ ਦੇ ਰੂਪ ਵਿਚ ਖਿਲਵਾੜ ਸਮਾਜ ਨਾਲ ਕੀਤਾ ਹੈ, ਉਸ ਦੇ ਵਿਸਥਾਰ ਦੀ ਇੱਥੇ ਲੋੜ ਨਹੀਂ ਹੈ। ਮਾਨਵ ਦੀ ਅਗਵਾਈ ਵਿਚ ਸ਼ੋਸ਼ਣ,ਅਪਹਰਣ ਅਤੇ ਈਜਾਰੇਦਾਰੀ ਦੀਆਂ ਸੰਭਾਵਨਾਵਾਂ ਬਣੀਆਂ ਰਹਿੰਦੀਆਂ ਹਨ। ਇਹ ਮਾਨਵੀ ਵਧੀਕੀਆਂ ਅਜਿਹਾ ਮਾਨਵ ਵਰਗ ਸਿਰਜਣ ਵਿਚ ਰੁਚਿਤ ਹੁੰਦੀਆਂ ਹਨ, ਜਿਨ੍ਹਾਂ ਨੂੰ ਕੇਵਲ ਜਿਊਂਦਾ ਰੱਖਣ ਲਈ ਹੀ ਆਜ਼ਾਦ ਰੱਖਿਆ ਜਾਵੇ। ਅਜਿਹਾ ਵਰਗ ਗ਼ੁਲਾਮੀ ਨੂੰ ਪਰਾਲਭਧ ਮੰਨਣ ਦੇ ਧਰਮ ਨਾਲ ਜੋੜ ਦਿੱਤਾ ਜਾਂਦਾ ਹੈ। ਇਸ ਵਰਗ ਦੇ ਲੋਕ ਅਗਿਆਨ ਕਲਪਿਤ ਬੰਧਨਾਂ ਅਤੇ ਭਰਮ-ਮੂਲਕ ਕਰਮਾਂ ਦੇ ਸ਼ਿਕਾਰ ਹੋਏ ਰਹਿੰਦੇ ਹਨ ਅਤੇ ਇਨ੍ਹਾਂ ਵਿਚ ਬੰਧੂਆ ਮਜ਼ਦੂਰਾਂ ਵਾਂਗ ਮੁਕਤ ਹੋਣ ਦਾ ਸਾਹਸ ਹੀ ਨਹੀਂ ਬਚਦਾ। ਉਹ ਸੁਣ ਸਕਦੇ ਹਨ,ਮੰਨ ਸਕਦੇ ਹਨ ਪਰ ਕਰ ਨਹੀਂ ਸਕਦੇ। ਸੁੱਤੀ ਮਾਨਸਿਕਤਾ ਵਾਲੇ ਇਹ ਲੋਕ ਕੇਵਲ ਪੂਜਕ ਹੋ ਸਕਦੇ ਹਨ। ਪਰ ਸਿੱਖ ਧਰਮ ਨੇ ਤਾਂ ਧਾਰਕ ਪੈਦਾ ਕੀਤੇ ਹਨ। ਧਰਮ ਸ਼ੋਸ਼ਿਤ ਵਰਗ ਲਈ ਜ਼ੁਲਮ ਸਹਿਣ ਦੀ ਵਚਨ-ਬੱਧਤਾ ਹੋ ਜਾਂਦਾ ਹੈ। ਇਨ੍ਹਾਂ ਲੋਕਾਂ ਨੂੰ ਧਾਰਮਿਕ ਭੈਅ ਵਿੱਚੋਂ ਕੱਢ ਕੇ ਪ੍ਰਭੂ-ਪ੍ਰੇਮ ਤਕ ਲੈ ਕੇ ਜਾਣ ਦਾ ਸਾਹਸ ਸਿੱਖ ਧਰਮ ਨੇ ਕੀਤਾ ਸੀ। ਆਪਣੇ ਵਿਸ਼ਵਾਸ ਦਾ ਆਪ ਮਾਲਕ ਹੋਣ ਦਾ ਇਹ ਸੁਪਨਾ ਖਾਲਸਈ ਰੰਗ ਵਿਚ ਪ੍ਰਗਟ ਹੋ ਗਿਆ ਸੀ। ਇਸ ਦਾ ਪ੍ਰਭਾਵ ਜਿਨ੍ਹਾਂ ਨੇ ਕਬੂਲਿਆ ਉਨ੍ਹਾਂ ਨੇ ਸਮਝੌਤੇ ਨਾਲ ਗ਼ੁਲਾਮੀ ਕਰਨ ਤੋਂ ਇਨਕਾਰ ਕੀਤਾ ਅਤੇ ਨਾ ਡਰਨ, ਨਾ ਡਰਾਉਣ ਨੂੰ ਆਪਣੀ ਹੋਣੀ ਮੰਨ ਲਿਆ। ਇਹ ਗੁਰ ਪਰਸਾਦਿ ਤੋਂ ਤਵ ਪਰਸਾਦਿ ਤਕ ਦਾ ਸਫਰ ਸੀ। ਜੋ ਇਸ ਤੋਂ ਪ੍ਰਭਾਵਿਤ ਹੋਏ ਉਨ੍ਹਾਂ ਨੂੰ ਧਰਮ ਪਰਿਵਰਤਨ ਦੀ ਕੋਟੀ ਵਿਚ ਨਹੀਂ ਗਿਣਿਆ ਜਾ ਸਕਦਾ ਕਿਉਂਕਿ ਇਹ ਇਸਲਾਮੀ ਸੁਰ ਵਿਚ ਕਿਸੇ ਭੈਅ ਕਰਕੇ ਸਿੱਖ ਨਹੀਂ ਸਜੇ ਸਨ। ਇਸ ਨੂੰ ਈਸਾਈ ਸੁਰ ਵਿਚ ਕਿਸੇ ਲਾਲਚ ਅਧੀਨ ਧਰਮ ਧਾਰਨ ਵੀ ਨਹੀ ਕਿਹਾ ਜਾ ਸਕਦਾ। ਅੱਜ ਤਕ ਵੀ ਸਿੱਖੀ ਵਿਚ ਪ੍ਰਵੇਸ਼ ਕਰਨ ਦੀ ਸਿੱਖ ਵਿਧੀ *ਆਪਣਾ ਮੂਲ ਪਛਾਣ* ਅਧੀਨ ਜੋਤਿ ਵਿਕਾਸ ਹੈ। ਏਸੇ ਲਈ ਇਹ ਹਿੰਦੂ ਸੁਰ ਵਿਚ ਘਰ ਵਾਪਸੀ ਵੀ ਨਹੀਂ ਹੈ। ਇੱਛਤ ਧਾਰਮਿਕ ਸਹਿਹੋਂਦ ਜੋ ਸਿੱਖੀ ਦਾ ਸਰੋਕਾਰ ਹੈ, ਧਰਮਾਂ ਨੂੰ ਬਰਦਾਸ਼ਤ ਕਰਨ ਦੀ ਮਜਬੂਰੀ ਨਹੀਂ ਹੈ। ਇਹ ਸਾਰੇ ਪ੍ਰਭਾਵ ਉਹ ਸਨ,ਜਿਹੜੇ ਪਹਿਲਾਂ ਮੌਜੂਦ ਨਹੀ ਸਨ ਅਤੇ ਭਾਰਤੀ ਸਮਾਜ ਵਿਚ ਜਿੱਥੇ ਵੀ ਇਸ ਦਾ ਅਸਰ ਨਜ਼ਰ ਆਉਂਦਾ ਹੈ,ਉਹ ਸਿੱਖ ਧਰਮ ਦਾ ਹੀ ਸਿੱਧਾ ਜਾਂ ਅਸਿੱਧਾ ਪ੍ਰਭਾਵ ਹੈ।

■

# ਆਓ, ਦਸਵੇਂ ਪਾਤਸ਼ਾਹ ਤੋਂ ਕੁਝ ਸਿੱਖੀਏ!

*-ਡਾ. ਅਨੂਪ ਸਿੰਘ**

ਸਮੁੱਚਾ ਸਿੱਖ ਦਰਸ਼ਨ ਤੇ ਵਿਰਾਸਤ ਮਾਨਵਤਾ ਲਈ ਗਿਆਨ ਦਾ ਅਮੁੱਕ ਭੰਡਾਰ, ਮਨੁੱਖੀ ਜਨ-ਜੀਵਨ ਲਈ ਪਥ-ਪ੍ਰਦਰਸ਼ਕ ਤੇ ਪ੍ਰੇਰਨਾ ਸ੍ਰੋਤ ਹੈ। ਲੋੜਾਂ ਦੀ ਲੋੜ ਸਿੱਖਣ-ਸਮਝਣ, ਗ੍ਰਹਿਣ/ਆਤਮਸਾਤ ਕਰਨ ਅਤੇ ਸਿੱਖੇ ਹੋਏ ਅਨੁਸਾਰ ਜੀਵਨ ਸ਼ੈਲੀ ਢਾਲਣ ਦੀ ਹੈ। ਸਿੱਖ ਸ਼ਬਦ ਦਾ ਤਾਂ ਭਾਵਾਰਥ ਹੀ ਨਿਰੰਤਰ ਸਿੱਖਣ-ਸਿਖਾਉਣਾ ਦਾ ਹੈ। ਸਿੱਖ ਦਰਸ਼ਨ ਤੇ ਅਮੀਰ ਸਿੱਖ ਵਿਰਾਸਤ ਨੂੰ ਸਮਝਣ ਲਈ ਦਰਜਨਾਂ ਪੁਸਤਕਾਂ ਦੀ ਲੋੜ ਹੈ, ਪਰ ਇਸ ਲੇਖ ਵਿਚ ਦਸਮ ਪਾਤਸ਼ਾਹ ਦੇ ਜੀਵਨ ਦਰਸ਼ਨ ਤੇ ਅਮਲ ਦੇ ਕੁਝ ਪਾਸਾਰਾਂ ਦੀ ਹੀ ਚਰਚਾ ਕੀਤੀ ਜਾ ਰਹੀ ਹੈ। ਖਾਲਸਾ ਸਾਜਨਾ ਤੋਂ ਲੱਗਭਗ ੯੩ ਸਾਲ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਅਕੀਦੇ ਦੀ ਅਜ਼ਾਦੀ ਲਈ ਸ਼ਾਂਤ ਚਿੱਤ ਰਹਿੰਦਿਆਂ, ਲਾਸਾਨੀ ਸ਼ਹਾਦਤ ਦੇ ਕੇ "ਸ਼ਹੀਦਾਂ ਦੇ ਸਿਰਤਾਜ" ਹੋਣ ਦਾ ਮਾਣ-ਸਤਿਕਾਰ ਦਾ ਰੁਤਬਾ ਪ੍ਰਾਪਤ ਕਰ ਚੁੱਕੇ ਸਨ। ਗੁਰੂ ਸਾਹਿਬ ਅਜੇ ੯ ਸਾਲ ਦੀ ਬਾਲ ਆਯੂ ਵਿਚ ਹੀ ਸਨ, ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਕਿਸੇ ਦੂਜੇ ਦੇ ਧਰਮ ਦੀ ਰਾਖੀ ਲਈ ਮਹਾਨ ਸ਼ਹਾਦਤ ਦੇ ਕੇ "ਹਿੰਦ ਦੀ ਚਾਦਰ" ਹੋਣ ਦਾ ਮਾਣ/ਰੁਤਬਾ ਹਾਸਲ ਕਰ ਚੁੱਕੇ ਸਨ।

ਭੰਗਾਣੀ ਦਾ ਯੁੱਧ ਦਸਵੇਂ ਪਾਤਸ਼ਾਹ ਸ਼ਾਨ ਨਾਲ ਜਿੱਤ ਗਏ ਅਤੇ ਹੋਰ ਕਈ ਜੰਗਾਂ 'ਚ ਵੀ ਆਪਣੀ ਯੁੱਧ-ਨੀਤੀ ਤੇ ਸ਼ਕਤੀ ਦਾ ਸਿੱਕਾ ਮੰਨਵਾ ਚੁੱਕੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ੯੩ ਸਾਲ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ੨੪ ਸਾਲ ਬਾਅਦ ਦਸਵੇਂ ਪਾਤਸ਼ਾਹ ਨੇ ੧੬੯੯ ਈ. ਦੀ ਵੈਸਾਖੀ ਨੂੰ ਖਾਲਸਾ ਪੰਥ ਦੀ ਸਿਰਜਣਾ ਕਰ ਕੇ ਇਕ ਨਵੇਂ ਮਨੁੱਖ ਦਾ, ਸਿਰਲੱਥਾਂ ਦੀ ਇਕ ਜਥੇਬੰਦੀ ਦਾ ਨਿਰਮਾਣ ਕੀਤਾ। ਉਨ੍ਹਾਂ ਪਾਸ ਸ਼ਾਨਦਾਰ ਅਤੀਤ, ਕੁਰਬਾਨੀਆਂ ਦੀ ਮਹਾਨ ਵਿਰਾਸਤ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ 'ਚ ਸਿੱਖ ਦਰਸ਼ਨ ਅਤੇ ਦੂਜੇ ਪਾਸੇ ਮੁਗ਼ਲ ਹਾਕਮਾਂ ਦੇ ਜ਼ੁਲਮ ਤੇ ਆਮ ਲੋਕਾਂ ਦੇ ਸ਼ੋਸ਼ਣ ਦਾ ਇਤਿਹਾਸ ਸੀ। ਗੁਰੂ ਸਾਹਿਬ ਇਸ ਅਤੀਤ ਦੇ ਸਨਮੁਖ ਆਪਣੀ ਅਸੀਮ ਬੌਧਿਕ ਸਮਰੱਥਾ, ਡੂੰਘੇ ਚਿੰਤਨ-ਮੰਥਨ ਅਤੇ ਮਾਨਸਿਕ ਇਕਾਗਰਤਾ ਨਾਲ ਇਸ ਸਿੱਟੇ 'ਤੇ ਪੁੱਜੇ ਕਿ ਦੋ ਮਹਾਨਤਮ ਸ਼ਖ਼ਸੀਅਤਾਂ ਦੀਆਂ ਲਾਸਾਨੀ ਸ਼ਾਂਤਮਈ ਸ਼ਹਾਦਤਾਂ ਦੇ ਬਾਵਜੂਦ ਜ਼ੁਲਮ ਨੂੰ ਠੱਲ੍ਹ ਨਹੀਂ ਪੈ ਰਹੀ; ਗ਼ਰੀਬਾਂ-ਮਜ਼ਲੂਮਾਂ ਦਾ ਬੇਕਿਰਕ ਆਰਥਿਕ, ਰਾਜਨੀਤਕ ਤੇ ਸਮਾਜ-ਸੱਭਿਆਚਾਰਕ ਸ਼ੋਸ਼ਣ ਹੋ ਰਿਹਾ ਹੈ ਅਤੇ ਹਿੰਦੂ ਭਾਈਚਾਰੇ ਦਾ ਜਬਰਦਸਤੀ ਧਰਮ ਪਰਿਵਰਤਨ ਕੀਤਾ ਜਾ ਰਿਹਾ ਹੈ। ਇਸ ਮਨੋਸਥਿਤੀ 'ਚ ਉਹ ਖਾਲਸੇ ਦੀ ਸਿਰਜਣਾ ਕਰਨ ਦਾ ਇਤਿਹਾਸਿਕ ਫੈਸਲਾ ਕਰਦੇ ਹਨ। ਸੰਭਵ ਸੁਹਿਰਦਤਾ ਤੇ ਦਸਵੇਂ ਪਾਤਸ਼ਾਹ ਪ੍ਰਤੀ

**੧੪੨, ਅਰਬਨ ਅਸਟੇਟ, ਬਟਾਲਾ-੧੪੩੫੦੫। ਮੋ: +੯੧੯੮੭੬੮-੦੧੨੬੮*

ਸਤਿਕਾਰ ਦੇ ਸਨਮੁਖ ਇਹ ਕਹਿਣ 'ਚ ਕੋਈ ਝਿਜਕ ਨਹੀਂ ਕਿ ਉਹ ਇਸ ਸਿੱਟੇ 'ਤੇ ਪੁੱਜੇ ਸਨ ਕਿ ਵਿਅਕਤੀਗਤ ਕੁਰਬਾਨੀਆਂ ਲੋਕਾਂ ਨੂੰ ਸ਼ੋਸ਼ਣ, ਲੁੱਟ-ਖੋਹ ਤੇ ਜ਼ੁਲਮ-ਜਬਰ ਖ਼ਿਲਾਫ਼ ਵਕਤੀ ਤੌਰ 'ਤੇ ਉਭਾਰ ਸਕਦੀਆਂ ਹਨ; ਉਨ੍ਹਾਂ ਅੰਦਰ ਰੋਹ-ਰੋਸ ਦੀ ਭਾਵਨਾ ਨੂੰ ਪ੍ਰਜਵਲਿਤ ਕਰ ਸਕਦੀਆਂ ਹਨ, ਲੋਕ-ਚੇਤਨਾ ਨੂੰ ਉਚਿਆ ਸਕਦੀਆਂ ਹਨ, ਪਰ ਸਥਾਈ ਰੂਪ 'ਚ ਸ਼ੋਸ਼ਣ ਤੇ ਜ਼ੁਲਮ ਤੇ ਜ਼ਬਰ ਦਾ ਖਾਤਮਾ ਨਹੀਂ ਕਰ ਸਕਦੀਆਂ। ਇਸ ਸਥਿਤੀ 'ਚ ਚੇਤੰਨ ਸੰਗਤ ਦਾ ਇਕ ਸੰਗਠਨ/ਜਥੇਬੰਦੀ ਲੋੜੀਂਦੀ ਹੈ ਜੋ ਨਿਰੰਤਰ ਸੰਘਰਸ਼ਸ਼ੀਲ ਰਹੇ। ਖਾਲਸੇ ਦੀ ਸਿਰਜਣਾ, ਖਾਲਸਾ ਪੰਥ ਦੀ ਸਾਜਨਾ ਅਤੇ ਅਗਵਾਈ ਲਈ ਪੰਜ ਅਤੀ ਸਮਰਪਿਤ, ਅਡੋਲ ਤੇ ਹਰ ਪੱਖ ਤੋਂ ਸੁਯੋਗ ਆਗੂ ਸੰਗਠਨ ਦੀ ਲੋੜ ਹੈ। ਵਿਅਕਤੀ ਜਾਂ ਕੋਈ ਇਕ ਸ਼ਖ਼ਸੀਅਤ ਭਾਵੇਂ ਉਹ ਕਿੰਨੀ ਵੀ ਸੁਯੋਗ ਤੇ ਸਮਰੱਥਾਵਾਨ ਹੋਵੇ, ਦੀ ਥਾਂ ਦਸਵੇਂ ਪਾਤਸ਼ਾਹ ਸਮੂਹਿਕ ਲੀਡਰਸ਼ਿਪ ਵਿਚ ਵਿਸ਼ਵਾਸ ਪ੍ਰਗਟ ਕਰ ਰਹੇ ਹਨ। ਉਹ ਸ਼ੋਸ਼ਣ ਤੇ ਜ਼ੁਲਮ-ਜ਼ਬਰ ਦੇ ਖਾਤਮੇ ਲਈ ਸੁਚੇਤ/ਚੇਤੰਨ ਲੋਕਾਂ ਦੀ ਸਮੂਹਿਕ ਲੀਡਰਸ਼ਿਪ ਦੀ ਅਗਵਾਈ ਹੇਠ ਇਕ ਜਥੇਬੰਦੀ/ਸੰਗਠਨ ਦਾ ਨਿਰਮਾਣ ਕਰ ਰਹੇ ਸਨ ਤੇ ਉਨ੍ਹਾਂ ਨੇ ਅਮਲ 'ਚ ਕਰ ਵਿਖਾਇਆ। ਇਹ ਗੱਲ ਵਿਸ਼ੇਸ਼ ਕਰਕੇ ਵਿਚਾਰਨ ਵਾਲੀ ਹੈ ਕਿ ਅਮਰੀਕਾ, ਯੂਰਪ ਤੇ ਰੂਸ ਆਦਿ ਵਿਚ ਇਹ ਸੋਝੀ ਦੋ ਸਦੀਆਂ ਬਾਅਦ ਆਉਂਦੀ ਹੈ।

ਦਸਵੇਂ ਪਾਤਸ਼ਾਹ ਪਾਸੋਂ ਅਗਲੀ ਸਿੱਖਣ ਵਾਲੀ ਮਹੱਤਵਪੂਰਨ ਗੱਲ ਵੀ ਇਸੇ ਪ੍ਰਸੰਗ ਤੇ ਪਿਛੋਕੜ 'ਚ ਹੈ। ਚੇਤੰਨ/ਸੂਝਵਾਨ/ਗਿਆਨਵਾਨ ਕਿਨ੍ਹਾਂ ਲੋਕਾਂ ਨੂੰ ਕਰਨਾ ਹੈ? ਜਥੇਬੰਦ ਕਿਨ੍ਹਾਂ ਲੋਕਾਂ ਨੂੰ ਕਰਨ ਦੀ ਲੋੜ ਹੈ? ਸੂਝਵਾਨ ਲੋਕਾਂ ਨੂੰ ਸੰਗਠਿਤ ਕਿਉਂ ਕਰਨਾ ਹੈ? ਗੁਰੂ ਸਾਹਿਬ ਦਾ ਰਵਾਲਸਰ (ਹਿਮਾਚਲ ਪ੍ਰਦੇਸ਼) 'ਚ ਬਾਈ ਧਾਰ ਦੇ ਰਾਜਿਆਂ ਨਾਲ ਹੋਇਆ ਸੰਵਾਦ ਇਨ੍ਹਾਂ ਪ੍ਰਸ਼ਨਾਂ ਦਾ ਬਾਖ਼ੂਬੀ ਉੱਤਰ ਦਿੰਦਾ ਹੈ। ਜਦੋਂ ਬਾਈ ਧਾਰ ਦੇ ਛੋਟੇ-ਛੋਟੇ ਹਿੰਦੂ ਰਾਜੇ ਗੁਰੂ ਸਾਹਿਬ ਨੂੰ ਡਰਾਉਣ-ਧਮਕਾਉਣ ਤੇ ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ ਨੂੰ ਛੁਡਾਉਣ 'ਚ ਅਸਫਲ ਰਹਿੰਦੇ ਹਨ ਤਾਂ ਉਹ ਗੁਰੂ ਸਾਹਿਬ ਨੂੰ ਉੱਕਤ ਸਥਾਨ 'ਤੇ ਮਿਲ ਕੇ ਬੇਨਤੀ ਕਰਦੇ ਹਨ ਕਿ ਅਸੀਂ ਤੁਹਾਡੇ ਸਿੱਖ/ਸਿੰਘ ਸਜ ਜਾਂਦੇ ਹਾਂ ਭਾਵ ਅੰਮ੍ਰਿਤ-ਪਾਨ ਕਰ ਕੇ ਖਾਲਸਾ ਫੌਜ ਦਾ ਹਿੱਸਾ ਬਣ ਜਾਂਦੇ ਹਾਂ, ਪਰ ਤੁਸੀਂ ਕਥਿਤ ਨਿਮਨ ਜਾਤੀਆਂ ਨੂੰ ਛੱਡ ਦਿਉ। ਗੁਰੂ ਸਾਹਿਬ ਨੇ ਇਹ ਸਖਤੀ ਨਾਲ ਰੱਦ ਕਰ ਦਿੱਤਾ। ਪਹਾੜੀ ਰਾਜਿਆਂ ਨੇ ਸਲਾਹ ਕਰ ਕੇ ਦੂਜੀ ਤਜਵੀਜ਼ ਪੇਸ਼ ਕੀਤੀ ਕਿ ਸਾਨੂੰ ਵੱਖ ਅੰਮ੍ਰਿਤ ਛਕਾ ਦਿਉ ਅਤੇ ਇਨ੍ਹਾਂ ਨੂੰ ਸਾਡੇ ਤੋਂ ਵੱਖ ਅੰਮ੍ਰਿਤ ਛਕਾਇਆ ਕਰੋ। ਗੁਰੂ ਸਾਹਿਬ ਨੇ ਇਹ ਤਜਵੀਜ਼ ਵੀ ਰੱਦ ਕਰ ਦਿੱਤੀ। ਕਾਰਨ? ਗੁਰੂ ਸਾਹਿਬ ਦਾ ਦ੍ਰਿੜ੍ਹ ਵਿਸ਼ਵਾਸ ਤੇ ਦਰੁੱਸਤ ਦੈਵੀ ਸਮਝਦਾਰੀ ਸੀ ਕਿ ਸ਼ੋਸ਼ਿਤ ਤੇ ਵੰਚਿਤ-ਵਿਹੂਣੀ ਧਿਰ ਨੂੰ ਹੀ ਗਿਆਨਵਾਨ, ਸੂਝਵਾਨ ਤੇ ਸੁਚੇਤ ਕਰਨ ਦੀ ਜ਼ਰੂਰਤ ਹੈ। ਉਸ ਵੇਲੇ ਦੇ ਹਿੰਦੁਸਤਾਨ ਵਿਚ ਅਤੇ ਵੱਡੀ ਹੱਦ ਤਕ ਅੱਜ ਵੀ ਨਿਮਨ ਸਮਝੀਆਂ ਜਾਂਦੀਆਂ ਜਾਤੀਆਂ ਦੋਹਰੀ ਗ਼ੁਲਾਮੀ ਦਾ ਸ਼ਿਕਾਰ ਹਨ। ਹਕੂਮਤੀ ਜਬਰ ਵੀ ਇਨ੍ਹਾਂ ਵਰਗਾਂ 'ਤੇ ਹੀ ਸਭ ਤੋਂ ਵੱਧ ਹੁੰਦਾ ਹੈ ਅਤੇ ਇਹ ਜਾਤੀਆਂ

ਹੀ ਜਾਤ-ਪਾਤੀ ਦਾਬੇ ਤੇ ਸ਼ੋਸ਼ਣ ਦਾ ਸ਼ਿਕਾਰ ਹਨ, ਭਾਵ ਸਮਾਜਿਕ ਜਬਰ ਤੇ ਜ਼ੁਲਮ ਦਾ ਸ਼ਿਕਾਰ ਹਨ। ਇਸ ਵਰਗ ਨੂੰ ਹੀ ਜਥੇਬੰਦ ਹੋਣ ਦੀ ਲੋੜ ਹੈ। ਇਨ੍ਹਾਂ ਵਰਗਾਂ ਦਾ ਕੋਈ ਕੱਲਾ-ਕਾਰਾ ਵਿਅਕਤੀ ਜ਼ੁਲਮ, ਅਨਿਆਂ ਤੇ ਧੱਕੇ ਦਾ ਵਿਰੋਧ ਨਹੀਂ ਕਰ ਸਕਦਾ। ਸਮੂਹਿਕ ਯਤਨਾਂ ਦੀ ਇਨ੍ਹਾਂ ਵਰਗਾਂ ਨੂੰ ਹੀ ਲੋੜ ਹੈ। ਆਰ-ਪਾਰ ਦੀ ਲੜਾਈ/ਆਹ-ਧਾਹ ਦੀ ਲੜਾਈ ਵਿਚ ਸਾਧਨ-ਹੀਣ ਵਰਗਾਂ ਨੇ ਹੀ ਲੜਨਾ ਹੁੰਦਾ ਹੈ। ਸਾਧਨ-ਸੰਪੰਨ ਅਤੇ ਸੱਤਾ-ਸੰਪੰਨ ਧਿਰਾਂ ਲਗਾਤਾਰ ਆਪਣਾ ਲਾਭ-ਹਾਨੀ ਵੇਖਦੀਆਂ ਰਹਿੰਦੀਆਂ ਹਨ। ਇਸ ਲਈ ਗੁਰੂ ਸਾਹਿਬ ਨੇ ਸੁਚੇਤ ਪੱਧਰ 'ਤੇ ਕਥਿਤ ਨਿਮਨ ਵਰਗਾਂ ਨੂੰ ਆਪਣੀ ਫੌਜ (ਖਾਲਸਾ ਫੌਜ) ਵਿਚ ਸ਼ਾਮਲ ਕੀਤਾ। ਵੰਚਿਤ-ਵਿਹੂਣੀ ਧਿਰ ਨੇ ਹੀ ਹੱਕਾਂ-ਹਿੱਤਾਂ ਤੇ ਨਿਆਂ ਲਈ ਅਤੇ ਜ਼ੋਰ-ਜਬਰ ਦੇ ਖ਼ਿਲਾਫ਼ ਜੂਝਣਾ ਹੁੰਦਾ ਹੈ। ਉਨ੍ਹਾਂ ਨੇ ਜਾਂ ਤਾਂ ਸਾਧਨ ਤੇ ਸੱਤਾ-ਸੰਪੰਨ ਧਿਰਾਂ ਨੂੰ ਹਰਾ ਦੇਣਾ ਹੁੰਦਾ ਹੈ ਜਾਂ ਲੜਦਿਆਂ-ਜੂਝਦਿਆਂ ਰਣ-ਤੱਤੇ 'ਚ ਸ਼ਹੀਦ ਹੋ ਜਾਣਾ ਹੁੰਦਾ ਹੈ।

ਤੀਜੇ, ਗੁਰੂ ਸਾਹਿਬਾਨ ਦਾ ਸਹਿਜ ਨਾਲ ਆਪਣੇ ਮਿਸ਼ਨ ਵਿਚ ਨਿਰੰਤਰ ਕਾਰਜਸ਼ੀਲ ਰਹਿਣਾ ਸਾਡੇ ਲਈ ਪੱਥ-ਪ੍ਰਦਰਸ਼ਕ ਦੀ ਭੂਮਿਕਾ ਨੂੰ ਰੇਖਾਂਕਿਤ ਕਰਦਾ ਹੈ। ਗੁਰੂ ਨਾਨਕ ਸਾਹਿਬ ਦੀਆਂ ਪ੍ਰਚਾਰ ਫੇਰੀਆਂ ਅਤੇ ਕਰਤਾਪੁਰ ਸਾਹਿਬ ਵਿਖੇ ਹੱਥੀਂ ਕਿਰਤ ਕਰਨ ਦਾ ਲੰਮਾ ਅਭਿਆਸ ਸਾਡੇ ਦ੍ਰਿਸ਼ਟੀਗੋਚਰ ਹੁੰਦਾ ਹੈ। ਦਸਵੇਂ ਪਾਤਸ਼ਾਹ ਨੇ ੧੬੯੯ ਈ. ਨੂੰ ਖਾਲਸਾ ਸਾਜਨਾ ਦਾ ਕ੍ਰਾਂਤੀਕਾਰੀ ਕਦਮ ਚੁੱਕਿਆ, ਜਿਸ ਨੇ ਭਾਰਤ ਦੇ ਇਤਿਹਾਸ ਵਿਚ ਸੂਹੇ ਹਰਫ਼ਾਂ 'ਚ ਲਿਖਿਆ ਜਾਣ ਵਾਲਾ ਅਧਿਆਇ ਜੋੜਿਆ। ਇੱਥੇ ਇਕ ਗੱਲ ਸਮਝਣ ਤੇ ਦੁਹਰਾਉਣ ਵਾਲੀ ਹੈ ਕਿ ਗੁਰੂ ਨਾਨਕ ਸਾਹਿਬ ਦਾ ਮਿਸ਼ਨ ਹੀ ਬਾਕੀ ਨੌਂ ਗੁਰੂ ਸਾਹਿਬਾਨ ਅਤੇ "ਸ਼ਬਦ ਗੁਰੂ" ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮਿਸ਼ਨ ਹੈ। ਗੁਰੂ ਨਾਨਕ ਸਾਹਿਬ ਤੋਂ ਹੀ ਧਰਮਸਾਲ, ਸੰਗਤ, ਗਿਆਨ/ਸੂਝ ਦੀ ਆਧਾਰੀ ਭੂਮਿਕਾ ਨੂੰ ਦ੍ਰਿੜ੍ਹਾਉਣ ਦਾ ਅਮਲ ਸ਼ੁਰੂ ਹੁੰਦਾ ਹੈ। ਮੰਜੀਆਂ ਸਥਾਪਿਤ ਕਰਨ ਤੇ ਮਸੰਦ ਪ੍ਰਥਾ ਦਾ ਅਰੰਭ ਗੁਰੂ ਸਾਹਿਬ ਹੀ ਕਰਦੇ ਹਨ ਤਾਂ ਜੋ ਸਿੱਖ ਦਰਸ਼ਨ ਤੇ ਸਿਧਾਂਤ ਦਾ ਪ੍ਰਚਾਰ-ਸੰਚਾਰ ਦੂਰ-ਦੂਰ ਤਕ ਹੋਵੇ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਲਾਸਾਨੀ ਸ਼ਹਾਦਤ ਤੋਂ ੨੪ ਸਾਲ ਬਾਅਦ ਦਸਵੇਂ ਪਾਤਸ਼ਾਹ ਨੇ ਖਾਲਸੇ ਦੀ ਸਿਰਜਣਾ ਕਰ ਕੇ ਇਕ ਨਵੇਂ ਕ੍ਰਾਂਤੀਕਾਰੀ ਮਨੁੱਖ ਨੂੰ ਸਾਕਾਰ ਕਰ ਦਿੱਤਾ ਜੋ ਅਨਿਆਂ, ਸ਼ੋਸ਼ਣ ਤੇ ਜ਼ੁਲਮ ਵਿਰੁੱਧ ਟੱਕਰ ਲੈ ਸਕੇ। ਖਾਲਸਾ ਸਾਜਣ ਤਕ ਗੁਰੂ ਸਾਹਿਬ ਨੇ ਜਿਸ ਸਹਿਜ, ਠਰ੍ਹੰਮੇ, ਸਬਰ ਸੰਤੋਖ ਤੇ ਧੀਰਜ ਦਾ ਗੁਣ-ਗਾਇਨ ਕੀਤਾ ਉਸ ਨੂੰ ਅਮਲੀ ਜੀਵਨ ਵਿਚ ਬਾ-ਕਮਾਲ ਢੰਗ ਨਾਲ ਲਾਗੂ ਕੀਤਾ। ਅਸੀਂ ਆਪਣੀ ਜ਼ਿੰਦਗੀ ਵਿਚ ਵੇਖਦੇ ਹਾਂ ਕਿ ਜੇਕਰ ਕੋਈ ਸਾਡਾ ਟੀਚਾ, ਮੰਜ਼ਿਲ ਹਾਸਲ ਨਹੀਂ ਹੁੰਦੀ ਜਾਂ ਸਾਡੇ ਉਦੇਸ਼-ਮੰਤਵ ਦੀ ਪੂਰਤੀ ਨਹੀਂ ਹੁੰਦੀ ਤਾਂ ਅਸੀਂ ਛਟਪਟਾਉਣਾ ਸ਼ੁਰੂ ਕਰ ਦਿੰਦੇ ਹਾਂ, ਪਰ ਮਨੁੱਖਤਾ ਦੇ ਰਹਿਬਰ ਕਈ ਸਾਲ ਇੱਕ ਉਦੇਸ਼ ਦੀ ਪੂਰਤੀ ਲਈ ਲਗਾ ਦਿੰਦੇ ਹਨ। ਧੰਨ ਹਨ ਗੁਰੂ ਸਾਹਿਬਾਨ ਤੇ ਧੰਨ ਹੈ ਉਨ੍ਹਾਂ ਦੀ ਕਮਾਈ। ਉਦੇਸ਼ ਦੀ ਪੂਰਤੀ ਲਈ ਨਿਰੰਤਰ ਨਿਸ਼ਠਾ ਨਾਲ ਲੱਗੇ ਰਹਿਣ ਤੇ ਉਦੇਸ਼ ਦੀ

ਪਵਿੱਤਰਤਾ-ਪਾਵਨਤਾ ਬਾਰੇ ਸਪਸ਼ਟ ਹੋਣ ਦੀ ਲੋੜ ਹੁੰਦੀ ਹੈ।

ਦਸਵੇਂ ਪਾਤਸ਼ਾਹ ਤੋਂ ਚੌਥਾ ਅਤੀ ਮਹੱਤਵਪੂਰਨ ਸਬਕ ਜੋ ਸਿੱਖਿਆ ਜਾ ਸਕਦਾ ਹੈ, ਉਹ ਹੈ ਜੇਕਰ ਲੋਕਾਂ ਨੂੰ ਹੱਕ, ਸੱਚ ਤੇ ਨਿਆਂ ਲਈ ਅਤੇ ਜ਼ੋਰ-ਜ਼ੁਲਮ ਤੇ ਸ਼ੋਸ਼ਣ ਦੇ ਵਿਰੁੱਧ ਚੇਤੰਨ, ਜਥੇਬੰਦ ਤੇ ਸੰਘਰਸ਼ਸ਼ੀਲ ਕਰਨਾ ਹੈ, ਤਾਂ ਸਭ ਤੋਂ ਪਹਿਲਾਂ ਘਰ-ਪਰਵਾਰ ਤੇ ਆਪਣੇ ਨਜ਼ਦੀਕੀਆਂ ਤੋਂ ਸ਼ੁਰੂ ਕਰਨਾ ਚਾਹੀਦਾ ਹੈ। ਉਨ੍ਹਾਂ ਨੇ ਆਪਣੇ ਪਿਤਾ ਜੀ ਨੂੰ ਕੁਰਬਾਨੀ ਲਈ ਆਪ ਤੋਰਿਆ ਅਤੇ ਆਪਣੇ ਵੱਡੇ ਸਾਹਿਬਜ਼ਾਦਿਆਂ ਨੂੰ ਵਿਸ਼ਵ ਦੀ ਸਭ ਤੋਂ ਅਸਾਵੀਂ ਜੰਗ ਵਿਚ ਆਪਣੇ ਹੱਥੀਂ ਤਿਆਰ ਕਰ ਕੇ ਤੇ ਥਾਪੜਾ ਦੇ ਕੇ ਤੋਰਿਆ, ਜਿੱਥੋਂ ਪਤਾ ਸੀ ਜਿਊਂਦੇ ਜੀਅ ਵਾਪਸ ਨਹੀਂ ਮੁੜਿਆ ਜਾ ਸਕਦਾ। ਇਤਿਹਾਸ ਵਿਚ ਅਜਿਹੀ ਮਿਸਾਲ ਦੁਰਲੱਭ ਹੈ। ਛੋਟੇ ਸਾਹਿਬਜ਼ਾਦਿਆਂ ਤੇ ਫਰਿਸ਼ਤਿਆਂ ਵਰਗੀ ਆਪਣੀ ਪੂਜਨੀਕ ਮਾਤਾ ਜੀ ਦੀ ਸ਼ਹਾਦਤ ’ਤੇ ਵੀ ਅੱਥਰੂ ਨਹੀਂ ਕੇਰਿਆ। ਅੱਜ ਦੇ ਆਗੂ ਪਹਿਲਾਂ ਤਾਂ ਹੱਕ, ਸੱਚ ਤੇ ਨਿਆਂ ਲਈ ਖਲੋਂਦੇ ਹੀ ਨਹੀਂ ਹਨ ਅਤੇ ਜੇਕਰ ਕੋਈ ਅਜਿਹੀ ਸਥਿਤੀ ਬਣ ਜਾਵੇ ਤਾਂ ਉਹ ਧੀਆਂ-ਪੁੱਤਾਂ ਨੂੰ ਪਹਿਲਾਂ ਸੁਰੱਖਿਅਤ ਥਾਵਾਂ ’ਤੇ ਭੇਜ ਦਿੰਦੇ ਹਨ। ਇਨ੍ਹਾਂ ਦੀ ਹਾਲਤ “ਲੋਕਾਂ ਵੇ ਅਗਾਂਹ ਤੇ ਪੁੱਤਾ ਵੇ ਪਿਛਾਂਹ ਵਾਲੀ” ਹੋ ਜਾਂਦੀ ਹਨ। ਦੂਜੇ ਪਾਸੇ ਦਸਵੇਂ ਪਾਤਸ਼ਾਹ ਹਨ ਜੋ ਅਮਲ ਵਿਚ ਕਹਿੰਦੇ ਤੇ ਕਰਦੇ ਹਨ ਕਿ ਜੇਕਰ ਲੋਕਾਂ ਨੂੰ ਤਿਆਗ ਤੇ ਕੁਰਬਾਨੀ ਲਈ ਤਿਆਰ ਕਰਨਾ ਹੈ ਤਾਂ ਘਰ-ਪਰਵਾਰ ਤੋਂ ਸ਼ੁਰੂਆਤ ਕੀਤੀ ਜਾਵੇ। ਭਾਵ ਨਿੱਜ ਤੋਂ ਸ਼ੁਰੂ ਕੀਤਾ ਜਾਵੇ। ਚੰਮ-ਖੁਸ਼ੀਆਂ ਅਤੇ ਘਰ-ਪਰਵਾਰ ਦੇ ਸੁਖ ਤਿਆਗੇ ਜਾਣ। ਜਿਨ੍ਹਾਂ ਲੋਕਾਂ ਦੇ ਹੱਕਾਂ-ਹਿੱਤਾਂ ਲਈ ਖਲੋਣਾ ਹੈ, ਉਨ੍ਹਾਂ ਵਿਚ ਰਿਹਾ ਜਾਵੇ ਅਤੇ ਉਨ੍ਹਾਂ ਨਾਲ ਡਟ ਕੇ ਉਨ੍ਹਾਂ ਵਾਂਗ ਵਿਚਰਿਆ ਜਾਵੇ। ਯਾਦ ਰੱਖੋ, ਗੁਰੂ ਪਾਤਸ਼ਾਹ ਨੇ ਪੰਜ ਪਿਆਰਿਆਂ ਨੂੰ ਬੇਨਤੀ ਕੀਤੀ ਸੀ ਕਿ ਮੈਨੂੰ ਵੀ ਆਪਣੇ ਵਰਗਾ ਬਣਾ ਲਉ ਭਾਵ ਮੈਨੂੰ ਵੀ ਅੰਮ੍ਰਿਤ ਦੀ ਦਾਤ ਬਖਸ਼ੋ।

ਦਸਵੇਂ ਪਾਤਸ਼ਾਹ ਤੋਂ ਇਕ ਸਬਕ ਸਾਡੇ ਲੇਖਕ/ਕਲਾਕਾਰ ਜੇਕਰ ਸਿੱਖਣਾ ਚਾਹੁਣ ਤਾਂ ਸਿੱਖ ਸਕਦੇ ਹਨ। ਇਹ ਸਬਕ ਹੈ ਕਿ ਲੇਖਕਾਂ/ਸਾਹਿਤਕਾਰਾਂ ਤੇ ਕਲਾਕਾਰਾਂ ਨੇ ਕੇਵਲ ਲਿਖਣਾ/ਸਾਹਿਤ ਸਿਰਜਣਾ ਜਾਂ ਕਲਾ-ਕ੍ਰਿਤੀਆਂ ਹੀ ਨਹੀਂ ਸਿਰਜਣੀਆਂ ਹੁੰਦੀਆਂ, ਉਨ੍ਹਾਂ ਨੇ ਇਕ ਸਮਾਜਿਕ ਕਾਰਕੁੰਨ ਵਜੋਂ ਪੀੜਤ ਤੇ ਵੰਚਿਤ ਧਿਰ ਨਾਲ ਖਲੋਣਾ ਵੀ ਹੁੰਦਾ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਸਾਡੇ ਲੇਖਕਾਂ/ਸਾਹਿਤਕਾਰਾਂ ਨੂੰ ਆਪਣੀ ਧਿਰ/ਆਪਣਾ ਪਾਠਕ ਵਰਗ ਚੁਣਨਾ ਹੋਵੇਗਾ ਕਿ ਉਨ੍ਹਾਂ ਨੇ ਸ਼ੋਸ਼ਿਤਾਂ/ਪੀੜਤਾਂ ਲਈ ਲਿਖਣਾ ਹੈ ਜਾਂ ਸ਼ੋਸ਼ਕਾਂ ਤੇ ਜ਼ਾਲਮਾਂ-ਜਾਬਰਾਂ ਲਈ ਲਿਖਣਾ ਹੈ। ਸਾਹਿਤਕਾਰਾਂ ਤੇ ਕਲਾਕਾਰਾਂ ਨੂੰ ਫੈਸਲਾ ਕਰਨ ਹੋਵੇਗਾ ਕਿ ਉਨ੍ਹਾਂ ਨੇ ਵੰਚਿਤ-ਵਿਹੂਣੀ ਧਿਰ/ਸਾਧਨਹੀਣ ਧਿਰ ਨਾਲ ਖਲੋਣਾ ਹੈ ਜਾਂ ਸਾਧਨ ਤੇ ਸੰਪੰਨ-ਧਿਰ ਨਾਲ ਖਲੋਣਾ ਹੈ। ਦਸਵੇਂ ਪਾਤਸ਼ਾਹ ਦੇ ਪੁਰਖਿਆਂ ਨੇ ਹੀ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ) ਗ਼ਰੀਬਾਂ-ਮਜ਼ਲੂਮਾਂ ਨਾਲ ਡਟ ਕੇ ਤੇ ਨਿਰਭੈ ਹੋ ਕੇ ਖਲੋਣ ਦੇ ਸੈਂਕੜੇ/ਹਜ਼ਾਰਾਂ ਸਿਧਾਂਤਕ ਤੇ ਅਮਲੀ ਕਾਰਨਾਮੇ ਸਿਰੇ ਚਾੜੇ। ਸੋ ਵਿਰਾਸਤ ’ਚ ਪਈ ਪੈੜ-ਚਾਲ

'ਤੇ ਹੀ ਉਹ ਚੱਲੇ। ਇਸ ਲਈ ਸਾਡੇ ਲੇਖਕਾਂ/ਸਾਹਿਤਕਾਰਾਂ ਤੇ ਕਲਾਕਾਰਾਂ ਨੂੰ ਵੀ ਗੁਰੂ ਸਾਹਿਬ ਦੇ ਦਰਸਾਏ ਮਾਰਗ 'ਤੇ ਚੱਲਣ ਲਈ ਗਾਡੀ ਰਾਹ ਤਿਆਰ ਹੈ। ਦੂਜੇ, ਦਸਵੇਂ ਪਾਤਸ਼ਾਹ ਜਿੱਥੇ ਕਲਮ ਦੇ ਧਨੀ, ਵੱਡੇ ਵਿਦਵਾਨ ਤੇ ਬਹੁ-ਭਾਸ਼ਾਈ ਮਾਹਿਰ ਸਨ, ਉੱਥੇ ਲੇਖਕਾਂ/ਕਵੀਆਂ ਤੇ ਕਲਾਕਾਰਾਂ ਦੇ ਸਰਪ੍ਰਸਤ ਤੇ ਹਮਦਰਦ ਸਨ। ਤੀਜੇ ਤੇ ਸਭ ਤੋਂ ਮਹੱਤਵਪੂਰਨ ਸਬਕ ਜੋ ਦਸਵੇਂ ਪਾਤਸ਼ਾਹ ਤੋਂ ਸਿੱਖਣਾ ਬਣਦਾ ਹੈ, ਉਹ ਹੈ ਕਿ ਕੇਵਲ ਸਾਹਿਤ ਸਿਰਜਣਾ ਹੀ ਨਹੀਂ ਕਰਨੀ, ਸਗੋਂ ਲੋੜ ਪੈਣ 'ਤੇ ਗਰੀਬਾਂ-ਮਜ਼ਲੂਮਾਂ ਨਾਲ ਸਰੀਰਕ ਤੌਰ 'ਤੇ ਖਲੋਣਾ ਹੈ ਅਤੇ ਹੱਕ, ਸੱਚ ਤੇ ਇਨਸਾਫ ਲਈ ਉਨ੍ਹਾਂ ਜਥੇਬੰਦਕ ਸਰਗਰਮੀਆਂ ਵਿਚ ਵਧ-ਚੜ੍ਹ ਕੇ ਹਿੱਸਾ ਲੈਣਾ ਹੈ। ਇਕ ਸਮਾਜਿਕ ਤੇ ਜਥੇਬੰਦਕ ਆਗੂ ਵਜੋਂ ਉਨ੍ਹਾਂ ਨਾਲ ਵਿਚਰਨਾ ਹੈ। ਦਸਵੇਂ ਪਾਤਸ਼ਾਹ ਕਲਮ ਦੇ ਧਨੀ ਹੋਣ ਦੇ ਨਾਲ-ਨਾਲ ਤੇਗ ਦੇ ਧਨੀ ਹੋਣ ਦੀ ਹਕੀਕਤ ਤਾਂ ਸਮੁੱਚਾ ਸੰਸਾਰ ਜਾਣਦਾ ਹੈ।

ਦਸਵੇਂ ਪਾਤਸ਼ਾਹ ਤੋਂ ਅਗਲਾ ਸਬਕ ਜੋ ਅਸੀਂ ਸਿੱਖ ਸਕਦੇ ਹਾਂ ਜਾਂ ਗ੍ਰਹਿਣ ਕਰ ਸਕਦੇ ਹਾਂ, ਉਹ ਹੈ ਅਤੀਤ/ ਵਿਰਾਸਤ ਬਾਰੇ ਸਾਡੀ ਪਹੁੰਚ-ਦ੍ਰਿਸ਼ਟੀ। ਸਭ ਤੋਂ ਵੱਧ ਇਹ ਸਮਝਣ ਦੀ ਲੋੜ ਹੈ ਕਿ ਸਾਡੇ ਪੁਰਾਣੇ ਸੱਭਿਆਚਾਰ/ਵਿਰਾਸਤ ਵਿਚ ਨਾ ਤਾਂ ਸਾਰਾ ਅਪਣਾਉਣ ਯੋਗ ਹੈ ਅਤੇ ਨਾ ਸਾਰਾ ਹੀ ਸੁੱਟ ਪਾਉਣ ਵਾਲਾ ਹੈ। ਸੋ ਵਿਰਸੇ ਤੇ ਸੱਭਿਆਚਾਰ ਬਾਰੇ ਸਾਨੂੰ ਸਮੀਖਿਆਤਮਕ ਪਹੁੰਚ-ਦ੍ਰਿਸ਼ਟੀ ਅਪਣਾਉਣੀ ਹੋਵੇਗੀ, ਜੋ ਦਸਵੇਂ ਪਾਤਸ਼ਾਹ ਅਪਣਾਈ। ਪ੍ਰਮਾਣ ਹਿੱਤ ਉਹ ਬਚਿਤ੍ਰ ਨਾਟਕ ਵਿਚ ਰਮਾਇਣ ਤੇ ਮਹਾਂਭਾਰਤ ਦੇ ਉਹ ਹਿੱਸੇ ਹੀ ਸ਼ਾਮਲ ਕਰਦੇ ਹਨ, ਜੋ ਸਿੱਖਾਂ/ਸਿੰਘਾਂ ਨੂੰ ਯੁੱਧ-ਕਲਾ ਜਾਂ ਵੀਰਤਾ ਸਿਖਾਉਣ ਵਾਲੇ ਹੋਣ। "ਕ੍ਰਿਸ਼ਨ" ਦੀਆਂ ਗੋਪੀਆਂ ਨਾਲ ਲੀਲਾਵਾਂ ਨੂੰ ਉਹ ਸੁਚੇਤ ਪੱਧਰ 'ਤੇ ਨਜ਼ਰ-ਅੰਦਾਜ਼ ਕਰਦੇ ਹਨ ਅਤੇ ਰਮਾਇਣ ਵਿਚਲੀਆਂ ਵੀ ਕੁਦਰਤ ਦੇ ਨਿਯਮਾਂ ਦੇ ਵਿਰੁੱਧ ਭੁਗਤਦੀਆਂ ਘਟਨਾਵਾਂ ਨੂੰ ਨਜ਼ਰ-ਅੰਦਾਜ਼ ਕਰਦੇ ਹਨ। ਇੱਥੇ ਇਹ ਸਪਸ਼ਟ ਕਰਨਾ ਜ਼ਰੂਰੀ ਹੈ ਕਿ ਰਮਾਇਣ ਤੇ ਮਹਾਂਭਾਰਤ ਦੀਆਂ ਕਥਾਵਾਂ ਲੋਕ-ਮਾਨਸਿਕਤਾ ਦਾ ਅੰਗ ਸਨ। ਇਸ ਲਈ ਉਨ੍ਹਾਂ ਵਿਚਲੇ ਸੰਬੰਧਿਤ ਹਿੱਸਿਆਂ ਨੂੰ ਵਰਤਣਾ ਜ਼ਰੂਰੀ ਸੀ। ਇਸੇ ਪ੍ਰਸੰਗ ਵਿਚ ਇਹ ਸਿੱਖਣਾ-ਸਮਝਣਾ ਜ਼ਰੂਰੀ ਹੈ ਕਿ ਦਸਵੇਂ ਪਾਤਸ਼ਾਹ ਕਿਸੇ-ਕਿਸਮ ਦੇ ਭਾਸ਼ਾਈ ਸੰਕੀਰਣਤਾ ਦਾ ਸ਼ਿਕਾਰ ਨਹੀਂ ਸਨ। ਉਨ੍ਹਾਂ ਨੇ ਸੰਸਕ੍ਰਿਤ ਸਿੱਖਣ ਲਈ ਆਪਣੇ ਪੈਰੋਕਾਰਾਂ ਨੂੰ ਬਨਾਰਸ (ਕਾਂਸ਼ੀ) ਭੇਜਿਆ। ਦੂਜੇ, ਗੁਰੂ ਸਾਹਿਬ ਅਰਬੀ, ਫ਼ਾਰਸੀ ਤੇ ਬ੍ਰਿਜ ਆਦਿ ਭਾਸ਼ਾਵਾਂ ਦੇ ਵੱਡੇ ਗਿਆਤਾ ਸਨ। ਪੰਜਾਬੀ ਸਮੇਤ ਉੱਤਰੀ ਭਾਰਤ 'ਚ ਬੋਲੀਆਂ ਜਾਣ ਵਾਲੀਆਂ ਭਾਸ਼ਾਵਾਂ ਦੇ ਉਹ ਕਦਰਦਾਨ ਸਨ। ਉਹ ਸਾਹਿਤ ਤੇ ਕਲਾ ਦੀ ਸਮਾਜਿਕ-ਸੱਭਿਆਚਾਰਕ ਜੀਵਨ ਵਿਚ ਭੂਮਿਕਾ ਨੂੰ ਬਾਖ਼ੂਬੀ ਸਵੀਕਾਰਦੇ ਸਨ। ਇਸੇ ਕਾਰਨ ਉਨ੍ਹਾਂ ਨੇ ਕਵੀਆਂ ਨੂੰ ਪੂਰੀ-ਪੂਰੀ ਸਰਪ੍ਰਸਤੀ ਪ੍ਰਦਾਨ ਕੀਤੀ।

■

ਮਰਦ ਅਗੰਮੜਾ

# ਸ੍ਰੀ ਗੁਰੂ ਗੋਬਿੰਦ ਸਿੰਘ ਜੀ

*-ਡਾ. ਗੁਰਮੇਲ ਸਿੰਘ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੈਦਾ ਨਹੀਂ ਹੋਏ ਸਨ, ਪ੍ਰਗਟੇ ਸਨ; ਧਰਮ ਚਲਾਵਨ ਤੇ ਪੰਥ ਸਜਾਵਨ ਖਾਤਰ, ਤਾਂ ਕਿ ਸਦੀਵ ਕਾਲ ਲਈ ਦੀਨਾਂ ਦੀ ਰੱਖਿਆ ਹੋ ਸਕੇ, ਸਿਦਕ-ਸਬਰ ਤੇ ਸ਼ਾਨਦਾਰ ਮਨੁੱਖਾਂ ਦੇ ਕਿੱਸੇ ਬਣੇ ਰਹਿਣ। ਗੁਰੂ ਜੀ, ਪਹਿਲੇ ਪਰਮ-ਮਨੁੱਖ ਸਨ, ਜਿਨ੍ਹਾਂ ਦੇ ਨਾਂ ਨਾਲ ਇਤਿਹਾਸ, ਲੋਕਧਾਰਾ ਤੇ ਪੰਜਾਬ ਦੀ ਸਰ-ਜ਼ਮੀਨ ਨੇ ਐਨੇ ਵਿਸ਼ੇਸ਼ਣ ਜੋੜੇ . . . ਕਲਗੀਆਂ ਵਾਲਾ, ਚਿੱਟਿਆਂ ਬਾਜਾਂ ਵਾਲਾ, ਮਰਦ ਅਗੰਮੜਾ, ਵਰਿਆਮ ਅਕੇਲਾ, ਦਸਮੇਸ਼, ਪੰਥ ਦਾ ਵਾਲੀ, ਸਰਬੰਸ ਦਾਨੀ . . . ਕਿ ਸ਼ਬਦ-ਕੋਸ਼ਾਂ ਦੇ ਕੈਨਵਸ ਮਾਂਦ ਪੈ ਗਏ। ਗੁਰੂ ਦੀ ਸਮਿਰਤੀ ਵਿਚ ਐਨਾ ਦਮ ਸੀ ਕਿ ਹੁਣ ਵੀ ਪੰਜਾਬ ਦੇ ਪਾਣੀਆਂ ਵਿਚ ਉਸ ਦੇ ਨਾਂ ਨਾਲ ਜੋਸ਼ ਆ ਜਾਂਦਾ ਹੈ। ਆਪਣੇ ਬੱਚਿਆਂ ਦੇ 'ਗੋਬਿੰਦ' ਨਾਂ ਰੱਖਣਾ ਸਾਡੇ ਜਾਤੀ ਅਵਚੇਤਨ ਦਾ ਅਟੁੱਟ ਹਿੱਸਾ ਹੈ।

ਮਾਤਰ ਨੌਂ-ਕੁ ਸਾਲ ਦੇ ਸਨ ਜਦੋਂ (ਪਿਤਾ) ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ੍ਰੀ ਅਨੰਦਪੁਰ ਤੋਂ ਸ਼ਹਾਦਤ ਲਈ ਤੋਰ ਦਿੱਤਾ ਸੀ। ਮਹਾਂਬਲੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ 'ਲੰਮੀ ਨਦਰਿ' ਨੇ ਵੇਖ ਲਿਆ ਸੀ, ਹੁਣ ਗੁਰਿਆਈ ਦਾ ਯੋਗ ਵਾਰਸ ਇਹੋ ਹੋਣਹਾਰ ਬੱਚਾ ਹੈ, ਜਿਸ ਨੇ ਮਨੁੱਖੀ-ਜ਼ਮੀਰਾਂ ਉੱਤੇ ਚੜ੍ਹੇ ਕਰਜੇ ਦਾ ਭਾਰ ਲਾਹੁਣਾ ਹੈ। ਫਲਸਰੂਪ ਗੁਰੂ ਜੀ ਗੁਰਿਆਈ ਦਾ 'ਤਖਤ' ਬਾਲ ਗੋਬਿੰਦ (ਸ੍ਰੀ ਗੁਰੂ ਗੋਬਿੰਦ ਸਿੰਘ) ਨੂੰ ਦੇ ਕੇ ਆਪ ਕੁਲ ਲੋਕਾਈ ਦੇ ਉਚੇਰੇ ਭਵਿੱਖ ਲਈ ਸ਼ਹੀਦੀ ਜਾਮ ਪੀਣ ਦਿੱਲੀ ਰਵਾਨਾ ਹੋ ਗਏ ਸਨ।

'ਬਾਲ' ਗੋਬਿੰਦ 'ਗੁਰਿਆਈ' ਸੰਭਾਲਦਿਆਂ ਹੀ ਮਹਾਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਹਾਂ ਪਰਵਾਜ਼ ਸੁਪਨੇ ਨੂੰ ਸੱਚ ਕਰਨ ਵਾਸਤੇ ਲੰਮੇ ਪੈਂਡਿਆਂ ਉੱਤੇ ਤੁਰ ਪਏ ਸਨ। ਇਸ ਰਾਹ ਵਿਚ, ਜਿਸ ਉੱਤੇ ਗੁਰੂ ਤੁਰਿਆ ਸੀ, ਭਿਆਨਕ ਕੰਡੇ ਸਨ; ਸਦੀਆਂ ਲੰਮੀ ਮੁਰਦੇਹਾਣੀ ਛਾਈ ਹੋਈ ਸੀ... ਦੂਰ-ਦੂਰ ਤਕ ਮਨੁੱਖੀ ਜ਼ਮੀਰਾਂ ਉੱਤੇ ਬੇ-ਗ਼ੈਰਤਾਂ ਦੀ ਪੱਟੀ ਚੜ੍ਹੀ ਹੋਈ ਸੀ। ਸ਼ੂਦਰ ਬਣਾ ਕੇ ਤ੍ਰਿਸਕਾਰੀ ਹੋਈ ਜਨਤਾ ਜੁਗਾਂ-ਜੁਗਾਂ ਤੋਂ ਕੀੜਿਆਂ-ਮਕੌੜਿਆਂ ਵਾਂਗ ਕੁਰਲਾਅ ਰਹੀ ਸੀ, ਕਿਸੇ ਮਸੀਹੇ ਦੀ ਉਡੀਕ ਵਿਚ; ਕਰੀਬਨ ਢਾਈ ਸੌ ਸਾਲ ਤੋਂ ਦੀਨ-ਦੁਖੀ ਨਾਨਕ-ਘਰ ਵੱਲ ਵੇਖ ਰਹੇ ਸਨ... ਉਗਮ ਰਹੇ ਸੂਰਜ ਨੂੰ ਤੱਕ ਰਹੇ ਸਨ... ਉਨ੍ਹਾਂ ਦੀਆਂ ਹਸਰਤਾਂ ਨੂੰ ਬੂਰ ਪੈਣ ਜਾ ਰਿਹਾ ਸੀ। ਗੁਰੂ ਜੀ ਲੰਮੇ ਪੈਂਡਿਆਂ ਦੇ ਰਾਹੀ ਸਨ, ਉਹ ਜਿਸ ਵੀ ਸਰ-ਜ਼ਮੀਨ;

**ਅਸਿਸਟੈਂਟ ਪ੍ਰੋ., ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: +੯੧੯੮੨੮੩੮-੨੫੪੩੯*

ਇਲਾਕੇ ਵਿਚ ਦੀ ਲੰਘੇ, ਜਾਗਰਿਤ ਹੋ ਗਏ। ਉਨ੍ਹਾਂ ਜਿੱਥੇ ਵੀ ਸ਼ੁਭ ਕਦਮ ਰੱਖੇ, ਸ਼ੇਰਾਂ ਵਰਗੀ ਦਹਾੜ ਨਾਲ ਅਸਮਾਨ ਗੂੰਜ ਉੱਠੇ। ਗੁਰੂ ਜੀ ਭੂਗੋਲ ਦੀਆਂ ਹੱਦਾਂ-ਸਰਹੱਦਾਂ ਤੋਂ ਕਿਤੇ ਅਗਾਂਹ ਦੁਮੇਲਾਂ ਤੇ 'ਲਖ ਅਗਾਸਾ' ਤਕ ਵੇਖਦੇ ਸਨ। ਉਨ੍ਹਾਂ ਦੇ ਸਿੱਦਕ ਦੀਆਂ ਜਿੱਤਾਂ ਐਨੀਆਂ ਵੱਡੀਆਂ ਹਨ ਕਿ ਵਿਸ਼ਵ ਭਰ ਦੀਆਂ ਕੌਮਾਂ ਆਪਣੀ ਚੇਤਨਾ ਵਿਚ ਨਹੀਂ ਵਸਾ ਸਕਦੀਆਂ। ਉਨ੍ਹਾਂ ਦੇ ਪਰਵਾਜ਼ ਦੀ ਵਿਸ਼ਾਲਤਾ ਐਨੀ ਹੈ ਕਿ ਅਨੰਤ ਬ੍ਰਹਿਮੰਡਾਂ ਵਿਚ ਵੀ ਸਮਾਅ ਨਹੀਂ ਸਕਦੀ।

ਗੁਰੂ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਮਾਣ ਤੇ ਭਰੋਸੇ ਨਾਲ ਪੜ੍ਹਦੇ ਸਨ, ਜੰਗ ਦੇ ਲਹੂ-ਡੋਲਵੇਂ ਘਨਘੋਰ ਵਿਚ ਵੀ 'ਆਸਾ ਕੀ ਵਾਰ' ਗਾਉਂਦੇ ਰਹਿੰਦੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੁਖਮਨੀ ਉਨ੍ਹਾਂ ਦੇ ਬੁਲ੍ਹਾਂ ਨਾਲ ਛੂਹ ਕੇ ਨਿਰੋਲ ਰੂਹਾਨੀਅਤ ਦਾ ਅਨਹਦ ਰਾਗ ਬਣ ਜਾਂਦੀ ਸੀ। ਅਨੰਦ ਸਾਹਿਬ ਦਾ ਪਾਠ ਜਦੋਂ ਕਰਦੇ ਤਾਂ ਦੁਨੀਆ ਭਰ ਦੇ ਫ਼ਲਸਫ਼ੇ ਉਨ੍ਹਾਂ ਸਾਹਮਣੇ ਸਿਰ ਝੁਕਾ ਕੇ ਇਕ ਬੁਕ ਦਾਤ ਮੰਗਦੇ ਰਹਿੰਦੇ। ਗੁਰੂ ਨੇ ਬਾਣੀ ਦਾ ਸਬਕ ਪੂਰੀ ਮਨੁੱਖਤਾ ਤਕ ਪਹੁੰਚਾਉਣ ਦਾ ਬੀੜਾ ਚੁਕਿਆ ਸੀ ਤਾਂ ਹੀ ਤਾਂ ਉਹ ਬਾਣੀ ਨੂੰ 'ਸ੍ਰੀ ਗੁਰੂ' ਥਾਪ ਕੇ ਗਏ।

ਗੁਰੂ ਵਿਚ ਜ਼ਮਾਨੇ ਦੇ ਕਿਸੇ ਰੰਗ ਵਾਲੇ ਵੀ ਔਗੁਣ ਨਹੀਂ ਸਨ, ਗੁਣ ਹੀ ਗੁਣ ਸਨ, ਉਹ ਸਗੁਣ (ਸਰਬ ਗੁਣ ਸੰਪੰਨ ਹਸਤੀ) ਸਨ, ਭਾਵੇ ਸਿੱਖ ਜਾਤੀ ਅਵਚੇਤਨ ਨੇ ਉਨ੍ਹਾਂ ਦੇ ਹਜ਼ਾਰਾਂ ਗੁਣਾਂ ਵਿੱਚੋਂ 'ਸੂਰਮੇ' ਵਾਲੀ ਛਬ ਨੂੰ ਹੀ ਵਧੇਰੇ ਡੂੰਘੀ ਤਰ੍ਹਾਂ ਵਸਾ ਕੇ, ਸੰਭਾਲ ਕੇ ਰੱਖਿਆ ਹੋਇਆ ਹੈ, ਪਰ ਗੁਰੂ ਜੀ ਬੇਹੱਦ ਉੱਤਮ ਦਰਜੇ ਦੇ ਕੋਮਲ ਹੁਨਰੀ ਸੰਗੀਤਕਾਰ, ਵਿਦਵਾਨ ਤੇ ਫ਼ਿਲਾਸਫ਼ਰ ਵੀ ਸਨ। ਗੁਰੂ ਜੀ ਜਿਹੋ ਜਿਹੇ ਸਨ, ਉਹ ਪੂਰੀ ਤਰ੍ਹਾਂ ਤਾਂ ਭਾਵੇਂ ਅਸੀਂ ਜਾਣ ਨਹੀਂ ਸਕਦੇ, ਪਰ ਅਸੀਂ ਉਨ੍ਹਾਂ ਦੀ ਰਚਨਾ, ਕਰਨੀ ਤੇ ਯਾਦਗਾਰ ਦੇ ਖੰਨਾਂ ਉੱਤੇ ਸਵਾਰ ਹੋ ਕੇ ਉਨ੍ਹਾਂ ਕੋਲ ਪਹੁਚਦੇ ਹਾਂ, ਪਰ ਇਹ ਯਕੀਨੀ ਹੈ ਕਿ ਉਹ ਬਹੁਤ ਹੀ ਫੁਰਤੀਲੇ, ਜੋਸ਼ੀਲੇ, ਜ਼ਹੀਨ ਤੇ ਦੁਨੀਆ ਭਰ ਵਿੱਚੋਂ ਨਿਆਰੇ ਸਨ। ਖਾਲਸਾ ਪੰਥ ਨੇ ਉਨ੍ਹਾਂ ਨੂੰ ਆਪਣੀ ਜ਼ਿੰਦਗੀ ਦੇ ਹਰੇਕ ਲਮਹੇ ਵਿਚ ਸ਼ਾਮਲ ਕਰਕੇ ਜਿੱਥੇ ਸੁਰੱਖਿਆ ਤੇ ਸਲਾਮਤੀ ਦਾ ਅਹਿਸਾਸ ਪਾਲਿਆ, ਉੱਥੇ ਆਪਣੇ ਹੁਸਨ ਦੇ ਕਿੱਸੇ ਵੀ ਪ੍ਰਚਲਿਤ ਕੀਤੇ ਹਨ।

ਗੁਰੂ ਜੀ ਜਦੋਂ ਮੈਦਾਨ-ਏ-ਜੰਗ ਵਿਚ ਹੁੰਦੇ ਤਾਂ ਜ਼ਮੀਨ-ਅਸਮਾਨ ਸ਼ੇਰ-ਗਰਜਣਾ ਨਾਲ ਕੰਬ ਉੱਠਦੇ; ਜਦੋਂ ਕਵੀਆਂ ਦੀ ਮਹਿਫਲ ਵਿਚ ਹੁੰਦੇ ਅਦਬ ਦੇ ਫੁਹਾਰ ਫੁਟਦੇ। ਬਾਦਸ਼ਾਹੀਆਂ ਸ੍ਰੀ ਗੁਰੂ ਦੇ ਚਰਨਾਂ ਵਿਚ ਝੁਕਦੀਆਂ ਸਨ, ਉਨ੍ਹਾਂ ਵਿਚ ਸਮੁੰਦਰਾਂ ਦੇ ਜ਼ਖੀਰੇ ਠੋਕਰ ਮਾਰ ਕੇ ਪਰ੍ਹਾਂ ਕਰਨ ਦਾ ਸਿਦਕ ਤੇ ਜ਼ੇਰਾ ਸੀ। ਗੁਰੂ ਨੇ ਹਾਰੇ ਹੋਇਆਂ ਦਾ ਮਜ਼ਾਕ ਨਹੀਂ ਬਣਨ ਦਿੱਤਾ, ਜਿੱਤੇ ਹੋਇਆਂ ਨੂੰ ਖੰਘਣ ਨਹੀਂ ਦਿੱਤਾ।

ਗੁਰੂ ਨੂੰ ਕਿਤੇ ਉਚੇਚ ਨਹੀਂ ਕਰਨਾ ਪਿਆ, ਉਸ ਨੂੰ ਆਪਣੀ ਪਛਾਣ, ਕਿਸੇ

ਦੇਸ਼-ਕਾਲ ਤਕ ਮਹਿਦੂਦ ਨਹੀਂ ਕਰਨੀ ਪਈ (ਕਿਉਂਕਿ ਇਕਸੁਰ ਜੀਵਨ ਵਾਲਿਆਂ ਨੂੰ ਅਜਿਹੀ ਕੋਈ ਲੋੜ ਹੀ ਨਹੀਂ ਹੁੰਦੀ), ਉਸ ਦੇ ਕਲਪੇ ਹਰੇਕ ਨਕਸ਼ੇ ਨੇ ਵਾਸਤਵਿਕਤਾ ਦਾ ਜਾਮਾ ਪਹਿਨਿਆ; ਸਭ ਤੋਂ ਵੱਡੀ ਵਾਸਤਵਿਕਤਾ ਸੀ 'ਖਾਲਸਾ ਪੰਥ ਦੀ ਸਿਰਜਣਾ'। ਅੰਮ੍ਰਿਤ ਦੇ ਅਖੁੱਟ ਖ਼ਜ਼ਾਨਿਆਂ ਦੀ ਧਰਤੀ ਸ੍ਰੀ ਅਨੰਦਪੁਰ ਸਾਹਿਬ ਦੇ ਮਾਸੂਮ ਵਾਤਾਵਰਨ ਵਿਚ ਜਿੱਥੇ ਕੁਦਰਤ ਨੇ ਸੁਹਜ ਦੇ ਫੁਲ ਵਿਛਾ ਕੇ ਤੇ ਅਤਰ ਦੇ ਤੁਪਕੇ ਛਿੜਕੇ, ਉੱਥੇ ਇਕ ਮਹਾਂ-ਇਨਕਲਾਬ ਨੇ ਜਨਮ ਲਿਆ: ਸ਼ਾਨ, ਕਲਾ ਤੇ ਅਣਖ ਦਾ ਪ੍ਰਤੀਕ 'ਖਾਲਸਾ ਪੰਥ', ਜਿਸ ਦੇ ਰਗ-ਰੇਸ਼ੇ ਵਿਚ ਕਲਗੀਆਂ ਵਾਲੇ ਦੀ ਸੂਰਮਾਗਤੀ ਦੇ ਹੜ੍ਹ ਵਗੇ।

ਆਪਣੇ ਪਿਆਰੇ ਸਿਦਕਵਾਨ ਖਾਲਸਾ ਫੌਜੀਆਂ ਵਿਚ ਹਸਦੇ, ਖੇਡਦੇ, ਘੁਲਦੇ, ਮਿਲਦੇ ਵੀ ਉਹ ਨਿਆਰੇ ਸਨ... ਗੁਰੂ ਦਾ ਕੋਈ ਵੀ ਫੌਜੀ ਤਨਖਾਹਦਾਰ ਨਹੀਂ ਸੀ... ਗੁਰੂ ਦੇ ਇਕ ਇਸ਼ਾਰੇ ਉੱਤੇ ਉਸ ਦੇ ਫੌਜੀ ਪਾਤਸ਼ਾਹੀਆਂ ਵਗਾਹ ਮਾਰਦੇ ਸਨ, ਪ੍ਰੋ. ਪੂਰਨ ਸਿੰਘ ਦੇ ਲਫ਼ਜ਼ਾਂ ਵਿਚ ਸ੍ਰੀ ਅਨੰਦਪੁਰ ਵਿਚ ਮੰਗਤੇ ਵੀ ਪਾਤਸ਼ਾਹੀਆਂ ਵੰਡਦੇ ਫਿਰਦੇ ਸਨ। ਗੁਰੂ ਦੀ ਇਕ ਅਵਾਜ਼ ਉੱਤੇ ਹਜ਼ਾਰਾਂ ਫੌਜੀ ਸਿਰਾਂ ਦਾ ਗੁੰਬਦ ਤਿਆਰ ਕਰ ਦਿੰਦੇ ਸਨ। ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਸ੍ਰੀ ਗੁਰੂ ਦੇ ਇਕ ਰੋਮ ਦੀ ਕੀਮਤ ਬਰਾਬਰ ਬ੍ਰਹਿਮੰਡਾਂ ਦੇ ਲਖਾਂ ਜ਼ਖੀਰੇ ਵੀ ਨਹੀਂ ਹੋ ਸਕਦੇ। ਉਸ ਦੀ ਕਿਸੇ ਵੀ ਕਲਾ ਕਰਨੀ ਦਾ ਕੇਵਲ ਇੱਕੋ-ਇੱਕ ਅੰਤਿਮ ਅਰਥ ਨਹੀਂ।

ਪੁੱਤਰਾਂ ਤੇ ਸਿੱਖ-ਸਿਪਾਹੀਆਂ ਵਿਚ ਉਨ੍ਹਾਂ ਕੋਈ ਭੇਦ ਨਹੀਂ ਕੀਤਾ। ਸਮਕਾਲ ਦੀ ਕਿਸੇ ਬਾਦਸ਼ਾਹਤ ਨੂੰ ਉਨ੍ਹਾਂ ਦੇ ਸਾਹਮਣੇ ਅੱਖਾਂ ਮਿਲਾ ਲੈਣ ਦੀ ਜੁਰਅਤ ਨਹੀਂ ਪਈ। ਗੁਰੂ ਨੇ ਜਿੰਨੇ ਕਾਰਜ ਵੀ ਕੀਤੇ, ਵਿਸ਼ਵ ਵਿਚ ਕੋਈ ਵੀ ਪੈਮਾਨਾ ਉਨ੍ਹਾਂ ਨੂੰ ਮਾਪਣ ਦੇ ਕਾਬਲ ਨਹੀਂ। ਗੁਰੂ ਦਾ ਹਰ ਬੋਲ ਡੂੰਘਾ, ਗੰਭੀਰ ਤੇ ਸ਼ੇਰ-ਗਰਜਨਾ ਸੀ। ਉਸ ਦੀ ਹਰ ਹਰਕਤ ਅਜਿਹਾ 'ਬਚਿਤਰ ਨਾਟਕ' ਸੀ, ਜਿਸ ਦੀ ਸਮਝ ਲਈ ਦੁਨੀਆ ਭਰ ਦੇ ਗਿਆਨ-ਵਿਗਿਆਨ ਨੀਮ ਪੈ ਜਾਂਦੇ ਹਨ। ਗੁਰੂ ਦੀ ਹਰ ਗੱਲ ਲੋਕ-ਚੇਤਿਆਂ ਤੇ ਇਤਿਹਾਸ ਦਾ ਭਾਗ ਬਣੀ, ਉਸ ਨਾਲ ਹਜ਼ਾਰਾਂ ਮਿੱਥਾਂ ਜੁੜੀਆਂ, ਉਹ ਵਿਸ਼ਵ-ਚੇਤਨਾ ਦਾ ਭਾਗ ਬਣੀਆਂ। ਗੁਰੂ ਕਾਰਜਾਂ ਦੇ ਲੇਖੇ ਜੋਖੇ, ਜਿਨ੍ਹਾਂ ਨੇ ਵੀ ਕੀਤੇ, ਉਨ੍ਹਾਂ 'ਚੋਂ ਕੁਝ ਥੋੜੇ ਹੀ ਉਸ ਦੇ ਮੂਲ ਸੰਦਰਭਾਂ ਨੂੰ ਜਾਣ ਸਕੇ, 'ਬਹੁਗਿਣਤੀ ਤਾਂ ਉਸ ਨੂੰ ਦੇਸ਼ਾਂ/ਸਰਹੱਦਾਂ ਦੀਆਂ ਕੰਧਾਂ/ ਵਰਗਲਾਂ ਵਿਚ ਸੀਮਤ ਕਰਨ ਦੀਆਂ ਨਾਪਾਕ ਕੋਸ਼ਿਸ਼ਾਂ ਵਿਚ ਹੀ ਵਕਤ ਬਰਬਾਦ ਕਰਦੀ ਰਹੀ, ਪਰ ਅਨੇਕ ਕਵੀਆਂ ਨੇ ਉਸ ਦੀ ਧੁਰ ਰਮਜ਼ ਵੀ ਪਛਾਣੀ। ਹਜ਼ਾਰ੍ਹਾਂ ਕਵੀਆਂ ਨੇ ਉਸ ਦੀ ਛਬੀ ਦੇ ਗੀਤ ਗਾਏ। ਸ੍ਰੀ ਗੁਰੂ ਦੀ ਕਰਨੀ ਨੇ ਇਤਿਹਾਸ ਦੀ ਧਾਰਾ ਨੂੰ ਮੋੜਿਆ। ਜੋ ਉਸ ਦੇ ਰਾਹ ਵਿੱਚੋਂ ਲੰਘਿਆ, ਉਹੀ ਜਾਣ ਸਕਿਆ ਅਜ਼ਾਦ ਮਨੁੱਖ ਦੀ ਬਾਜ਼ ਉਡਾਰੀ। ਇਤਿਹਾਸ ਵਿਚ ਪਹਿਲਾ ਅਜਿਹਾ ਵਿਅਕਤੀ ਪ੍ਰਗਟਿਆ, ਜਿਸ ਨੇ ਇਹ ਸਿਧ ਕੀਤਾ ਕਿ ਇਤਿਹਾਸ

ਦੀ ਧਾਰਾ ਅਰੁਕ ਜਾਂ ਅਟੁੱਟ ਨਹੀਂ ਹੁੰਦੀ, ਸ਼ੇਰ-ਦਿਲ ਉਸ ਨੂੰ ਰੋਕ ਵੀ ਸਕਦੇ ਹਨ, ਤੋੜ ਤੇ ਮੋੜ ਵੀ ਸਕਦੇ ਹਨ। ਗੁਰੂ ਸਮੇਂ ਵਿਚ ਨਹੀਂ ਵਿਚਰੇ, ਸਮਾਂ ਉਨ੍ਹਾਂ ਵਿਚ ਵਿਚਰਿਆ।

ਗੁਰੂ ਜੀ ਉਸ ਵਿਅਕਤੀ ਨੂੰ ਬਹੁਤ ਪਿਆਰ ਕਰਦੇ ਸਨ, ਜਿਹੜਾ ਮਨ ਅਤੇ ਮੁਖ ਕਰਕੇ ਸੱਚਾ ਹੋਵੇ, ਦੂਹਰੀ ਜ਼ਿੰਦਗੀ ਜਿਊਣ ਵਾਲਾ ਗੁਰੂ ਨੂੰ ਪਰਵਾਣ ਨਹੀਂ ਹੋਇਆ। ਗੁਰੂ ਜੀਵਨ ਵਿਚ ਕਦੇ ਉਦਾਸ ਨਹੀਂ ਹੋਵੇ, ਪਰ ਗੰਭੀਰ ਬਹੁਤ ਹੋਏ, ਸਭ ਤੋਂ ਵਧ ਗੰਭੀਰਤਾ ਉਨ੍ਹਾਂ ਉੱਤੇ ਉਦੋਂ ਛਾਈ ਜਦੋਂ ਉਨ੍ਹਾਂ ਨੂੰ ਮਾਛੀਵਾੜੇ ਦੇ ਸੰਘਣੇ ਜੰਗਲਾਂ ਵਿਚ ਸ਼ਰਨ ਲੈਣੀ ਪਈ। ਉਨ੍ਹਾਂ ਦੀ ਸਾਫਗੋਈ ਤੇ ਲਲਕਾਰ ਨਾਲ ਸਮੇਂ ਦੀਆਂ ਹਕੂਮਤਾਂ ਥਰ-ਥਰ ਕੰਬੀਆਂ। ਦੀਨਾ ਕਾਂਗੜ ਤੋਂ ਲਿਖੇ ਜ਼ਫਰਨਾਮੇ ਨਾਲ ਏਸ਼ੀਆ ਦੀ ਜੇਤੂ ਤਾਕਤ, ਜਿਸ ਦੇ ਮਿਸਰ ਤੋਂ ਲੈ ਕੇ ਬਰ੍ਹਮਾ ਦੇ ਸਮੁੰਦਰਾਂ ਤਕ ਜ਼ਖੀਰੇ ਸਨ, ਕੰਬ ਉੱਠੀ ਸੀ। ਗੁਰੂ ਨੇ ਅੰਤਮ ਸੁਆਸਾਂ ਤਕ ਆਪਣਾ ਬਿਰਦ ਪਾਲਿਆ। ਘਰ ਆਏ ਦੀ ਲਾਜ ਰੱਖੀ, ਚਾਹੇ ਉਨ੍ਹਾਂ ਤੇ ਉਨ੍ਹਾਂ ਦੀ ਧਾਰਾ ਦਾ ਉਹ ਵਿਰੋਧੀ/ਦੁਸ਼ਮਣ ਵੀ ਕਿਉਂ ਨਾ ਹੋਵੇ। ਡਾ. ਬਲਬੀਰ ਸਿੰਘ ਦੇ ਸ਼ਬਦਾਂ ਵਿਚ ਗੁਰੂ ਦੀ ਅੰਵਲੀ ਵਿਚ ਦੋ ਜਹਾਂ ਦਾ ਖ਼ਜ਼ਾਨਾ ਸੀ। ਦੂਰ-ਅੰਦੇਸ਼ ਸਤਿਗਰੂ ਨੇ ਮਾਤਾ ਸਾਹਿਬ ਕੌਰ ਜਿਹੀ 'ਖਾਲਸਾ ਮਾਂ' ਨੂੰ ਘਰ ਥਾਂ ਦੇ ਕੇ ਲੱਖਾਂ ਬੱਚੀਆਂ, ਭੈਣਾਂ ਤੇ ਮਾਵਾਂ ਦੇ ਰਾਹ ਉੱਜਲੇ ਕੀਤੇ। ਇਸਤਰੀਆਂ ਨੂੰ ਅਜ਼ਾਦ ਕਰਨ ਦਾ ਇਸ ਤੋਂ ਸੁਯੋਗ ਤਰੀਕਾ ਸੰਸਾਰ ਵਿਚ ਅੱਜ ਤਕ ਖੋਜਿਆ ਨਹੀਂ ਗਿਆ। ਗੁਰੂ ਦੀ ਲੰਮੀ ਨਦਰ ਨੇ ਹੀ 'ਪੰਜ ਪਿਆਰਿਆਂ' ਦੀ ਸੰਸਥਾ ਹੋਂਦ ਵਿਚ ਲਿਆਂਦੀ ਤੇ ਬਾਣੀ ਨੂੰ 'ਗੁਰੂ' ਸਥਾਪਿਤ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਵਰਗੇ ਅਜ਼ੀਮ ਸੂਰਮੇ ਦੀ ਚੋਣ ਵੀ ਸ੍ਰੀ ਗੁਰੂ ਦੀ ਬਾਜ਼-ਅੱਖ ਹੀ ਕਰ ਸਕਦੀ ਸੀ। ਗੁਰੂ ਦੀਆਂ ਅੱਖਾਂ ਵਿਚ ਸਾਗਰਾਂ ਵਰਗੀ ਗਹਿਰੀ ਉਮੀਦ ਸੀ, ਜਿਹੜੀ ਉਨ੍ਹਾਂ ਆਪਣੇ ਚਾਰ ਬੱਚੇ ਸ਼ਹੀਦ ਕਰਵਾਉਣ ਉਪਰੰਤ ਖਾਲਸਾ ਪੰਥ ਸਾਹਮਣੇ ਪ੍ਰਗਟ ਕੀਤੀ ਸੀ (ਇਨ ਪੁਤਰਨ ਕੇ ਸੀਸ ਪਰ, ਵਾਰ ਦੀਏ ਸੁਤ ਚਾਰ, ਚਾਰ ਮੂਏ ਤੋ ਕਿਆ ਹੂਆ, ਜੀਵਤ ਕਈ ਹਜ਼ਾਰ)।

ਉਹ ਇਤਿਹਾਸ ਰਚ ਰਹੇ ਸਨ; ਇਹ ਇਤਿਹਾਸ ਲਾਇਬ੍ਰੇਰੀਆਂ ਦੀਆਂ ਸੈਲਫਾਂ ਵਿਚ ਪਿਆ ਬੰਦ ਬੇਜਾਨ ਇਤਿਹਾਸ ਨਹੀਂ ਸੀ, ਇਹ ਮਨੁੱਖ ਦੀ 'ਮੁਕੰਮਲ ਅਜ਼ਾਦੀ' ਦਾ ਇਤਿਹਾਸ ਸੀ, ਜਿਸ ਦਾ ਹਰੇਕ ਪੰਨਾ ਸ਼ਹੀਦਾਂ ਦੇ ਖ਼ੂਨ ਨਾਲ ਲਿਖਿਆ ਗਿਆ ਸੀ; ਜਿਸ ਦੇ ਮੰਜ਼ਰ ਵਿਚ ਸ੍ਰੀ ਗੁਰੂ ਦੇ ਸ਼ੀਰਖੋਰ ਬੱਚਿਆਂ ਦਾ ਲਹੂ ਨੁੱਚੜਿਆ ਹੋਇਆ ਸੀ। ਗੁਰੂ ਨੇ ਜਿੰਨੀਆਂ ਜੰਗਾਂ ਲੋਕਾਈ ਲਈ ਲੜੀਆਂ ਸਾਰੀਆਂ ਦੀਆਂ ਸਾਰੀਆਂ ਜਿਊਣ-ਮਰਨ ਦਾ ਸਵਾਲ ਬਣਾ ਕੇ ਲੜੀਆਂ। ਸਾਡੇ ਮੱਧਕਾਲੀ ਕਵੀਆਂ/ ਲੇਖਕਾਂ ਨੇ ਗੁਰੂ ਦੀਆਂ ਸਾਰੀਆਂ ਯਾਦਾਂ, ਤੱਥਾਂ ਦੀ ਥਾਂ ਗਲਪ ਰੂਪ ਵਿਚ ਸਾਂਭੀਆਂ, ਕਿਉਂਕਿ ਗਲਪ ਲੋਕਾਂ ਦੇ ਵਧੇਰੇ ਨੇੜੇ, ਉਨ੍ਹਾਂ ਦੀ ਜਿੰਦ ਜਾਨ ਹੁੰਦਾ ਹੈ। ਇਸੇ

ਇਤਿਹਾਸ ਉੱਤੇ ਹੀ ਅਸੀਂ ਅੱਜ ਮਾਣ ਕਰਦੇ ਹਾਂ ਤੇ ਸਦੀਆਂ ਤਕ; ਰਹਿੰਦੀ ਦੁਨੀਆ ਤਕ ਕਰਦੇ ਰਹਾਂਗੇ...। ਉਸ ਨੇ ਆਪਣੇ ਇਸ ਇਤਿਹਾਸ ਲਈ ਕਿੰਨੀ ਵੱਡੀ ਕੀਮਤ ਤਾਰੀ; ਭਲਾ ਅਸੀਂ ਕਿਵੇਂ ਜਾਣੀਏ? ਇਸ ਸ਼ਾਨਦਾਰ ਇਤਿਹਾਸ ਦੀ ਦੌਲਤ ਨਾਲ ਹੀ ਤਾਂ ਅਸੀਂ ਇਤਿਹਾਸ ਵਿਚ 'ਦੂਣ-ਸਵਾਏ ਹੋਏ'।

ਗੁਰੂ ਦਾ ਘੋੜਾ, ਬਾਜ਼ ਤੇ ਤੀਰ ਕਮਾਨ-ਤਿੰਨਾਂ ਦਾ ਕੋਈ ਧੁਰ ਤੋਂ ਮੇਲ ਸੀ। ਗੁਰੂ ਦੇ ਹਰੇਕ ਇਸ਼ਾਰੇ ਨੂੰ ਉਨ੍ਹਾਂ ਦਾ ਘੋੜਾ ਤੇ ਬਾਜ਼ ਸਮਝਦੇ ਸਨ। ਗੁਰੂ ਵਾਂਗ ਉਹ ਵੀ ਕਦੇ ਥੱਕੇ ਜਾਂ ਬੇਆਸਰੇ ਨਹੀਂ ਹੋਏ। ਘੋੜੇ ਦੀ ਹਿਣ-ਹਿਣਾਹਟ ਤੇ ਬਾਜ਼ ਦੀ ਉਡਾਰੀ ਦੁਸ਼ਮਣ ਦਲਾਂ ਵਿਚ ਕੁਰਲਾਹਟਾਂ ਮਚਾ ਦਿੰਦੀ ਸੀ...। ਗੁਰੂ ਜਦੋਂ ਜੰਗ ਨੂੰ ਚੜ੍ਹਦੇ ਸਨ ਤਾਂ ਦਰਿਆਵਾਂ ਦੇ ਪਾਣੀ ਥੰਮ ਜਾਂਦੇ, ਸਮੁੰਦਰ ਖੌਲਦੇ। ਮਜ਼ਬੂਤ ਸ਼ਸਤਰਾਂ ਤੇ ਫੁਰਤੀਲੇ ਘੋੜਿਆਂ ਦੇ ਪਾਰਖੂ ਗੁਰੂ ਹਮੇਸ਼ਾਂ ਫੌਜੀ ਵਰਦੀ ਵਿਚ ਚੁਸਤ-ਫੁਰਤ ਰਹਿੰਦੇ ਸਨ... ਢਿੱਲਾਪਣ ਉਨ੍ਹਾਂ ਦੇ ਕਿਤੇ ਨੇੜ੍ਹੇ ਵੀ ਨਹੀਂ ਆਇਆ। ਕਿਸੇ ਵੀ ਸਥਿਤੀ ਵਿਚ ਗੁਰੂ ਨੇ ਧੀਰਜ ਤੇ ਹੌਂਸਲਾ ਨਹੀਂ ਛੱਡਿਆ, ਉਹ ਹਰੇਕ ਸਥਿਤੀ ਵਿਚ ਜੇਤੂ ਹੋ ਕੇ ਨਿਕਲੇ। ਪਹਾੜ, ਦਰਿਆ, ਜੰਗਲ ਤੇ ਹੋਰ ਸੰਸਾਰੀ ਦੁਖ-ਮੁਸੀਬਤਾਂ ਉਨ੍ਹਾਂ ਦਾ ਰਾਹ ਨਾ ਰੋਕ ਸਕੀਆਂ। ਉਨ੍ਹਾਂ ਦਾ ਇਕ ਇਸ਼ਾਰਾ ਹੀ ਸਿੱਖ ਫੌਜੀਆਂ ਦਾ ਖ਼ੂਨ ਗਰਮਾ ਦਿੰਦਾ ਸੀ... ਇਕ ਬੋਲ ਹੀ ਮੁਰਦਿਆਂ ਵਿਚ ਜਾਨ ਪਾ ਦਿੰਦਾ ਸੀ। ਉਨ੍ਹਾਂ ਦੇ ਯੁੱਧ ਪੈਂਤੜਿਆਂ ਲਈ ਦੁਨੀਆ ਦੇ ਸੁਲਝੇ ਤੇ ਸੁਹਿਰਦ ਜਰਨੈਲ ਅਹਿਸਾਨਮੰਦ ਹਨ। ਗੁਰੂ ਦੇ ਜੰਗੀ ਪੈਂਤੜੇ ਤੋਂ ਪੀੜ੍ਹੀਆਂ ਸਬਕ ਲੈਂਦੀਆਂ ਰਹਿਣਗੀਆਂ। ਜੰਗ ਜਿੱਤਣ ਤੋਂ ਪਹਿਲਾਂ ਹੀ ਜਿੱਤਣ ਦੀਆਂ ਅਫਵਾਹਾਂ ਫੈਲ ਜਾਂਦੀਆਂ ਸਨ। ਬਾਈਧਾਰ ਦੀਆਂ ਰਿਆਸਤਾਂ ਦਾ ਜੋੜ ਵੀ, ਜਿਸ ਵਿਚ ਸਮੇਂ ਦੀ ਸਥਾਪਤੀ ਉਨ੍ਹਾਂ ਦੀ ਪਿੱਠ ਉੱਤੇ ਸੀ, ਉਨ੍ਹਾਂ ਨਾਲ ਸਿੱਧੇ ਜੰਗ ਵਿਚ ਟਕਰਨ ਦਾ ਹੌਸਲਾ ਨਹੀਂ ਕਰ ਸਕਿਆ ਸੀ। ਥਕਾਵਟ, ਭੁੱਖ, ਪਿਆਸ ਜਾਂ ਸੰਸਾਰ ਦੀ ਕੋਈ ਵੀ ਘਬਰਾਹਟ ਉਨ੍ਹਾਂ ਦੇ ਹੌਸਲੇ ਨੂੰ ਤੋੜਣ ਦੇ ਸਮਰਥ ਨਹੀਂ ਸੀ।

ਗੁਰੂ ਹਮਲਾਵਰ ਨਹੀਂ ਸੀ। ਕੋਈ ਵੀ ਜੰਗ ਗੁਰੂ ਨੇ ਖੁਦ ਨਹੀਂ ਛੇੜੀ, ਸਾਰੀਆਂ ਉਨ੍ਹਾਂ ਵਿਰੁੱਧ ਥੋਪੀਆਂ ਗਈਆਂ ਸਨ। ਦੁਸ਼ਮਣ, ਫੌਜਾਂ ਤੇ ਧਨ-ਮਾਲ ਦੇ ਜ਼ਖੀਰਿਆਂ ਨਾਲ ਲੜਦਾ ਸੀ, ਗੁਰੂ ਸਿਦਕ, ਸਬਰ ਤੇ ਦੀਨ 'ਰਯੀਅਤ' ਦੇ ਆਸਰੇ ਲੜਦਾ ਸੀ। ਆਖਰ ਜਿੱਤ ਸਿਦਕ ਦੀ ਹੁੰਦੀ ਸੀ। ਗੁਰੂ ਜੀ ਨੇ ਬਹੁਤ ਥੋੜੀ ਉਮਰ (ਸਿਰਫ਼ ੪੨-ਕੁ ਸਾਲ) ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਤੋਰੇ ਸਾਰੇ ਕਾਰਜ ਪੂਰੇ ਕੀਤੇ। ਗੁਰੂ ਜੀ ਕਦੇ ਵੀ ਵਿਹਲੇ ਨਹੀਂ ਬੈਠ ਸਕੇ- ਵਕਤ ਹੀ ਨਹੀਂ ਸੀ! ਸ੍ਰੀ ਗੁਰੂ ਨਾਨਕ ਸਾਹਿਬ ਦੇ ਏਸ ਦਸਵੇਂ ਰੂਪ ਨੇ ਸ਼ਾਇਦ ਇਕ ਰਾਤ ਵੀ ਠੀਕ ਤਰ੍ਹਾਂ ਸੌਂ ਕੇ ਨਹੀਂ ਵੇਖਿਆ ਹੋਵੇਗਾ।

ਸਾਫ਼ ਸੁਥਰੇ ਵਸਤਰਾਂ, ਸ਼ਸਤਰਾਂ ਨਾਲ ਸਜੇ ਰਹਿੰਦੇ ਸਤਿਗੁਰੂ ਆਪਣੇ ਚਰਿੱਤਰ

ਕਰਕੇ ਵਧੇਰੇ ਚਮਕੇ। ਉਨ੍ਹਾਂ ਕੋਲ ਵੱਡੀਆਂ ਗਲਤੀਆਂ ਨੂੰ ਮਾਫ਼ ਕਰਨ ਦਾ ਜ਼ਿਗਰ ਤੇ ਹੌਂਸਲਾ ਸੀ। ਉਨ੍ਹਾਂ ਦਾ ਹਰੇਕ ਪਲ, ਇਕ ਨਵੀਂ ਮੁਹਿੰਮ ਸੀ। ਉਹ ਸਾਗਰਾਂ ਦੀ ਨਿਆਈਂ ਗਹਿਰੇ ਤੇ ਵਿਸ਼ਾਲ ਅਕਾਸ਼ਾਂ ਵਾਂਗ ਖੁਲ੍ਹੇ ਸਨ। 'ਹਾਰ' ਸ਼ਬਦ ਉਨ੍ਹਾਂ ਦੇ 'ਕੋਸ਼' ਨੇ ਨਹੀਂ ਕਬੂਲਿਆ। ਉਨ੍ਹਾਂ ਜੀਵਨ ਦੇ ਮਾਤਰ-ਚਾਰ ਦਹਾਕੇ ਇਸ ਦਿੱਸਦੇ ਜੀਵਨ ਦੇ ਗੁਜ਼ਾਰੇ, ਪਰ ਹਰ ਪਲ ਹੌਂਸਲੇ, ਸੁਹੱਪਣ, ਪਿਆਰ ਤੇ ਜ਼ਿੰਦਾਦਿਲ੍ਹੀ ਨਾਲ ਗੁਜ਼ਰਿਆ। ਉਨ੍ਹਾਂ ਦੇ ਪਾਏ ਪੂਰਨਿਆਂ ਉੱਤੇ, ਉਹਦੇ ਸਿਪਾਹੀਆਂ, ਮਰਜੀਵਿੜਿਆਂ ਨੇ ਵੀ ਕਦੇ ਮੂੰਹ ਨਹੀਂ ਮੋੜਿਆ। ਉਹ ਅਜੇਹੇ ਅਜਿੱਤ, ਅਮਿੱਟ ਸ਼ਿਲਾਲੇਖ ਹਨ, ਜੋ ਉਸ ਦੇ ਰੰਗ/ਜੰਗ/ਪ੍ਰੇਮ ਕਰਮੀਆਂ ਦੇ ਹਿਰਦਿਆਂ 'ਤੇ ਸਦਾ ਲਈ ਖੁਣੇ ਹੋਏ ਹਨ। ਉਸ ਦੇ 'ਅਖਰ' ਪੰਥ ਦੀ ਆਤਮਾ ਵਿਚ ਟਿਕੇ ਹੋਏ ਹਨ। ਉਸ ਦੇ ਹਰੇਕ ਚਿੰਨ੍ਹ ਰਾਹੀਂ ਖਾਲਸਾ ਪੰਥ ਨੇ ਆਪਣੀ ਪਛਾਣ ਨਿਸ਼ਚਿਤ ਕੀਤੀ ਹੋਈ ਹੈ। ਉਹਦੇ ਕਦਮਾਂ ਦੀ ਆਹਟ ਦਾ ਹਰੇਕ ਵੇਰਵਾ ਸਾਡੇ ਲਈ ਮਹਾਂਕਾਵਿ ਦੇ ਇਕ ਸਰਗ ਵਾਂਗ ਹੈ। ਉਸ ਦੀ ਹਰ ਵਾਸਤਵਿਕਤਾ, ਸਾਡੀ ਮੁਕੰਮਲ ਕਿਤਾਬ ਹੈ। ਉਸ ਦੀ ਸਮਿਰਤੀ ਦੇ ਰੰਗ, ਸਾਡੇ ਜ਼ਿਹਨਾਂ ਵਿਚ ਉਕਰੇ ਹੋਏ ਨੇ। ਸ੍ਰੀ ਗੁਰੂ ਗੋਬਿੰਦ ਸਿੰਘ ਅਜਿਹੀ ਦਾਸਤਾਨ ਦਾ ਨਾਂ ਹੈ, ਜਿਸ ਦਾ ਆਦਿ ਤਾਂ 'ਨਾਨਕ' ਤੋਂ ਸ਼ੁਰੂ ਹੁੰਦਾ ਹੈ, ਪਰ ਅੰਤ ਕਦੇ ਨਹੀਂ ਆਇਆ ਤੇ ਨਾ ਆਵੇਗਾ।

ਇਮਾਨ ਦੇ ਹਰ ਰੰਗੇ ਆਸ਼ਕਾਂ ਦਾ ਇਹ ਰਹਿਬਰ ਆਪਣੇ ਸੂਰਮਿਆਂ ਨਾਲ ਹੁਣ ਵੀ 'ਸਦਾ ਅੰਗ ਸੰਗ' ਵਿਚਰਦਾ ਹੈ। ਉਸ ਨੂੰ ਭੱਠਿਆਂ, ਖਾਨਾਂ, ਪਾਠਸ਼ਾਲਾਵਾਂ, ਸੰਗਤਾਂ, ਖੇਤਾਂ, ਖੱਡਿਆਂ, ਇਨਕਲਾਬਾਂ, ਹਸਰਤਾਂ, ਉਮੀਦਾਂ, ਆਸਾਂ... ਵਿਚ ਚਿਤਵਿਆ, ਮਹਿਸੂਸਿਆ ਜਾ ਸਕਦਾ ਹੈ। ਉਸ ਦੀ ਆਹਟ ਨਾਲ ਪੰਜਾਬ ਦਾ ਪਾਣੀ ਤੂਫ਼ਾਨ ਵਾਂਗ ਖੌਲ ਉਠਦਾ ਹੈ। ਸ੍ਰੀ ਅਨੰਦਪੁਰ ਦੀਆਂ ਛੋਟੀਆਂ-ਛੋਟੀਆਂ ਪਰਬਤੀ ਲੜੀਆਂ ਵਿਚ ਸਿਰਜੇ ਗਏ ਮਹਾਂਕਾਵਿ ਦੇ ਕਿੰਨੇ ਸਰਗਾਂ ਉੱਤੇ ਹਾਲੇ ਸਮੇਂ ਨੇ ਝਾਤ ਪਾਉਣੀ ਹੈ। ਗੁਰੂ ਜੀ ਦਾ ਸਾਰਾ ਜੀਵਨ ਇਕ ਖੁੱਲੀ ਕਿਤਾਬ ਵਾਂਗ ਹੈ, ਉਸ ਦੇ ਜੀਵਨ ਦੇ ਹਰੇਕ ਸਫ਼ੇ ਉੱਤੇ ਉਸ ਦੇ ਨੈਣ-ਨਕਸ਼ ਪਛਾਣੇ ਜਾ ਸਕਦੇ ਹਨ। ਉਸ ਦਾ ਹਰੇਕ ਸੱਚ, ਇਕ ਚਿੰਨ੍ਹ ਵਾਂਗ ਜਾਗਦੀ ਜੋਤ ਦਾ ਪ੍ਰੇਰਨਾਤਮਕ ਸੋਮਾ ਹੈ। ਸੱਚਮੁਚ! ਗੁਰੂ ਦੀ ਅੰਵਲੀ ਵਿਚ ਦੋ ਜਹਾਂ ਦਾ ਖਜ਼ਾਨਾ ਸੀ।

■

# ਹਜ਼ੂਰੀ ਕਵੀਆਂ ਦੀ ਰਚਨਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ

*-ਸ. ਸਿਮਰਜੀਤ ਸਿੰਘ**

ਦਸਵੇਂ ਪਾਤਸ਼ਾਹ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਮ ਅਤੇ ਤੇਗ ਦੀ ਸ਼ਕਤੀ ਨੂੰ ਭਲੀਭਾਂਤ ਪ੍ਰਯੋਗ ਕਰਨ ਦੀ ਮੁਹਾਰਤ ਰੱਖਦੇ ਸਨ। ਗੁਰੂ ਜੀ ਚਾਹੁੰਦੇ ਸਨ ਕਿ ਉਨ੍ਹਾਂ ਦੇ ਸਿੱਖ ਵੀ ਕਲਮ ਅਤੇ ਤੇਗ ਦੀ ਸ਼ਕਤੀ ਤੋਂ ਭਲੀ ਭਾਂਤ ਜਾਣੂ ਹੋਣ। ਇਹੋ ਕਾਰਨ ਹੈ ਕਿ ਜਿੱਥੇ ਗੁਰੂ ਜੀ ਨੇ ਦੇਸ਼ ਦੀ ਰੱਖਿਆ ਲਈ ਚੰਗੇ ਖੜਗਧਾਰੀ ਸੂਰਮੇ ਤਿਆਰ ਕਰ ਕੇ ਆਪਣੇ ਪਾਸ ਰੱਖੇ, ਉੱਥੇ ਨਾਲ ਹੀ ਸ਼ਾਸਤ੍ਰਵੇਤਾ ਵਿਦਵਾਨ ਕਲਮਧਾਰੀਆਂ ਨੂੰ ਵੀ ਬਹੁਤ ਆਦਰ-ਮਾਣ ਨਾਲ ਆਪਣੇ ਪਾਸ ਰੱਖਿਆ। ਗੁਰੂ ਜੀ ਨੇ ਖੁਦ ਕਲਮ ਵੀ ਚਲਾਈ ਅਤੇ ਤੇਗ ਵੀ ਵਾਹੀ। ਰੂਹਾਨੀ ਦਰਬਾਰ ਵੀ ਲਾਏ ਤੇ ਦੁਨਿਆਵੀ ਕਾਰ-ਵਿਹਾਰ ਵੀ ਚੰਗੀ ਤਰ੍ਹਾਂ ਚਲਾਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ 'ਤੇ ਬੈਠਣ ਤੋਂ ਦੋ-ਤਿੰਨ ਸਾਲ ਬਾਅਦ ਹੀ ਸਿੱਖਾਂ ਨੂੰ ਹੁਕਮਨਾਮੇ ਭੇਜ ਕੇ ਇਹ ਹੁਕਮ ਕੀਤਾ ਕਿ ਜੇ ਕਿਸੇ ਵੀ ਇਲਾਕੇ ਵਿਚ ਲਿਖਾਰੀ ਸਿੱਖ ਹੋਵੇ ਤਾਂ ਉਸ ਨੂੰ ਸ੍ਰੀ ਅਨੰਦਪੁਰ ਸਾਹਿਬ ਭੇਜ ਦਿੱਤਾ ਜਾਵੇ। ਇਸੇ ਤਰ੍ਹਾਂ ਗੁਰੂ ਜੀ ਨੇ ਹੋਰ ਵਿਦਵਾਨ ਸਾਹਿਤਕਾਰਾਂ ਨੂੰ ਚੰਗਾ ਮਿਹਨਤਾਨਾ ਦੇ ਕੇ ਸ੍ਰੀ ਅਨੰਦਪੁਰ ਸਾਹਿਬ ਮੰਗਵਾਉਣ ਦਾ ਪ੍ਰਬੰਧ ਕੀਤਾ। ਇਸ ਸੰਬੰਧ ਵਿਚ ਸ. ਕੇਸਰ ਸਿੰਘ ਛਿੱਬਰ ਬੰਸਾਵਲੀਨਾਮਾ ਦਸਵਾਂ ਚਰਣ ਵਿਚ ਲਿਖਦੇ ਹਨ ਕਿ:

*ਜੋ ਬ੍ਰਾਹਮਣ ਵਿਦਵਾਨ ਹੈ ਚੰਗਾ, ਸੋ ਭਿਜਵਾਣਾ। ਜੋ ਖਰਚ ਲਗੇ ਸੋ ਗੁਰੂ ਕੇ, ਘਰੂੰ ਲਾਣਾ।*

ਇਸ ਸੱਦੇ ਅਨੁਸਾਰ ਬਹੁਤ ਸਾਰੇ ਵਿਦਵਾਨ, ਕਵੀ-ਜਨ ਤੇ ਲਿਖਾਰੀ ਗੁਰੂ ਜੀ ਦੇ ਹਜ਼ੂਰ ਆ ਗਏ। ਸ੍ਰੀ ਅਨੰਦਪੁਰ ਸਾਹਿਬ ਵਿਖੇ ਰੌਣਕਾਂ ਲੱਗ ਗਈਆਂ। ਇਸ ਸਮੇਂ ਦੌਰਾਨ ਹੀ ੧੭੩੭ ਬਿਕ੍ਰਮੀ ਨੂੰ ਲਖਣ ਨੇ ੧੭੪੧ ਬਿਕ੍ਰਮੀ ਨੂੰ ਤਨਸੁਖ ਨੇ ਹਿਤੋਪਦੇਸ਼ ਦਾ ਅਨੁਵਾਦ ਕੀਤਾ। ੧੭੪੦ ਬਿਕ੍ਰਮੀ ਨੂੰ ਕਵੀ ਗੋਪਾਲ ਵੱਲੋਂ ਲਿਖੀ 'ਮੋਹ ਮਰਦ ਰਾਜੇ ਦੀ ਕਥਾ' ਵੀ ਮਿਲਦੀ ਹੈ। ਹਾਲਾਤਾਂ ਦੇ ਅਨਕੂਲ ਗੁਰੂ ਜੀ ਨੂੰ ਕੁਝ ਸਮੇਂ ਪਾਉਂਟਾ ਸਾਹਿਬ ਵਿਖੇ ਟਿਕਾਣਾ ਕਰਨਾ ਪਿਆ। ਉੱਥੇ ਜਾ ਕੇ ਵੀ ਇਹ ਸਰਗਰਮੀਆਂ ਨਿਰੰਤਰ ਚਾਲੂ ਰਹੀਆਂ। ਕੁਝ ਸਮਾਂ ਬਾਅਦ ਜਦੋਂ ਗੁਰੂ ਜੀ ਵਾਪਸ ਸ੍ਰੀ ਅਨੰਦਪੁਰ ਸਾਹਿਬ ਪਰਤੇ ਤਾਂ ਉਨ੍ਹਾਂ ਨੇ ਸਾਹਿਤਕ ਕਾਰਜਾਂ ਦੀ ਯੋਜਨਾ ਬਣਾ ਕੇ ਪੂਰੇ ਜੋਸ਼ ਅਤੇ ਉਤਸ਼ਾਹ ਨਾਲ ਕਵੀ-ਜਨਾਂ ਨੂੰ ਇਕੱਠੇ ਕਰਨਾ ਸ਼ੁਰੂ ਕਰ ਦਿੱਤਾ। ਗੁਰੂ ਸਾਹਿਬ ਦੇ ਦਰਬਾਰ ਵਿਚ ਦਿੱਲੀ ਦਰਬਾਰ ਵੱਲੋਂ ਸਨਮਾਨਿਤ ਕਵੀ— ਆਲਮ, ਸੁਖਦੇਵ, ਬ੍ਰਿੰਦ

*ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੪੮-੯੮੨੨੩

ਚੰਦ, ਕਾਸ਼ੀ ਰਾਮ, ਕੁਵਰੇਸ਼, ਨੰਦ ਰਾਮ ਅਤੇ ਨੰਦ ਲਾਲ ਆਦਿ ਸ੍ਰੀ ਅਨੰਦਪੁਰ ਸਾਹਿਬ ਵਿਖੇ ਆਏ। ਹਰ ਕੋਈ ਵਿਦਵਾਨ ਗੁਰੂ ਜੀ ਦੇ ਦਰਬਾਰ ਵਿਚ ਪਹੁੰਚ ਕੇ ਫ਼ਖ਼ਰ ਮਹਿਸੂਸ ਕਰਦਾ ਸੀ। ਸਾਰੇ ਵਿਦਵਾਨ ਇਹ ਚੰਗੀ ਤਰ੍ਹਾਂ ਅਨੁਭਵ ਕਰ ਰਹੇ ਸਨ ਕਿ ਗੁਰੂ ਜੀ ਭਾਰਤੀ ਸੱਭਿਆਚਾਰ ਦੀ ਪੁਨਰ-ਸੁਰਜੀਤੀ ਲਈ ਸਾਹਿਤਕ ਕਾਰਜ ਕਰਵਾ ਕੇ ਨਵੇਂ ਇਨਕਲਾਬ ਦੀ ਬੁਨਿਆਦ ਰੱਖ ਰਹੇ ਹਨ। ਇਨ੍ਹਾਂ ਕਵੀਆਂ ਨੂੰ ਸਿੱਖ ਪੰਥ ਹਜ਼ੂਰੀ ਕਵੀਆਂ ਦੇ ਨਾਂ ਨਾਲ ਸਤਿਕਾਰ ਦਿੰਦਾ ਹੈ। ਇਨ੍ਹਾਂ ੫੨ ਕਵੀਆਂ ਦੇ ਨਾਂ ਸੰਖਿਆ ਕੋਸ਼ ਵਿਚ— ਉਦੇ ਰਾਇ, ਅਣੀ ਰਾਇ, ਅਮ੍ਰਿਤ ਰਾਇ, ਅੱਲੂ, ਆਸਾ ਸਿੰਘ, ਆਲਮ, ਈਸ਼ਵਰ ਦਾਸ, ਸੁਖਦੇਵ, ਸੁਖਾ ਸਿੰਘ, ਸੁਖੀਆ, ਸੁਦਾਮਾ, ਸੈਨਾਪਤੀ, ਸ਼ਾਮ, ਹੀਰ, ਹੁਸੈਨ, ਅਲੀ, ਹੰਸ ਰਾਮ, ਕੱਲੂ, ਕੁੰਵਰੇਸ਼, ਖਾਨ ਚੰਦ, ਗੁਣੀਆ, ਗੁਰਦਾਸ, ਗੋਪਾਲ, ਚੰਦਨ, ਚੰਦਾ ਜਮਾਲ, ਟਹਿਕਨ, ਧਰਮ ਸਿੰਘ, ਧੰਨਾ ਸਿੰਘ, ਧਿਆਨ ਸਿੰਘ, ਨਾਨੂ, ਨਿਸ਼ਚਲ ਦਾਸ, ਨਿਹਾਲ ਚੰਦ, ਨੰਦ ਚੰਦ, ਨੰਦ ਲਾਲ, ਪਿੰਡੀ ਦਾਸ, ਬਿਧੀ ਚੰਦ, ਬੁਲੰਦ, ਬ੍ਰਿਖ, ਬ੍ਰਿਜ ਲਾਲ, ਮਥੁਰਾ, ਮਦਨ ਲਾਲ, ਮਦਨ ਗਿਰੀ, ਮੱਲੂ, ਮਾਨ ਦਾਸ, ਮਾਲਾ ਸਿੰਘ, ਮੰਗਲ, ਰਾਮ, ਰਾਵਲ ਰੋਸ਼ਨ ਸਿੰਘ, ਲੱਖਾ ਲਿਖੇ ਹਨ।

ਆਲਮ ਕਵੀ ਬਾਦਸ਼ਾਹ ਔਰੰਗਜ਼ੇਬ ਦੇ ਪੁੱਤਰ ਸ਼ਹਿਜ਼ਾਦਾ ਮੁਅਜ਼ਮ ਪਾਸ ਰਿਹਾ ਸੀ। ਉਹ ਆਪਣੇ ਤਜ਼ਰਬੇ ਤੋਂ ਕਹਿੰਦਾ ਹੈ ਕਿ ਜਿਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਕਵੀਆਂ ਨੂੰ ਹਰ ਰੋਜ਼ ਧਨ-ਦੌਲਤ ਨਾਲ ਮਾਲਾਮਾਲ ਕੀਤਾ ਜਾਂਦਾ ਹੈ, ਵੈਸਾ ਰਾਜਾ ਭੋਜ ਦੇ ਦਰਬਾਰ ਵਿਚ ਵੀ ਨਹੀਂ ਸੀ। ਉੱਥੇ ਕਦੀ-ਕਦੀ ਐਸਾ ਹੁੰਦਾ ਸੀ, ਇੱਥੇ ਗੁਰੂ ਦਰਬਾਰ ਵਿਚ ਇਹ ਦਾਤਾਂ ਹਰ ਰੋਜ਼ ਵੰਡੀਆਂ ਜਾਂਦੀਆਂ ਹਨ:

*ਸ਼ੋਭਾ ਹੂੰ ਕੇ ਸਾਗਰ ਨਵਲ ਨੇਹ ਨਾਗਰ ਹੈ, ਬਾਲੰ ਭੀਮ ਸਮ ਸ਼ੀਲ ਕਹਾਂ ਲੋ ਮਿਨਾਈਏ।*
*ਭੂਮ ਕੇ ਬਿਭੂਖਨ ਜੁ ਦੂਖਨ ਕੇ ਦੂਖਨ, ਸਮੂਹ ਸੁਖ ਹੂੰ ਕੇ ਮੁਖ ਦੇਖੇ ਤੇ ਅਘਾਈਏ।*
*ਹਿੰਮਤ ਨਿਧਾਨ ਆਨ ਦਾਨ ਕੋ ਬਖਾਨੇ ਜਾਨੇ, 'ਆਲਮ' ਤਮਾਮ ਜਨਮ ਆਠੋ ਗੁਨ ਗਾਈਏ।*
*ਪ੍ਰਬਲ ਪ੍ਰਤਾਪੀ ਪਾਤਿਸਾਹੁ ਗੁਰੂ ਗੋਬਿੰਦ ਸਿੰਘ ਜੀ, ਭੋਜ ਕੀ ਸੀ ਮੌਜ ਤੇਰੇ ਰੋਜ਼ ਰੋਜ਼ ਪਾਈਏ।*

ਮੰਗਲ ਕਵੀ ਸ੍ਰੀ ਅਨੰਦਪੁਰ ਸਾਹਿਬ ਦੀ ਸਿਫਤ ਕਰਦਾ ਹੋਇਆ ਹੋਰ ਕਵੀਆਂ ਨੂੰ ਇੱਥੇ ਆਉਣਾ ਦਾ ਸਦਾ ਦਿੰਦਾ ਹੋਇਆ ਕਹਿੰਦਾ ਹੈ ਕਿ ਜੇਕਰ ਸੱਚ-ਮੁੱਚ ਹੀ ਕਵਿਤਾ ਦਾ ਤੇ ਜ਼ਿੰਦਗੀ ਦਾ ਅਨੰਦ ਲੈਣਾ ਹੈ ਤਾਂ ਸ੍ਰੀ ਅਨੰਦਪੁਰ ਸਾਹਿਬ ਪਹੁੰਚੋ:

*ਪੂਰਨ ਪੁਰਖ ਅਵਤਾਰ ਅਨਿ ਲੀਨੀ ਆਪ, ਜਾ ਕੇ ਦਰਬਾਰ ਮਨ ਚਿਤਵੈ ਸੋ ਪਾਈਏ।*
*ਘਟਿ ਘਟਿ ਬਾਸੀ ਅਬਿਨਾਸੀ ਨਾਮ ਜਾ ਕੋ ਜਗ, ਕਰਤਾ ਕਰਨਹਾਰ ਸੋਈ ਦਿਖਰਾਈਏ।*
*ਨੌਮੇ ਗੁਰ ਨੰਦ, ਜਗ ਬੰਦ ਤੇਗ ਤਯਾਰ ਪੂਰੇ, ਮੰਗਲ ਸੁ ਕਬਿ ਕਹਿ ਮੰਗਲ ਸੁਬਾਈਏ।*
*ਆਨੰਦ ਕੇ ਦਾਤਾ ਗੁਰੂ ਸਾਹਿਬ ਗੋਬਿੰਦ ਰਾਇ, ਚਾਹੈ ਜੋ ਅਨੰਦ ਤੌ ਅਨੰਦਪੁਰੀ ਆਈਏ।*

ਹਜ਼ੂਰੀ ਕਵੀ ਸ੍ਰੀ ਹੰਸ ਰਾਮ ਉੱਤਰ ਪ੍ਰਦੇਸ਼ ਦੇ ਪਿੰਡ ਅਸਨੀ ਦੇ ਰਹਿਣ ਵਾਲੇ ਸਨ। ਇਨ੍ਹਾਂ ਦਾ ਪੋਤਾ ਚੰਦ੍ਰ ਸ਼ੇਖਰ ਬਾਜਪੇਯੀ ਹਿੰਦੀ ਦਾ ਪ੍ਰਸਿੱਧ ਕਵੀ ਹੋਇਆ ਹੈ।

ਕਵੀ ਹੰਸ ਰਾਮ ਜੀ ਨੇ ਮਹਾਂਭਾਰਤ ਦਾ ਅਨੁਵਾਦ ਕੀਤਾ ਸੀ। ਕਵੀ ਹੰਸ ਰਾਮ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਰਹਿੰਦਿਆਂ 'ਕਰਨ ਪਰਬ' ਦਾ ੧੬੯੫ ਈ. ਵਿਚ ਭਾਸ਼ਾ ਅਨੁਵਾਦ ਕੀਤਾ ਸੀ। ਇਸ ਬਾਰੇ ਸੂਚਨਾ ਉਹ ਆਪਣੀ ਰਚਨਾ ਵਿਚ ਹੀ ਦਿੰਦੇ ਹੋਏ ਲਿਖਦੇ ਹਨ ਕਿ:

*ਚਾਰ ਬਰਨ ਚਾਰੋਂ ਜਹਾਂ ਆਸ਼੍ਰਮ ਕਰਤ ਅਨੰਦ।*
*ਤਾ ਕੋ ਨਾਮ ਅਨੰਦ ਪੁਰ ਹੈ ਅਨੰਦ ਕੋ ਕੰਦ॥*
*ਸੰਬਤ ਸਤ੍ਰਾਂ ਸੈ ਬਰਸ ਬਾਵਨ ਬੀਤਨ ਹਾਰ।*
*ਮਾਰਗ ਵਦੀ ਤਿਥਿ ਦੂਜ ਕੋ ਤਾਂ ਦਿਨ ਮੰਗਲਵਾਰ॥*
*ਹੰਸ ਰਾਮ ਤਾਂ ਦਿਨ ਕਰਯੋ ਕਰਨ ਪਰਬ ਅਰੰਭ...*

*(ਕਰਨ ਪਰਬ, ਪੰਨਾ ਪਹਿਲਾ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਦੀ ਰਚਨਾ ਤੋਂ ਪ੍ਰਸੰਨ ਹੋ ਕੇ ਇਨ੍ਹਾਂ ਨੂੰ ਸੱਠ ਹਜ਼ਾਰ ਟਕੇ ਦਾ ਇਨਾਮ ਦਿੱਤਾ ਸੀ। ਇਸ ਸਬੰਧ ਵਿਚ ਕਵੀ ਹੰਸ ਰਾਮ ਜੀ ਆਪਣੀ ਰਚਨਾ ਕਰਨ ਪਰਬ ਵਿਚ ਜ਼ਿਕਰ ਕਰਦਿਆਂ ਲਿਖਦੇ ਹਨ ਕਿ:

*ਪ੍ਰਿਥਮ ਕ੍ਰਿਪਾ ਕਰ ਰਾਖ ਕਰ ਗੁਰੂ ਗੋਬਿੰਦ ਉਦਾਰ।*
*ਟਕਾ ਕਰੇ ਬਖਸ਼ੀਸ ਤਬ ਮੋ ਕੋ ਸਾਠ ਹਜਾਰ॥*
*ਭਾਖਾ ਅਸਥਵਿਚਿਤ੍ਰ ਕਰਿ ਸੁਨੇ ਸੁਕਵਿ ਪ੍ਰਬੀਨ।...*

ਕਵੀ ਹੰਸ ਰਾਮ ਜੀ ਦੀ ਰਚਨਾ ਵਿਚ ਉਪਮਾਵਾਂ ਬਹੁਤ ਹੀ ਅਦਭੁਤ ਅਤੇ ਰੂਪਕ ਵਿਧਾਨ ਕਮਾਲ ਦਾ ਹੈ। ਇਹ ਸ੍ਰੀ ਅਨੰਦਪੁਰ ਸਾਹਿਬ ਜੀ ਦੀ ਖੂਬਸੂਰਤੀ ਦਾ ਵਰਣਨ ਕਰਦਿਆਂ ਲਿਖਦੇ ਹਨ:

*ਤਾ ਕੇ ਕਿਹਿ ਬਿਧਿ ਬਰਨਿਯੇ ਨਗਰ ਬਾਗ ਬਨ ਬ੍ਰਿੰਦ*
*ਕੂਪ ਤੜਾਗਨ ਕੇ ਲਖੇ ਜਲ ਨਿਧਿ ਲਾਗਤ ਮੰਦ।*
*ਹਾਟ ਬਾਟ ਬਾਂਧੇ ਸਭੈ ਮਾਨਿਕ ਮੋਲ ਅਪਾਰ।*
*ਤਾਂ ਮੈ ਜਟਿਤ ਭਲੇ ਕਿਯੇ ਮਣਿ ਗਣ ਹੀਰਾ ਲਾਲ।*
*ਰਚਨਾ ਰਚੀ ਰਚੈ ਅਜੌਂ ਵਿਸੁ ਕਰਮਨ ਕੀ ਭੀਰ।*
*ਧਾਮਨ ਧਰਮ ਧੁਜਾ ਬੰਧੀ ਸ਼ਤ ਰੁਦ੍ਰਾ ਕੇ ਤੀਰ। . . .*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਗਰ ਵਿਚਲੇ ਬਾਗਾਂ, ਬਣਾਂ ਦੀ ਮਹਿਮਾਂ ਦਾ ਵਰਣਨ ਕਿਸ ਤਰ੍ਹਾਂ ਕਰੀਏ? ਖੂਹਾਂ ਤਲਾਈਆਂ ਨੂੰ ਦੇਖ ਕੇ ਸਮੁੰਦਰ ਵੀ ਹੋਛਾ ਲਗਦਾ ਹੈ। ਬਜ਼ਾਰਾਂ ਘਾਟਾਂ ਵਿਚ ਅਣਗਿਣਤ ਮੁੱਲ ਦੇ ਹੀਰੇ ਮੋਤੀ ਲੱਗੇ ਹੋਏ ਹਨ। ਥਾਂ-ਥਾਂ 'ਤੇ ਹੀਰੇ, ਲਾਲ ਅਤੇ ਮਣੀਆਂ ਜੜੀਆਂ ਹੋਈਆਂ ਹਨ। ਇਥੇ ਬੇਅੰਤ ਰਚਨਾ ਰਚੀ ਗਈ ਹੈ। ਧਾਮਾਂ ਉੱਪਰ ਧਰਮ ਦੇ ਝੰਡੇ ਸਤਲੁਜ ਦੇ ਨੇੜੇ ਝੁੱਲ ਰਹੇ ਹਨ। ਇੱਥੋਂ ਦੇ ਇਤਨੇ ਰੰਗ ਰੂਪ ਹਨ ਕਿ ਯਾਦ ਵੀ ਨਹੀਂ ਰੱਖੇ ਜਾ ਸਕਦੇ। ਚਮਕਦੀ ਹੋਈ ਮ੍ਰਿਗਜਲ

ਦੀ ਲਹਿਰ ਬਹਿਰ 'ਤੇ ਅੱਖ ਨਹੀਂ ਟਿਕਦੀ। ਜਿਸ ਥਾਂ 'ਤੇ ਚਾਰੇ ਵਰਣ ਤੇ ਚਾਰੇ ਆਸ਼੍ਰਮ ਅਨੰਦ ਕਰ ਰਹੇ ਹਨ। ਜੋ ਅਨੰਦ ਦੇ ਜੜ੍ਹ ਮੂਲ ਵਾਲੀ ਥਾਂ ਹੈ, ਉਸ ਥਾਂ ਦਾ ਨਾਂ ਅਨੰਦਪੁਰ ਹੈ। ਸੰਗਤ, ਸਿੱਖ ਤੇ ਪ੍ਰਚਾਰਕ ਜਿੱਥੇ ਦੁਖੀ ਨੂੰ ਦੇਖਦੇ ਹਨ ਤਾਂ ਉਸ ਦਾ ਦੁੱਖ ਦੂਰ ਕਰਦੇ ਹਨ ਉਸ ਥਾਂ ਧਰਮ ਧਰੰਧਰ (ਧਰਮ ਦੇ ਧੁਰੇ ਨੂੰ ਧਾਰਨ ਕਰਨ ਵਾਲਾ) ਧੀਰ ਨਾਇਕ (ਧੀਰ ਦੇਣ ਵਾਲਾ ਨਾਇਕ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਾਸਾ ਹੈ।

ਹਜ਼ੂਰੀ ਕਵੀ ਕੁੰਵਰੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਦਾ ਪ੍ਰਮੁੱਖ ਕਵੀ ਸੀ। ਭਾਈ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ਼ ਗ੍ਰੰਥ ਦੇ ਪੰਨਾ ੪੯੧੦ 'ਤੇ ਕਵੀ ਕੁੰਵਰੇਸ਼ ਦਾ ਜ਼ਿਕਰ ਕਰਦਿਆਂ ਇਨ੍ਹਾਂ ਨੂੰ ਕਵੀ ਕੇਸ਼ਵ ਦਾ ਸਪੁੱਤਰ ਦੱਸਿਆ ਹੈ। ਪ੍ਰੰਤੂ ਕਵੀ ਕੁੰਵਰੇਸ਼ ਰਤਿ ਰਹੱਸ ਦੇ ਪੰਨਾ ੪ 'ਤੇ ਆਪਣੇ ਦੇਸ਼ ਬਾਰੇ ਸੂਚਨਾ ਦਿੰਦੇ ਹੋਏ ਆਪਣੇ ਆਪ ਨੂੰ ਕਸ਼ਯਪ ਬੰਸੀ ਬ੍ਰਾਹਮਣ, ਪ੍ਰਯਾਗ ਤੋਂ ਪੰਜਾਹ ਕੋਹ ਅਤੇ ਆਗਰੇ ਤੋਂ ਅੱਸੀ ਕੋਹਾਂ ਉੱਤੇ, ਗੰਗਾ ਤੋਂ ਨੌਂ ਕੋਹ ਅਤੇ ਜਮਨਾ ਤੋਂ ਚਾਰ ਕੋਹ ਦੂਰ ਬੜੀ ਗ੍ਰਾਮ ਦੱਸਿਆ ਹੈ। ਕਵੀ ਕੁੰਵਰੇਸ਼ ਆਪਣੇ ਸਮੇਂ ਦੇ ਸਿਰਕੱਢ ਵਿਦਵਾਨਾਂ ਵਿੱਚੋਂ ਇਕ ਸਨ ਇਹੋ ਕਾਰਨ ਸੀ ਕਿ ਔਰੰਗਜੇਬ ਉਸ ਨੂੰ ਮੁਸਲਮਾਨ ਬਣਾ ਲੈਣਾ ਚਾਹੁੰਦਾ ਸੀ। ਕੁੰਵਰੇਸ਼ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਆ ਕੇ ੧੬੯੫ ਈ. ਵਿਚ ਦ੍ਰੋਣ ਪਰਬ ਦਾ ਅਨੁਵਾਦ ਕੀਤਾ। ਇਸ ਤੋਂ ਅਗਲੇ ਸਾਲ ਸਾਮੁਦ੍ਰਿਕ ਦੀ ਰਚਨਾ ਹੋਈ ਜਿਸ ਦਾ ਪਤਾ ਉਨ੍ਹਾ ਦੀ ਰਚਨਾ ਦੇ ਪਹਿਲੇ ਪੰਨੇ 'ਤੇ ਦਿੱਤੀ ਸੂਚਨਾ ਤੋਂ ਲੱਗ ਜਾਂਦਾ ਹੈ:

*ਸੰਬਤ ਸਤ੍ਰਹ ਸੈ ਅਧਿਕ ਬਾਵਨ ਬੀਤੇ ਔਰ*
*ਤਾ ਮੈ ਕਵਿ ਕੁੰਵਰੇਸ਼ ਯਾਂ ਕਿਯੋ ਗ੍ਰੰਥ ਕੋ ਤੌਰ॥*

ਆਪਣੀ ਰਚਨਾ ਵਿਚ ਕਵੀ ਕੁੰਵਰੇਸ਼ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ ਵਿਚ ਲਿਖਦੇ ਹਨ:

*ਰਾਜਤ ਹੈ ਦਿਵਜ ਰਾਜ ਗਿਰਾਜਿਤ ਬੇਦ ਪਢੇ ਸੁਭ ਪੋਥਿਨ ਬਾਂਚੈ।*
*ਬਾਹੁਜ ਬਾਹੁ ਬਲੀ ਬਿਸੁ ਹੈ ਧਨੀ ਸੂਦ ਸਹੈ ਇਨ ਕੀ ਸਬ ਆਂਚੈ।*
*ਜੈਸੇ ਲਖਯੋ ਪੁਰ ਗੋਬਿੰਦ ਸਿੰਘ ਕੋ ਐਸੋ ਨ ਔਰ ਕਹੀ ਹਮ ਸਾਂਚੈ।*
*ਇੰਦ੍ਰ ਕੁਬੇਰ ਸਰਾਹਤ ਹੈ ਤਿਹੁੰ ਲੋਕਨ ਕੀ ਤਿਹੁੰ ਰੇਖਨ ਖਾਂਚੈ॥*

ਬਾਕ-ਬਾਣੀ ਨੂੰ ਜਿੱਤ ਲੈਣ ਵਾਲੇ (ਗਿਰਾਜਿਤ) ਵਿਦਵਾਨ ਲੋਕ ਬਿਰਾਜ ਰਹੇ ਹਨ ਜੋ ਸੁਭ ਪੋਥੀਆਂ ਨੂੰ ਵਾਚਦੇ ਹਨ। ਛੱਤ੍ਰੀ ਜੋ ਬਲਵਾਨ ਬਾਹਾਂ ਵਾਲੇ ਹਨ, ਸੰਸਾਰ ਵਿਚ ਧਨੀ ਤੇ ਸ਼ੂਦਰ ਹਨ, ਸਾਰੇ ਹੀ ਇਨ੍ਹਾਂ ਦੇ ਤੇਜ ਦੀ ਆਂਚ ਸਹਿੰਦੇ ਹਨ। ਸੱਚ ਕਹਿੰਦੇ ਹਾਂ ਜਿਹੋ ਜਿਹਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਗਰ (ਸ੍ਰੀ ਅਨੰਦਪੁਰ ਸਾਹਿਬ) ਦੇਖਿਆ ਹੈ ਅਜਿਹਾ ਹੋਰ ਕਿਧਰੇ ਨਹੀਂ ਹੈ।

*ਜੈਸੇ ਪੁਰ ਸ੍ਰੀ ਗੋਬਿੰਦ ਸਿੰਘ ਜੂ ਕੋ ਸੋਹੈ ਤੀਨ ਲੋਕਨ ਮੇ*
*ਐਸੇ ਕੋਊ ਸੋਭਾ ਪੁੰਜ ਧਰ ਹੈ।*

*ਨਾਨਾ ਬਿਧਿ ਮਨਿ ਜਾਲ ਕੁਟਮ ਪ੍ਰੋਤਲੀ ਮਾਲ*
*ਜਾ ਕੋ ਪੇਖ ਹਾਲ ਔਰ ਪੁਰ ਹੋ ਤਰੈ ਹੈ॥*

ਜਿਹੋ ਜਿਹਾ ਨਗਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੋਭਦਾ ਹੈ, ਤਿੰਨਾਂ ਲੋਕਾਂ ਵਿਚ ਅਜਿਹੀ ਸ਼ੋਭਾ ਦਾ ਪੁੰਜ ਹੋਰ ਕਿਹੜਾ ਹੋ ਸਕਦਾ ਹੈ? ਅਨੇਕ ਪ੍ਰਕਾਰ ਦੀਆਂ ਮਣੀਆਂ ਦੇ ਜਾਲ, ਦਰਵਾਜ਼ਿਆਂ, ਸੜਕਾਂ ਉੱਤੇ ਮਾਲਾਵਾਂ ਲਟਕਦੇ ਦੇਖ ਕੇ ਹੋਰਨਾਂ ਨਗਰਾਂ ਦਾ ਹਾਲ ਆਪਣੇ ਆਪ ਨੂੰ ਆਪ ਤੋਂ ਆਪ ਨੀਵਾਂ ਅਨੁਭਵ ਕਰਨ ਲਗ ਜਾਂਦਾ ਹੈ।

*ਕੇਵਰੇਸ਼ ਐਸੇ ਪੈ ਨ ਕੋਊ ਦੇਵ ਜਾਲ ਹਾਲ ਕਰੈ ਜੋ ਨਿਹਾਲ ਨੈਕੁ ਨਏ ਠਾਨ ਥਾਨ ਮੈਂ।*
*ਤਾ ਹੀ ਠੌਰ ਪਾਵੈ ਮਨ ਇੱਛਾ ਤੇ ਅਧਿਕ ਸ੍ਰੀ ਗੋਬੰਦ ਸਿੰਘ ਪੁਰ ਜਹਾਂਨ ਮੈਂ ਜਹਾ ਨਮੈਂ॥*

ਕੁਵਰੇਸ਼ ਕਵੀ ਕਹਿੰਦਾ ਹੈ ਅਜਿਹਾ ਕੋਈ ਦੇਵਤਾ ਨਹੀਂ ਜੋ ਮਨ ਵਿਚ ਜ਼ਰਾ ਜਿੰਨੀ ਸ਼ਰਧਾ ਨਾਲ ਨਮਸਕਾਰ ਕਰਨ ਵਾਲਿਆਂ ਨੂੰ ਆਪ ਚੱਲ ਕੇ, ਆ ਕੇ, ਘਰੀਂ ਬੈਠਿਆਂ ਨੂੰ ਨਿਹਾਲ ਕਰ ਜਾਣ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਗਰ (ਸ੍ਰੀ ਅਨੰਦਪੁਰ ਸਾਹਿਬ) ਨੂੰ ਜਹਾਨ ਵਿਚ ਜਿੱਥੇ ਕਿਤੇ ਭੀ ਕੋਈ ਨਮਸਕਾਰ ਕਰਦਾ ਹੈ, ਓਥੇ ਹੀ ਜਿਨੀ ਮਨ ਵਿਚ ਇੱਛਾ ਹੈ, ਉਸ ਨਾਲੋਂ ਵਧੀਕ ਪਾ ਲੈਂਦਾ ਹੈ। ਇੱਥੇ 'ਸ੍ਰੀ' ਨੂੰ ਦੋਹੀਂ ਪਾਸੀਂ ਵਰਤਿਆ ਹੈ। ਇਕ ਵਾਰੀ ਦੌਲਤ ਦੇ ਅਰਥ ਵਿਚ ਅਤੇ ਇਕ ਵਾਰੀ ਵਡਿਆਈ ਵਾਲੇ ਅਰਥਾਂ ਵਿਚ।

ਮੰਗਲ ਰਾਇ ਹਜ਼ੂਰੀ ਕਵੀ ਅਪਣੀ ਰਚਨਾ 'ਸ਼ਲਯ ਪਰਬ ਭਾਖਾ' ਦੇ ਅਰੰਭ ਵਿਚ ਲਿਖਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਬੁਲਾ ਕੇ ਉਕਤ ਗ੍ਰੰਥ ਦਾ ਅਨੁਵਾਦ ਕਰਨ ਦੀ ਆਗਿਆ ਕੀਤੀ ਸੀ:

*ਗੁਰੂ ਗੋਬਿੰਦ ਮਨ ਹਰਖ ਹਵੈ ਮੰਗਲ ਲਿਯੋ ਬੁਲਾਇ।*
*ਸ਼ਲਯ ਪਰਬ ਆਗਿਆ ਕਰੀ ਲੀਜੈ ਤੁਰਤ ਬਨਾਇ॥*

ਗ੍ਰੰਥ ਪੂਰਾ ਹੋਣ ਉਤੇ ਗੁਰੂ ਜੀ ਨੇ ਉਸ ਨੂੰ ਵੱਡਾ ਇਨਾਮ ਦਿੱਤਾ:

*ਸ਼ਲਯ ਪਰਬ ਭਾਖਾ ਭਯੋ ਗੁਰ ਗੋਬਿੰਦ ਕੇ ਰਾਜ।*
*ਅਰਬ ਖਰਬ ਬਹੁ ਦਾਨ ਦੈ ਕਰ ਕਵਿਯਨ ਕੋ ਕਾਜ॥*

ਸ. ਪਿਆਰਾ ਸਿੰਘ ਪਦਮ ਨੇ ਮੰਗਲ ਕਵੀ ਨੂੰ ਪਸਰੂਰ ਦਾ ਨਿਵਾਸੀ ਦੱਸਿਆ ਹੈ। ਮੰਗਲ ਕਵੀ ਦੀ ਇੱਕੋ-ਇਕ ਰਚਨਾ ਮਹਾਂਭਾਰਤ ਦੇ 'ਸ਼ੱਲਯ ਪਰਬ' ਦਾ ਅਨੁਵਾਦ ਮਿਲਦਾ ਹੈ। ਹਜ਼ੂਰੀ ਕਵੀਆਂ ਦੇ ਪੁਰਾਣੇ ਛੰਦ ਸੰਗ੍ਰਿਹ ਵਾਲੇ ਗ੍ਰੰਥਾਂ ਵਿਚ ਮੰਗਲ ਰਾਇ ਕਵੀ ਜੀ ਦੇ ਕੁਝ ਪੰਜਾਬੀ ਛੰਦ ਵੀ ਮਿਲਦੇ ਹਨ ਜਿਨ੍ਹਾਂ ਦੀ ਭਾਸ਼ਾ ਸ਼ੈਲੀ ਅਤੇ ਭਾਵ ਉਸ ਦੇ ਪੰਜਾਬੀ ਹੋਣ ਦਾ ਅਨੁਮਾਨ ਪੱਕਾ ਕਰਦਾ ਹੈ।

ਮੰਗਲ ਰਾਇ ਕਵੀ ਜੀ ਦੀ ਰਚਨਾ ਦਾ ਬਹੁਤਾ ਅੰਸ਼ ਸਰਲ ਅਤੇ ਸੁਖਾਂਵੀਂ ਹਿੰਦੀ ਵਿਚ ਹੈ। ਅਨੁਵਾਦਕ ਦੇ ਰੂਪ ਵਿਚ ਆਪਣੇ ਸਮੇਂ ਦੇ ਹੋਰਨਾਂ ਅਨੁਵਾਦ ਕਰਨ ਵਾਲਿਆਂ ਵਾਂਗ ਕਵੀ ਮੰਗਲ ਰਾਇ ਜੀ ਵੀ ਸ਼ਬਦਾਰਥੀ ਅਨੁਵਾਦ ਨਹੀਂ ਸਗੋਂ ਮੂਲ

ਦੀ ਵਸਤੂ ਨੂੰ ਆਪਣੀ ਭਾਸ਼ਾ ਵਿਚ (ਕਥਾ ਤੱਤ ਨੂੰ ਵਧਾਏ ਘਟਾਏ ਬਿਨਾਂ) ਵਰਣਨ ਕਰ ਦਿੰਦੇ ਹਨ, ਅਤੇ ਆਪਣੇ ਇਸ ਕਾਰਜ ਵਿਚ ਚੰਗਾਂ ਸਫਲ ਹੁੰਦੇ ਹਨ।

ਹਜ਼ੂਰੀ ਕਵੀ ਅਣੀ ਰਾਇ ਜੀ ਬਾਰੇ ਸ. ਪਿਆਰਾ ਸਿੰਘ ਪਦਮ ਦਾ ਵਿਚਾਰ ਹੈ ਕਿ ਇਹ ਗੁਰੂ-ਘਰ ਦੇ ਪੁਰਾਣੇ ਲਿਖਾਰੀ ਸਨ। ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਹੁਕਮਨਾਮਿਆਂ ਵਿਚ ਭਾਈ ਅਣੀ ਰਾਇ ਜੀ ਦਾ ਨਾਂ ਆਉਂਦਾ ਹੈ। ਇਹ ਦੋਵੇਂ ਹੁਕਮਨਾਮੇ ਪਟਨੇ ਦੀ ਸੰਗਤ ਦੇ ਨਾਮ ਹਨ। ਪਰ ਇਸ ਤੋਂ ਇਹ ਪਤਾ ਨਹੀਂ ਲਗਦਾ ਕਿ ਕਵੀ ਭਾਈ ਅਣੀ ਰਾਇ ਅਤੇ ਭਾਈ ਅਣੀ ਰਾਇ ਇੱਕੋ ਵਿਅਕਤੀ ਹੈ ਜਾਂ ਦੋ। ਸ. ਰਣਧੀਰ ਸਿੰਘ ਨੇ ਆਪਣੀ ਖੋਜ ਵਿਚ ਕਵੀ ਅਣੀ ਰਾਇ ਨੂੰ ਪਾਕਪਟਨ ਦਾ ਰਹਿਣ ਵਾਲਾ ਦੱਸਿਆ ਹੈ। ਡਾ. ਭਗਵਤੀ ਪ੍ਰਸਾਦਿ ਨੇ ਕਵੀ ਅਣੀ ਰਾਇ ਜੀ ਨੂੰ ਭੱਟ ਦਸਦਿਆਂ ਅਕਬਰ ਦੇ ਦਰਬਾਰ ਦਾ ਕਵੀ ਦੱਸਿਆ ਹੈ। ਕਵੀ ਅਣੀ ਰਾਇ ਜੀ ਦੀ ਇੱਕੋ-ਇਕ ਰਚਨਾ 'ਜੰਗਨਾਮਾ ਗੁਰੂ ਗੋਬਿੰਦ ਸਿੰਘ ਕਾ' ਦਾ ਖਰੜਾ ਮੋਤੀ ਬਾਗ ਪਟਿਆਲਾ ਦੇ ਸੰਗ੍ਰਹਿ ਵਿੱਚੋਂ ਮਿਲਿਆ ਸੀ ਜਿਸ ਨੂੰ ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਆਪਣੇ ਇਕ ਸੰਗ੍ਰਹਿ ਵਿਚ ਦਿੱਤਾ ਹੈ। ਇਸ ਤੋਂ ਪਿਆਰਾ ਸਿੰਘ ਪਦਮ ਅਤੇ ਡਾ. ਜਯ ਭਗਵਾਨ ਨੇ ਦੇਵਨਾਗਰੀ ਲਿਪੀ ਵਿਚ ਛਾਪਿਆ ਸੀ। ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਇਸ ਰਚਨਾ ਦਾ ਕਾਲ ੧੭੦੦-੧੭੦੩ ਈ. ਦਾ ਅਨੁਮਾਨਿਆ ਹੈ। ਸ਼ਾਇਦ ਇਹ ਹਿੰਦੀ ਵਿਚ ਰਚੇ ਗਏ ਕਿਸੇ ਭੀ ਜੰਗਨਾਮੇ ਤੋਂ ਪੂਰਬਲੀ ਰਚਨਾ ਕਹੀ ਜਾ ਸਕਦੀ ਹੈ। ਇਸ ਰਚਨਾ ਵਿਚ ਕੁਲ ੬੮ ਛੰਦ ਹਨ, ਜਿਨ੍ਹਾਂ ਵਿਚ ਅੰਤ ਦੇ ਨੇੜੇ ਪੰਜਾਬੀ ਭਾਸ਼ਾ ਦੀਆਂ ਪੌੜੀਆਂ ਭੀ ਦਰਜ ਹਨ। ਕਵੀ ਅਣੀ ਰਾਇ ਜੀ ਨੂੰ ਗੁਰੂ-ਦਰਬਾਰ ਤੋਂ ਚੰਗਾ ਮਾਣ-ਸਨਮਾਨ ਮਿਲਦਾ ਰਿਹਾ ਹੈ। ਉਹ ਆਪਣੀ ਰਚਨਾ ਵਿਚ ਕਈ ਥਾਂ 'ਤੇ 'ਰਾਇ' ਛਾਪ ਵੀ ਵਰਤਦੇ ਹਨ, ਜਿਸ ਤੋਂ ਉਸ ਦੇ ਭੱਟ ਹੋਣ ਦਾ ਅਨੁਮਾਨ ਲਗਦਾ ਹੈ:

*ਬਾਂਕੇ ਬਨੈਤ ਮੰਡਤ ਜੋਧਾ ਸਭੈ ਸੱਜਿ ਸਨਾਹਿ।*
*ਸਿਰ ਖੋਲ ਬਕਤਰ ਜਿਗੈ ਪਾਗੀ ਬਾਂਧ ਕੈ ਗਜਗਾਹਿ।*
*ਸੂਰੇ ਸਿਪਾਹੀ ਸਰਸ ਸਾਚੈ ਬੀਰ ਖੇਤ ਖਿਲਾਰਿ।*
*ਤਰਵਾਰ ਜਮਧਰ ਤੀਰ ਬਰਛਾ ਸਿਪਰ ਲੇ ਹਥਿਆਰਿ। . . .*
*ਭਾਰਥ ਮਦਯੋ ਤੁਵ ਲੋਕ ਮੈ ਗੁਰ ਦੇਵ ਖਾਂਡੇ ਸੂਰ।*
*ਸਿਰ ਤਾਜ ਸੋਢੀ ਸਿੰਘ ਗੋਬਿੰਦ ਜਗਤ ਸਾਕੇ ਪੂਰ॥*

ਬਾਂਕੇ ਵਰਦੀ-ਧਾਰੀ ਕਟ ਮਰਨ ਵਾਲੇ ਜੋਧਾ ਸ਼ਸਤ੍ਰਾਂ ਅਤੇ ਸੰਜੋਆਂ ਨਾਲ ਸਜੇ, ਸਿਰ ਅਤੇ ਸਰੀਰ ਉੱਤੇ ਸੰਜੋਅ ਪਹਿਨ, ਜਿਗਾ-ਕਲਗੀ ਧਾਰ ਕੇ ਹਾਥੀਆਂ ਘੋੜਿਆਂ 'ਤੇ ਝੁੱਲ ਬੰਨ੍ਹ ਕੇ ਸੂਰਮੇ, ਬੀਰ, ਸੱਚੇ ਬਹਾਦਰ, ਰਣ ਖੇਤ ਦੇ ਖਿਲਾੜੀ, ਪ੍ਰਸਿੱਧ ਹਨ। ਕਿਰਪਾਨ, ਜਮਧਰ, ਤੀਰ, ਬਰਛਾ, ਢਾਲ ਆਦਿ ਹਥਿਆਰ ਲੈ ਕੇ ਨਿਕਲੇ ਹਨ। ਬੰਦੂਕ, ਬਾਣ, ਨਿਸ਼ਾਨ, ਨੇਜ਼ਿਆਂ ਉੱਤੇ ਚਾੜ੍ਹੇ ਛੋਟੇ ਝੰਡੇ ਨਾਲ ਹਨ ਅਤੇ ਸੀਸ ਉੱਤੇ

ਚੌਰ ਝੁਲਦਾ ਹੈ। ਨਾਲ ਬਹੁਤ ਸਾਰੇ ਪੈਦਲ, ਲੜਾਕੇ ਬਹਾਦਰ ਆਏ ਹਨ, ਜਿਨ੍ਹਾਂ ਦੀ ਗਿਣਤੀ ਸੰਭਵ ਨਹੀਂ। ਮਾਰੂ ਵਜਦਾ ਹੈ ਅਤੇ ਦੁੰਦਭੀਆਂ (ਨਗਾਰੇ ਵਰਗਾ ਇਕ ਵਾਜਾ) ਦੀ ਘਨਘੋਰ ਲੱਗੀ ਹੋਈ ਹੈ, ਮਨ ਵਿਚ ਗੁੱਸਾ ਧਾਰ ਕੇ ਚੜ੍ਹੇ ਹਨ। ਗਰਦ ਉੱਡ ਕੇ ਅਕਾਸ਼ ਵਿਚ ਧੁੰਦ ਵਾਂਗ ਛਾ ਗਈ ਹੈ ਅਤੇ ਸੂਰਜ ਛੁਪ ਗਿਆ ਹੈ। ਤਿੱਖੇ ਤੇਜ ਘੋੜੇ ਜੋ ਮਸਤ ਹਾਥੀਆਂ ਨੂੰ ਹਰਾਉਂਦੇ ਹਨ ਹਵਾ ਨਾਲੋਂ ਅੱਗੇ ਲੰਘਦੇ ਜਾਂਦੇ ਹਨ। ਦਲੇਰਾਂ ਨੂੰ ਦਬਾਉਂਦੇ ਹਨ। ਸੁਆਮੀ ਦਾ ਕਾਰਜ ਸੰਭਾਲਣ ਵਿਚ ਦੇਰ ਨਹੀਂ ਲਗਾਉਂਦੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਜਗਤ ਵਿਚ ਸਾਕੇ ਪੂਰਨ ਵਾਲੇ ਹੋ।

*ਚਾਰੂ ਭਬੂਕਾ ਬਾਨ ਛੂਟੇ ਗਰਜ ਗੋਲਾ ਤੋਪ।*
*ਧਰ ਲੁੱਟ ਟੁੱਟ ਸੰਜੋਹੇ ਬਕਤਰ ਜੁੱਟ ਜਿਰਹਾ ਟੋਪ।*
*ਇਕ ਘਾਇ ਘੂੰਮੈ ਦੇਖਿ ਝੂਮੈਂ ਇਕ ਛੋਡੈ ਪ੍ਰਾਨ।*
*ਜਿਹ ਬੀਰ ਨਚੈਂ ਰੁਧਰ ਰਚੈਂ ਮਚੋ ਕੀਚਕ ਖਾਨ।*
*ਸਰ ਸਿਲ ਸੁਹਲ ਖਿਲਾਰ ਖਿਲੇ ਇਕ ਮੱਲੈ ਖੱਗ।. . .*
*ਕੀਨੀ ਫਤੇ ਸ੍ਰੀ ਸਾਹਿਬਾਂ ਸਤਿਗੁਰੂ ਗਰੀਬ ਨਿਵਾਜ।*
*ਸਿਰਤਾਜ ਸੋਢੀ ਸਿੰਘ ਗੋਬਿੰਦ ਰਹਯੋ ਜਗਮਗ ਛਾਜ॥*

ਚਮਕਦਾਰ ਬਾਣ, ਭਬੂਕਿਆਂ ਵਾਂਗ ਛੁੱਟੇ ਅਤੇ ਗਰਜਦੇ ਤੋਪਾਂ ਦੇ ਗੋਲੇ ਛੁੱਟੇ। ਧਰਤੀ ਲਾਸ਼ਾਂ ਨਾਲ ਢੱਕੀ ਗਈ ਅਤੇ ਟੁੱਟੇ ਹੋਏ ਜ਼ਿਰਹਾ ਬਕਤਰ, ਸੰਜੋਅ, ਲੋਹ ਟੋਪ ਖਿੰਡ ਗਏ। ਇਕ ਜ਼ਖਮੀ ਕਰ ਕੇ ਜਿੱਤ ਦੀ ਖੁਸ਼ੀ ਵਿਚ ਝੂੰਮਦੇ ਮੁੜ ਕੇ ਦੇਖਦੇ ਹਨ ਅਤੇ ਇਕ ਪ੍ਰਾਣ ਤਿਆਗਦੇ ਹਨ। ਬਹਾਦਰ ਫੇਰੀਆਂ ਪਾਉਂਦੇ, ਲਹੂ ਵਿਚ ਨ੍ਹਾਤੇ ਹੋਏ ਹਨ ਧਰਤੀ 'ਤੇ ਲਾਲ-ਲਾਲ ਚਿੱਕੜ ਹੋ ਗਿਆ ਹੈ। ਇਕਨਾਂ ਦੇ ਖੰਡ-ਖੰਡ ਹੋਏ ਸਰੀਰ, ਖਿੜੇ ਕੰਵਲਾਂ ਵਾਂਗ ਜਾਪਦੇ ਹਨ, ਇਕਨਾਂ ਦੇ ਹੱਥ ਤਲਵਾਰਾਂ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚੜ੍ਹਤ ਸੁਣਦਿਆਂ ਅਜਿਹੇ ਵੈਰੀ (ਬਾਦਸ਼ਾਹ) ਦਿਲ ਵਿਚ ਕੰਬ ਉੱਠੇ। ਗੁਰੂ ਜੀ ਦੇ ਤੇਜ ਦੇ ਸੇਕ ਨਾਲ ਉਹ ਇਉਂ ਡੋਲ ਰਹੇ ਸਨ ਜਿਵੇਂ ਹਥੇਲੀ ਉੱਤੇ ਰੱਖਿਆ ਪਾਰਾ ਡੋਲਦਾ ਹੈ।

*ਅਦਲ ਆਲਮ ਸ਼ਕਲ ਜੋਧਾ ਜਗ ਜਾਨੋ।*
*ਨਾਸ ਹੋਇ ਤਿਹ ਬਾਸ ਰਾਸ ਜਿਹ ਹੁਕਮ ਨ ਮਾਨੋ।*
*ਪਰੀ ਨਾਥ ਚਹੂੰ ਓਰ ਤੂੰ ਜੁ ਨਰ-ਨਾਥ ਭਯੋ ਭੁਵ।*
*ਕਰੀ ਸੁਜਸ ਦਿਗ ਬਿਜੈ ਛਿਨਕ ਰਾਵਰੇ ਚਰਨ ਛੁਵ।*
*ਸ੍ਰੀ ਗੋਬਿੰਦ ਸਿੰਘ ਜਗ ਮੈਂ ਬਲੀ ਸੁਕਵਿ ਰਾਇ ਪੌਰਖ ਪ੍ਰਬਲ।*

ਇਨਸਾਫ ਕਰਨ ਵਾਲਾ, ਜਾਣੀਜਾਣ ਤੇ ਕਲਾਵਾਨ, ਜੋਧਾ, ਸੰਸਾਰ ਵਿਚ ਆਪਣੀ ਮਿਸਾਲ ਆਪ ਹੀ ਜਾਣੋ। ਜਿਹੜਾ ਉਸ ਦਾ ਹੁਕਮ ਨਹੀਂ ਮੰਨਦਾ ਉਸ ਦੇ ਘਰ ਦੀ ਸਭ ਪੂੰਜੀ ਨਾਸ਼ ਹੋ ਜਾਂਦੀ ਹੈ। ਚੌਹਾਂ ਕੂਟਾਂ ਨੂੰ ਉਸ ਨੇ ਨੱਥ ਪਾ ਲਈ ਹੈ ਅਤੇ

ਉਹ ਧਰਤੀ ਉੱਤੇ ਬਾਦਸ਼ਾਹ ਹੋ ਗਿਆ ਹੈ। ਜਿਸ ਕਿਸੇ ਨੇ ਵੀ ਜ਼ਰਾ ਜਿੰਨੀ ਦੇਰ ਆਪ ਦੇ ਚਰਨ ਛੋਹੇ ਹਨ, ਉਸ ਨੇ ਸੁਜਸ ਵਿਚ ਦਿਗਵਿਜੈ ਹਾਸਲ ਕੀਤੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸੰਸਾਰ ਵਿਚ ਵੱਡਾ ਬਲਵਾਨ ਹੈ।

*ਤਖਤ ਬੈਠ ਅਨੀਤਿ ਕੋ ਸੁਨੇ ਨ ਚਿਤ ਅਕੁਲਾਇ।*
*ਤਾ ਕੋ ਕਰ ਤਾ ਦਿਨਨ ਕੇ ਕਿਉ ਨ ਲਗ ਫਲ ਆਇ।*
*ਮੁਸਲਮਾਨ ਹਿੰਦੂ ਕਰੈ ਦਿਉਲ ਢਹਾਵੈ ਨਿੱਤ।*
*ਫਰਿਆਦ ਲਗੀ ਦਰਗਾਹ ਮੈ ਕਰਤਾ ਧਰੇ ਨ ਚਿੱਤ॥*
*ਹੁਕਮ ਹੁਓ ਗੋਬਿੰਦ ਕੋ ਉਤਰਯੋ ਅਵਨੀ ਜਾਇ।*
*ਕੁਟਲ ਕਰਮ ਔਰੰਗ ਕਰੈ ਤਾ ਕੋ ਦੇਹੁ ਸਜਾਇ॥*
*ਧਨੁਖ ਚਕ੍ਰ ਖੰਡਾ ਧਰੇ ਹਿੰਦੂ ਪਤਿ ਸੁਲਤਾਨ।*
*ਸੋਢਵੰਸ਼ ਅਵਤਾਰ ਹੋ ਗੋਬਿੰਦ ਸਿੰਘ ਬਲਵਾਨ॥*

ਤਖ਼ਤ ਉੱਤੇ ਬੈਠ ਕੇ ਭੀ ਜਿਸ ਦਾ ਚਿਤ ਅਨੀਤੀ ਦੀ ਗੱਲ ਸੁਣ ਕੇ ਬੇਚੈਨ ਨਾ ਹੋ ਜਾਵੇ। ਉਸ ਨੂੰ ਉਨ੍ਹਾਂ ਦਿਨਾਂ ਦਾ ਫਲ ਕਿਉਂ ਨਾ ਹੱਥ ਲਗੇਗਾ ਅਰਥਾਤ ਜ਼ਰੂਰ ਫਲ ਮਿਲੇਗਾ। (ਔਰੰਗਜੇਬ) ਹਿੰਦੂਆਂ ਨੂੰ ਮੁਸਲਮਾਨ ਬਣਾਉਂਦਾ ਸੀ ਤੇ ਹਰ ਰੋਜ਼ ਦੇਵਤਿਆਂ ਦੇ ਮੰਦਰ ਢਹਾਉਂਦਾ ਸੀ। ਲੋਕਾਂ ਦੀ ਫਰਿਆਦ ਦਰਗਾਹ ਵਿਚ ਪਹੁੰਚੀ ਅਤੇ ਉਹ (ਔਰੰਗਜ਼ੇਬ) ਕਰਤਾਰ ਦੇ ਮਨੋਂ ਲਹਿ ਗਿਆ। ਸ੍ਰੀ ਗੁਰੂ ਗੋਬਿੰਦ ਜੀ ਨੂੰ (ਅਕਾਲ ਪੁਰਖ ਦਾ) ਹੁਕਮ ਹੋਇਆ ਤਾਂ ਉਨ੍ਹਾਂ ਨੇ ਧਰਤੀ ਉੱਤੇ ਜਨਮ (ਪ੍ਰਕਾਸ਼) ਲਿਆ। ਔਰੰਗਜ਼ੇਬ ਜੋ ਮਾੜੇ ਕਰਮ ਕਰਦਾ ਹੈ ਉਸ ਨੂੰ ਜਾ ਕੇ ਸਜਾ ਦੇਵੋ। ਉਹ ਧਨੁਸ਼, ਚੱਕਰ ਤੇ ਖੰਡਾ ਧਾਰਨ ਕਰ ਕੇ ਸੰਸਾਰ ਵਿਚ ਪਰਗਟ ਹੋਏ ਸਨ।

*ਜੀਤੇ ਦਿਨ ਦੱਛਨ ਬਿਚੱਛਨ ਬਨੈਤ ਬਾਕੇ। ਨਾਕਰ ਨਿਪਟ ਆਦਰ ਸਪਾਹੀ ਕੋ।*
*ਜਾ ਕੇ ਤ੍ਰਾਸ ਬੈਰੀ ਬਨਬਾਸ ਨਿਸ ਬਾਸ ਲੇਤ ਛਾਡੇ ਸੁਖ ਆਸ ਉਪਹਾਸ ਜਾਹੀ ਤਾਹੀ ਕੋ।*
*ਜੋਧਾ ਗੁਰੂ ਗੋਬਿੰਦ ਉਦਾਰ ਆਯੋ ਰਾਇ ਕਵਿ ਗਹਤ ਨਾ ਬਾਰ ਕੈਈ ਬਰ ਅਵਗਾਹੀ ਕੋ।*
*ਏਕ ਫੌਜੈ ਫੇਰ ਏਕ ਓਰ ਏਹੁ ਜੋਰ ਕਰੈ ਤੇਰੀ ਤਰਵਾਰ ਹੈ ਬਿਰਚਿ ਪਤਸਾਹੀ ਕੋ।*

ਜਿਸ ਨੇ ਬੜੇ ਬੜੇ ਚੁਸਤ ਚਲਾਕ ਅਤੇ ਤਜਰਬੇਕਾਰ ਜੋਧੇ ਜਿੱਤੇ ਹਨ, ਸਿਪਾਹੀਆਂ ਦਾ ਬੇਜੋੜ ਆਦਰ ਕੀਤਾ ਹੈ। ਜਿਸ ਦੇ ਭੈ ਤੋਂ ਵੈਰੀ ਬਨਬਾਸ ਲੈ ਕੇ ਭੀ ਸਾਹ ਨਹੀਂ ਕੱਢਦੇ, ਸੁਖ ਦੀ ਆਸ ਛੱਡ, ਸਭ ਦੀਆਂ ਟਿਚਕਰਾਂ ਸਹਿੰਦੇ ਹਨ। ਕਈ ਵਾਰ ਅਜ਼ਮਾ ਕੇ ਵੇਖਿਆ ਹੈ, ਰਾਇ ਕਵੀ ਕਹਿੰਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਜਿਹੇ ਉਦਾਰ ਜੋਧਾ ਸੰਸਾਰ ਉੱਤੇ ਆਏ ਹਨ, ਜਿਨ੍ਹਾਂ ਦੇ ਵਾਰ ਨੂੰ ਅੱਗੋਂ ਕੋਈ ਰੋਕਣ ਵਾਲਾ ਨਹੀਂ ਹੈ। ਇਕ ਪਾਸੇ ਫ਼ੌਜ ਨੂੰ ਖਿੰਡਾ ਪੁੰਡਾ ਕੇ, ਦੂਜੇ ਪਾਸੇ ਵਿਰੋਧੀਆਂ 'ਤੇ ਜਦੋਂ ਦਬਾਉ ਪਾਉਂਦੇ ਹਨ ਤਾਂ ਜਾਪਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕਿਰਪਾਨ ਕਿਸਮਤ ਲਿਖਣ ਵਾਲੀ ਵਿਧਾਤਾ ਬਣ ਗਈ ਹੈ।

---

*ਪਾਯੋ ਜੋਤ ਪਤ੍ਰ ਸਤ੍ਰ ਪਤ੍ਰ ਜਯੋ ਪੁਰਾਨੇ ਭਏ ਏਕ ਉਡ ਗਏ ਏਕ ਪਵਨ ਉਡਾਤ ਹੈਂ।*
*ਫੂਲੈ ਸੁਖ ਫੂਲ ਸੂਲ ਉਠੇ ਉਰ ਬੈਰਿਨ ਕੇ ਚਾਹਤ ਅਰਨ ਸੋ ਅਰਨ ਬਿਲਲਾਤ ਹੈਂ।*
*ਪਾਯੋ ਫਲ ਪ੍ਰਗਟ ਪ੍ਰਤਾਪ ਪਾਤਸ਼ਾਹੀ ਕੋ ਸੁ ਜੋਧਾ ਸ੍ਰੀ ਗੁਬਿੰਦ ਰਸ ਕੀਰਤਿ ਚੁਚਾਤ ਹੈਂ।*
*ਸੂਰਨ ਕੀ ਲਾਜ ਮੁਖ ਪਾਲਪ ਸਮਾਜ ਆਜ ਤੇਰੀ ਤਰਵਾਰ ਰਿਤੁ ਰਾਜ ਸੀ ਦਿਖਾਤ ਹੈਂ।*

ਜਿਤ ਪ੍ਰਾਪਤ ਹੋ ਗਈ, ਦੁਸ਼ਮਣ ਪੁਰਾਣੇ ਪੱਤਿਆਂ ਵਾਂਗ ਝੜ ਗਏ, ਇੱਕ ਉਡ ਗਏ, ਇਕਨਾ ਨੂੰ ਹਵਾ ਅਜੇ ਉਡਾ ਰਹੀ ਹੈ। ਸੁੱਖਾਂ ਦੀ ਫੁਲਵਾੜੀ ਖਿੜ ਪਈ, ਵੈਰੀਆਂ ਦੇ ਸੀਨੇ ਸੂਲ ਉਠ ਪਏ ਹਨ, ਜਿਹੜੇ ਅੜਨਾ ਚਾਹੁੰਦੇ ਸਨ, ਉਹ ਤਰਲੇ ਕਰਦੇ ਹਨ।ਫਲ ਸਰੂਪ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਾਤਸ਼ਾਹੀ ਪ੍ਰਾਪਤ ਕੀਤੀ ਹੈ ਅਤੇ ਜਸ ਦਾ ਰਸ ਡੁੱਲ੍ਹ-ਡੁੱਲ੍ਹ ਪੈਂਦਾ ਹੈ। ਸੂਰਮਿਆਂ ਦੀ ਲਾਜ ਰਹੀ ਹੈ, ਸਮਾਜ ਦੇ ਚਿਹਰੇ ਉੱਤੇ ਖੇੜਾ ਹੈ, ਤੇਰੀ ਕਿਰਪਾਨ ਅੱਜ ਬਸੰਤ ਦਾ ਸਮਾਂ ਬੰਨ੍ਹਦੀ ਹੈ।

*ਤੁਰੰਗ ਫ਼ੌਜ ਫੌਰ ਤੇ ਮਤੰਗ ਮਾਨ ਮੋਰ ਕੇ ਲਰੇ ਕਰੇ ਅਧੀਰ ਸਤ੍ਰ ਜੈਤ ਪਤ੍ਰ ਪਾਨ ਕੋ।*
*ਜਿਤੇ ਸਮੀਪ ਕੋ ਗਿਨੇ ਕ੍ਰਿਸਾਨ ਕੋਪ ਜਯੋ ਹਨੈ ਪ੍ਰਚੰਡ ਖੰਡ ਕਿੱਤ ਮੁੰਡ ਤੇਜ ਪੁੰਜ ਭਾਨ ਕੋ।*
*ਘਟਾ ਛਟਾ ਬਿਦਾਰਨੀ ਦੀਨ ਧਰਾ ਪ੍ਰਹਾਰਨੀ ਕੰਕਾਲ ਬਯਾਲ ਕਾਲ ਕੂਟ ਗੂੜ੍ਹ ਬਯਾਨ ਤ੍ਰਾਨ ਕੋ।*
*ਪ੍ਰਸਿੱਧ ਦੀਪ ਦੇਸ ਮੈ ਪੁਰੀ ਗਨੇਸ ਸੇਸ ਮੈ ਗੁਰੁ ਗੋਬਿੰਦ ਸਿੰਘ ਕੀ ਕ੍ਰਿਪਾਨ ਕੇ ਸਮਾਨ ਕੋ॥*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕਿਰਪਾਨ ਨੇ ਘੁੜ-ਸਵਾਰ ਫ਼ੌਜ ਨੂੰ ਖਿੰਡਾ ਕੇ, ਹਾਥੀਆਂ ਦਾ ਮਾਣ ਤੋੜ ਕੇ, ਵੈਰੀ ਬੇਦਿਲ ਕਰ ਦਿੱਤੇ ਅਤੇ ਜਿੱਤ ਪ੍ਰਾਪਤ ਕਰਨ ਲਈ ਜਤਨ ਕਰਦੀ ਹੈ। ਜਿਹੜਾ ਭੀ ਕੋਈ ਨੇੜੇ ਆਇਆ, ਵਾਢੀ ਲੱਗੇ ਕਿਸਾਨ ਵਾਂਗ ਮਾਰ ਮੁਕਾਇਆ ਸਿਰ ਨੂੰ ਵੇਖ ਕਰ ਕੇ ਟੋਟੇ ਕਰ ਦਿਤਾ, ਉਸ ਦਾ ਤੇਜ ਸੂਰਜ ਵਾਂਗ ਪ੍ਰਚੰਡ ਹੈ। ਘਟਾਵਾਂ ਦੇ ਇਕੱਠ ਨੂੰ ਖਿੰਡਾ ਦੇਣ ਵਾਲੀ ਬਿਜਲੀ ਜਿਹੀ, ਧਰਤੀ ਦੇ (ਜ਼ਾਲਮ) ਰਾਜਿਆਂ ਨੂੰ ਮਾਰ-ਮਕਾਉਣ ਵਾਲੀ ਸੱਪ ਦੇ ਜੁੱਸੇ ਜਿਹੀ ਲਚਕੀਲੀ ਹੈ ਕਿ ਉਸ ਤੋਂ ਬਚਾਉਣ ਦਾ ਸਾਧਨ ਕੋਈ ਨਹੀਂ ਹੈ।

ਕਵੀ ਸੈਨਾਪਤਿ ਜੀ ਦੀ ਲਿਖਤ 'ਗੁਰ ਸੋਭਾ' ਆਪਣੇ ਆਪ ਵਿਚ ਇਕ ਅਦੁੱਤੀ ਸਮਕਾਲੀ ਲਿਖਤ ਹੈ। ਇਸ ਲਿਖਤ ਦੀ ਭਾਸ਼ਾ ਸਰਲ ਬ੍ਰਜੀ-ਪ੍ਰਧਾਨ ਹਿੰਦੀ ਹੈ।

*ਨਿਰੰਕਾਰ ਆਕਾਰ ਕਰ ਮਨਸਾ ਮਨ ਬੀਚਾਰ*
*ਮੁਕਤ ਕਰਨ ਸੰਸਾਰ ਕੋ ਪ੍ਰਗਟ ਭਯੋ ਕਰਤਾਰ*
*ਕਰਨ ਕਰਾਵਨਹਾਰ ਪ੍ਰਭੁ ਸਮਰਥ ਸਿੰਘ ਗੋਬਿੰਦ*
*ਕਲਾਧਾਰ ਪ੍ਰਗਟ ਭਯੋ ਚਹੁੰ ਦਿਸ ਭਯੋ ਅਨੰਦ।*

ਮਨ ਵਿਚ ਵਿਚਾਰ ਕਰਨ ਪਿੱਛੋਂ ਨਿਰੰਕਾਰ ਨੇ ਆਕਾਰ ਧਾਰਨ ਦੀ ਮਨਸ਼ਾ ਧਾਰੀ ਤੇ ਸੰਸਾਰ ਨੂੰ ਮੁਕਤੀ ਦੇਣ ਲਈ ਕਰਤਾਰ ਆਪ ਸੰਸਾਰ ਵਿਚ ਪ੍ਰਗਟ ਹੋ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਮਰਥ ਪ੍ਰਭੂ ਅਤੇ ਸਭ ਕੁਝ ਕਰਨ ਕਰਵਾਉਣ ਵਾਲੇ ਹਨ। ਕਰਤਾਰੀ ਕਲਾ ਧਾਰਨ ਕਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪ੍ਰਗਟ ਹੋਏ ਸਨ ਚੌਹੀਂ ਪਾਸੀ ਖੁਸ਼ੀਆਂ ਮਨਾਈਆਂ ਜਾ ਰਹੀਆਂ ਹਨ।

*ਕਿਯੋ ਹੈ ਪ੍ਰਕਾਸ਼ ਲਾਸ ਚਮਕੀ ਚਹੂੰ ਓਰ ਤਹਾਂ ਜੋਤਿ ਲਾਜਵੰਤ ਭਯੋ ਸੂਰਜ ਅਰੁ ਚੰਦ ਹੈ।*
*ਜਾ ਕੋ ਦਰਸਨ ਐਸੇ ਦੁਰਮਤਿ ਮਲ ਸਗਲ ਖੋਤ ਬਿਨਸਤ ਸਕਲ ਪਾਪ ਛੂਟਤਿ ਸਭ ਬੰਦ ਹੈ।*
*ਖਾਲਸੇ ਸੈ ਸਫੁਲ ਸੇਵ ਕਰਤ ਹੈ ਸਕਲ ਦੇਵ ਐਸੋ ਜੋ ਬਤਾਯੋ ਭੇਵ ਉਪਜਤ ਅਨੰਦ ਹੈ।*
*ਕਹੋ ਸਿਖੋ ਵਾਹਗੁਰੂ ਵਾਹਗੁਰੂ ਵਾਹਗੁਰੂ ਸਤਿਗੁਰੂ ਸਤਿਗੁਰੂ ਸਤਿਗੁਰੂ ਗੋਬਿੰਦ ਹੈ॥*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਪ੍ਰਕਾਸ਼ ਧਾਰਿਆ ਤਾਂ ਚਾਰੇ ਪਾਸੇ ਜੋਤਿ ਜਗਮਗਾ ਉਠੀ। ਸੂਰਜ ਤੇ ਚੰਦ ਜਿਨ੍ਹਾਂ ਨੂੰ ਆਪਣੇ ਚਾਨਣ ਦਾ ਅਭਿਮਾਨ ਸੀ ਸ਼ਰਮਾਅ ਗਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਅਜਿਹੇ ਪਵਿੱਤ੍ਰ ਕਰਨ ਵਾਲੇ ਹਨ ਕਿ ਬੁਰੀ ਮੱਤ ਵਾਲਿਆਂ ਦੀ ਸਾਰੀ ਮੈਲ ਦੂਰ ਹੋ ਜਾਂਦੀ ਹੈ, ਸਾਰੇ ਪਾਪ ਅਤੇ ਬੰਧਨਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ। ਜੋ ਖਾਲਸਾ ਹੋ ਗਏ ਹਨ ਉਹ ਸਫਲ ਹੋ ਗਏ ਹਨ, ਸਾਰੇ ਦੇਵੀ-ਦੇਵਤਾ ਉਨ੍ਹਾਂ ਦੀ ਸੇਵਾ ਵਿਚ ਲੱਗੇ ਹੋਏ ਹਨ। ਗੁਰੂ ਜੀ ਨੇ ਅਜਿਹਾ ਗੁੱਝਾ ਭੇਦ ਦੱਸ ਦਿੱਤਾ ਹੈ ਜਿਸ ਨਾਲ ਅਨੰਦ ਉਪਜਿਆ ਹੈ। ਹੇ ਭਾਈ ਸਿੱਖੋ, ਆਖੋ! ਵਾਹਗੁਰੂ, ਵਾਹਗੁਰੂ, ਸਤਿਗੁਰੂ ਸਤਿਗੁਰੂ, ਕਿਉਂ ਕਿ ਸਤਿਗੁਰੂ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਹੈ।

*ਗੋਬਿੰਦ ਸਿੰਘ ਮਹਾ ਬਲ ਧਾਰ ਬਿਦਾਰ ਦਏ ਦਲ ਤੁਰਕਨ ਕੇ ਰੇ।*
*ਐਸੀ ਭਈ ਪ੍ਰਭੂ ਕੀ ਰਚਨਾ ਸਭਿ ਭਾਜ ਗਏ ਫਿਰ ਆਏ ਨ ਨੇਰ।*
*ਰਾਵ ਬਿਸਾਲੀ ਕੌ ਆਨ ਮਿਲਯੋ ਕਰ ਜੋਰਿ ਕਹਯੋ ਹਮ ਸੇਵਕ ਤੇਰੇ।*
*ਕੀਨੀ ਮਯਾ ਤਿਹ ਠਉਰ ਪ੍ਰਭੂ ਸੁ ਕਿਯੇ ਤਿਹ ਠਾਂਵ ਤਿਹੀ ਪੁਰ ਡੇਰੇ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਲ ਧਾਰ ਕੇ ਤੁਰਕਾਂ ਦੇ ਦਲ ਮਿਟਾ ਦਿੱਤੇ। ਪ੍ਰਭੂ ਦੀ ਅਜਿਹੀ ਕਿਰਪਾ ਹੋਈ ਕਿ ਸਾਰੇ ਵੈਰੀ ਭੱਜ ਗਏ,ਮੁੜ ਨੇੜੇ ਨਹੀਂ ਆਏ। ਬਿਸਾਲੀ ਦੇ ਰਾਜੇ ਨੇ ਹਜ਼ੂਰ ਆ ਕੇ ਸਾਥ ਦੇਣ ਦਾ ਬਚਨ ਕੀਤਾ ਕਿ ਅਸੀਂ ਤੇਰੇ ਸੇਵਕ ਹਾਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਉੱਤੇ ਮਿਹਰ ਕਰ ਕੇ ਉਸੇ ਥਾਂ ਉਸੇ ਨਗਰੀ ਵਿਚ ਡੇਰਾ ਕੀਤਾ।

*ਸੀਸ ਪੈ ਤਾਜ ਲੈ ਸੋਨ ਕਲਗੀ ਧਰੀ ਲਾਲ ਹੀਰੇ ਜ਼ਰੀ ਜਗਮਗਾਵੈ।*
*ਹੀਰੈ ਪੰਨਾ ਖਰੇ ਓਰ ਮੋਤੀ ਜਰੇ ਝਲਕ ਛਬਿ ਸੋਭ ਤਾਂ ਕੀ ਸੁਹਾਵੈ।. . .*
*ਦਿਸ ਦਾਹਨ ਬਾਨ ਕਮਾਣ ਸਜੈ ਕਰ ਮੈ ਬਰਛਾ ਚਮਕੈ ਅਬ ਹੀ।*
*ਸਬ ਦੂਤਨ ਛਾਰ ਕਰੌਂ ਛਿਨ ਮੈਂ ਕਹਿ ਗੋਬਿੰਦ ਸਿੰਘ ਚੜ੍ਹੇ ਤਬ ਹੀ॥*

ਸੀਸ 'ਤੇ ਸੋਨੇ ਦੀ ਕਲਗੀ ਧਾਰਨ ਕੀਤੀ ਹੈ ਜਿਸ ਵਿਚ ਜੜਿਆ ਲਾਲ ਜਗਮਗਾਉਂਦਾ ਹੈ। ਹੀਰੇ ਪੰਨੇ ਅਤੇ ਸੁੱਚੇ ਮੋਤੀ ਜੜੇ ਹੋਏ ਹਨ ਜਿਸ ਦੀ ਝਲਕਵੀਂ ਛੱਬੀ ਦੀ ਸੋਭਾ ਸੁਹਾਉਣੀ ਲਗਦੀ ਹੈ। ਫੁੰਦਿਆਂ ਦੀ ਝੋਕ ਅਜਿਹੀ ਜੋਤਿ ਖਿਲਾਰਦੀ ਹੈ ਜਿਸ ਦੀ ਅਪਾਰ ਸੋਭਾ ਵਰਣਨ ਨਹੀਂ ਕੀਤੀ ਜਾ ਸਕਦੀ। ਤਿੰਨਾਂ ਲੋਕਾਂ ਵਿਚ ਚਮਕ ਦੀ ਤੀਬਰਤਾ ਸੋਭਾ ਦਿੰਦੀ ਹੈ ਜਿਸ ਨੂੰ ਦੇਖ ਕੇ ਸਾਰੇ ਸੰਤ ਸੁਖ ਪਾਉਂਦੇ ਹਨ।

ਸਾਰੇ ਸਾਜ-ਸਮਾਨ ਨਾਲ ਤਿਆਰ-ਬਰ-ਤਿਆਰ ਹੋ ਕੇ ਚੱਲੇ ਹੁਣ ਹਥਿਆਰਾਂ ਦਾ ਵਰਣਨ ਕਰਦਾ ਹਾਂ। ਲੱਕ ਨਾਲ ਕਿਰਪਾਨ ਬੰਨ੍ਹੀ ਹੋਈ ਹੈ ਜਮਧਰ, ਅਲੀਬੰਦਾ ਅਤੇ ਢਾਲ ਭੀ ਫੱਬ ਰਹੀਆਂ ਹਨ। ਸੱਜੇ ਪਾਸੇ ਕਮਾਨ ਬਾਣ ਸਜੇ ਹੋਏ ਹਨ ਹੱਥ ਵਿਚ ਬਰਛਾ ਚਮਕਦਾ ਹੈ। ਸਾਰੇ ਦੁਸ਼ਟਾਂ ਨੂੰ ਪਲ ਵਿਚ ਮਿੱਟੀ ਵਿਚ ਮਿਲਾ ਦਿਆਂਗਾ ਇਹ ਕਹਿ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚੜ੍ਹਾਈ ਕਰ ਦਿੱਤੀ ਹੈ।

*ਭਏ ਭੈਮਾਨ ਪਾਤਾਰ ਆਕਾਸ ਕਹਯੋ ਕਰਤਾਰ ਦਿਸ ਦਛਿ ਆਨੋ।*
*ਕੌਨ ਕਾਰਨ ਪ੍ਰਭੁ ਫੇਰ ਦੱਛਨ ਦਿਸਾ ਭਏ ਹੈ ਸਵਾਰ ਕੈਸੇ ਕਿ ਮਾਨੋ।*
*ਸਿਧ ਸਾਧਕ ਸਭੋ ਭਏ ਭੈਮਾਨ ਅਬ ਕੌਨ ਕੀ ਕਾਨ ਗੁਰੂ ਕੀ ਨਸਾਨੋ।*
*ਡੰਕ ਦੀ ਘੋਰ ਸੁਨਿ ਲੰਕ ਕੰਪੀ ਚੜ੍ਹੇ ਸਿੰਘ ਗੋਬਿੰਦ ਸਿੰਘ ਐਸੇ ਬਖਾਨੋ॥*

ਆਕਾਸ਼ ਪਾਤਾਲ ਭੈਮਾਨ ਹੋ ਗਏ ਜਦੋਂ ਕਰਤਾਰ ਨੇ ਕਿਹਾ ਦੱਖਣ ਦਿਸ਼ਾ ਵੱਲ ਆਓ। ਫਿਕਰ ਇਹ ਹੋਇਆ ਕਿ ਕਿਸ ਕਾਰਨ ਪ੍ਰਭੂ ਜੀ ਦੱਖਣ ਦੀ ਦਿਸ਼ਾ ਵੱਲ ਸਵਾਰ ਹੋਏ ਹਨ ਕਿਵੇਂ ਇਸ ਭੇਤ ਨੂੰ ਸਮਝੀਏ। ਸਾਰੇ ਸਿੱਧ ਸਾਧਕ ਭੀ ਭੈਮਾਨ ਹੋਏ ਕਿ ਹੁਣ ਜਦੋਂ ਕਿਸੇ ਨੇ ਗੁਰੂ ਦੀ ਆਣ ਮੰਨਣ ਵਿਚ ਢਿੱਲ ਕੀਤੀ ਹੈ ਤਾਂ ਕਿਸ ਦੀ ਆਣ ਵਿਚ ਪਨਾਹ ਲੈ ਕੇ ਆਪਣਾ ਆਪ ਬਚਾਵੇਗਾ। ਡੰਕੇ ਦੀ ਘਣਘੋਰ ਸੁਣ ਕੇ ਧਰਤੀ ਕੰਬ ਉੱਠੀ ਹੈ ਜਦੋਂ ਇਹ ਪਤਾ ਲੱਗਿਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚੜ੍ਹਾਈ ਕੀਤੀ ਹੈ।

*ਐਸੋ ਬਿਚਾਰ ਕਰੋ ਮਨ ਮੀਤ ਗਿਰੈ ਭ੍ਰਮ ਭਤਿ ਸੋਈ ਬਿਧਿ ਕੀਜੈ।*
*ਸੰਤਨ ਮੈ ਸੁਖ ਹੋਤ ਨਿਵਾਸ ਬਿਲਾਸ ਸਦਾ ਤਹਾਂ ਨਾਮ ਜਪੀਜੈ।*
*ਏਕ ਹੀ ਗੁਨ ਗਾਵ ਸਦਾ ਸੁ ਜਹਾਂ ਜਪੁ ਜਾਪੁ ਬਿਖੈ ਤਜਿ ਦੀਜੈ।*
*ਪ੍ਰੇਮ ਕੀ ਠੌਰ ਤਹਾਂ ਨਹੀਂ ਔਰ ਬਿਨਾਂ ਗੁਰ ਗੋਬਿੰਦ ਕਉਨ ਕਹੀਜੈ॥*

ਹੇ ਮਨਾ ਮਿਤ੍ਰਾ ਅਜਿਹੀ ਵਿਚਾਰ ਕਰ ਜਿਸ ਨਾਲ ਭਰਮ ਦੀਵਾਰ ਢਹਿ ਜਾਵੇ। ਸੰਤਾਂ ਵਿਚ ਸਦਾ ਸੁਖ ਦਾ ਟਿਕਾਣਾ ਅਤੇ ਮੌਜ-ਮੇਲਾ ਹੁੰਦਾ ਹੈ ਉਨ੍ਹਾਂ ਪਾਸ ਰਹਿ ਕੇ ਸਦਾ ਨਾਮ ਜਪੀਏ। ਜਿੱਥੇ ਸਦਾ ਇੱਕੋ ਦੇ ਗੁਣ ਗਾਏ ਜਾਣ, ਜਾਪ ਦਾ ਜਪ ਹੋਵੇ ਅਤੇ ਵਿਸ਼ੇ-ਵਿਕਾਰਾਂ ਨੂੰ ਤਿਆਗ ਦਈਏ। ਪ੍ਰੇਮ ਦਾ ਟਿਕਾਣਾ ਸੰਤਾਂ ਦੇ ਦੁਆਰੇ, ਭੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਿਨਾ ਦੂਜਾ ਹੋਰ ਕੋਈ ਨਹੀਂ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਕਵੀਆਂ ਵਿਚ ਕਵੀ ਅਮ੍ਰਿਤ ਰਾਇ ਜੀ ਦਾ ਨਾਂ ਵੀ ਆਉਂਦਾ ਹੈ। ਕਵੀ ਅਮ੍ਰਿਤ ਰਾਇ ਜੀ ਨੇ 'ਮਹਾਂਭਾਰਤ' ਦੇ 'ਸਭਾ ਪਰਬ' ਦਾ ਅਨੁਵਾਦ ਕੀਤਾ ਸੀ। ਕਵੀ ਅਮ੍ਰਿਤ ਰਾਇ ਜੀ ਬਾਰੇ ਕਿਹਾ ਜਾਂਦਾ ਹੈ ਕਿ ਇਹ ਭੱਟ ਬਰਾਦਰੀ ਨਾਲ ਸੰਬੰਧਿਤ ਲਾਹੌਰ ਦੇ ਰਹਿਣ ਵਾਲੇ ਸਨ। ਇਸ ਕਵੀ ਨੂੰ ਆਪਣੇ ਲਾਹੌਰ ਨਿਵਾਸੀ ਕਦਰਦਾਨਾਂ 'ਤੇ ਬਹੁਤ ਮਾਣ ਸੀ ਇਸ ਲਈ ਇਹ ਕਿਸੇ ਹੋਰ ਥਾਂ ਨਹੀਂ ਸੀ ਜਾਣਾ ਚਾਹੁੰਦਾ। ਜਦੋਂ ਇਸ ਕਵੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਦੀ ਮਹਿਮਾ ਸੁਣੀ ਤਾਂ ਇਹ ਵੀ ਗੁਰੂ ਜੀ ਪਾਸ ਸ੍ਰੀ ਅਨੰਦਪੁਰ ਸਾਹਿਬ ਆ ਗਿਆ। ਕਵੀ ਅੰਮ੍ਰਿਤ ਰਾਇ ਦੀ ਰਚਨਾ ਵਿਚ ਬ੍ਰਜ ਭਾਸ਼ਾ ਪ੍ਰਧਾਨ ਹੈ। ਇਸ ਕਵੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ ਵਿਚ ਲਿਖਿਆ ਹੈ ਕਿ:

*ਹਿਮ ਗਿਰੀ ਹਿਮ ਸੀ ਹੈ ਮਲਯਜ ਸੀ ਮਲਯਗਿਰਿ*
*ਹੰਸਨੀ ਸੀ ਮਾਨ ਸਰ ਛੀਰ ਨਿਧਿ ਛੀਰ ਸੀ।*

ਹੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ! ਆਪ ਜੀ ਦੀ ਵਡਿਆਈ ਬਰਫ ਨਾਲ ਢੱਕੇ ਹਿਮਾਲਾ ਪਹਾੜ ਵਿਚ ਫੈਲੀ ਬਰਫ ਵਾਂਗ ਠੰਢ ਦੇਣ ਵਾਲੀ, ਚਮਕੀਲੀ ਅਤੇ ਨਿਰਮਲ ਹੈ। ਦੱਖਣ ਦੇ ਪਹਾੜ ਜਿਸ ਵਿਚ ਚੰਦਨ ਦੇ ਬਣ ਹਨ ਮੱਲਿਆਗਿਰੀ ਵਿਚਲੀ ਚੰਦਨ ਵਾਂਗ ਖੁਸ਼ਬੂ ਫੈਲਾਣ ਵਾਲੀ, ਤਿੱਬਤ ਦੀ ਪੌਰਾਣਿਕ ਝੀਲ ਮਾਨਸਰੋਵਰ ਵਿਚਲੀ ਹੰਸਣੀ ਵਾਂਗ ਉੱਜਲੀ ਦੁੱਧ ਪਾਣੀ ਦਾ ਨਿਖੇੜਾ ਕਰਨ ਵਾਲੀ, ਪੁਰਾਣਾਂ ਵਿਚ ਦੱਸੇ ਗਏ ਦੁੱਧ ਦੇ ਸਾਗਰ ਵਾਂਗ ਨਿਰਮਲ ਤੇ ਬੇਦਾਗ ਹੈ।

*ਗੁਨਨ ਸੋਂ ਗੁਨੀ ਕਹੈ ਗਿਆਨ ਨਿਧਿ ਮੁਨਿ ਕਹੈ*
*ਦਾਤਾ ਸਭ ਦੁਨੀ ਕਹੈ ਦਾਰਿਦ ਨਸਾਇਯੋ। . . .*
*ਲਾਜ ਕੇ ਜਹਾਜ ਸ੍ਰੀ ਗੋਬਿੰਦ ਸਿੰਘ ਰਾਜੈ ਆਜ*
*ਜਗ ਕੇ ਸਮਾਜ ਸਭ ਰਾਵਰੇ ਮੈ ਪਾਇਯੇ॥*

ਗੁਣੀਂ ਸਾਰੇ ਆਪ ਨੂੰ ਗੁਣਾਂ ਕਾਰਨ ਗੁਣੀਂ ਕਹਿੰਦੇ ਹਨ, ਮੁਨੀ ਗਿਆਨ ਦਾ ਖ਼ਜ਼ਾਨਾ ਕਹਿੰਦੇ ਹਨ। ਦੁਨੀਆ ਵਾਲੇ ਦਾਤਾ ਕਹਿੰਦੇ ਹਨ ਕਿਰਪਾ ਕਰਕੇ ਮੇਰੀ ਗਰੀਬੀ ਨਾਸ਼ ਕਰੋ। ਕੋਈ ਕਹਿੰਦਾ ਹੈ ਆਪ ਵਿਚ ਸਭ ਕਾਰਜ ਵਿਚ ਸਮਰਥ ਨਾਇਕ ਦੇ ਸਾਰੇ ਲੱਛਣ ਹਨ, ਕੋਈ ਕਹਿੰਦਾ ਹੈ ਕਿ ਆਪ ਨੇ ਤਾਂ ਸਾਖਿਆਤ ਸੁੰਦਰਤਾ ਅਤੇ ਸੋਭਾ ਦਾ ਚੰਦੋਆ ਧਰਤੀ 'ਤੇ ਤਾਣਿਆ ਹੋਇਆ ਹੈ। ਕੋਈ ਭਾਰੀ ਬੀਰ ਕਹਿੰਦਾ ਹੈ, ਕੋਈ ਉਪਕਾਰੀ ਕਹਿੰਦਾ ਹੈ, ਕੋਈ ਧਰਮਧਾਰੀ ਕਹਿੰਦਾ ਹੈ ਇਸੇ ਤਰ੍ਹਾਂ ਤਿੰਨਾਂ ਲੋਕਾਂ ਵਿਚ ਆਪ ਜੀ ਦਾ ਜਸ ਗਾਈਦਾ ਹੈ। ਅੱਜ ਲਾਜ ਦੇ ਜਹਾਜ਼ ਦੇ ਰੂਪ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਿਰਾਜ ਰਹੇ ਹਨ ਤੇ ਸੰਸਾਰ ਦੇ ਸਾਰੇ ਸਮਾਜ ਆਪ ਜੀ ਦੀ ਸ਼ਖ਼ਸੀਅਤ ਵਿਚ ਮਿਲ ਜਾਂਦੇ ਹਨ।

ਸ੍ਰੋਤ ਪੁਸਤਕਾਂ:


੧. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*
੨. ਡਾ. ਰਤਨ ਸਿੰਘ (ਜੱਗੀ) *ਸਿੱਖ ਪੰਥ, ਵਿਸ਼ਵ ਕੋਸ਼*
੩. ਸ. ਗੁਰਬਖਸ਼ ਸਿੰਘ ਕੇਸਰੀ, *ਸੰਖਿਆ ਕੋਸ਼*
੪. ਸ. ਦੇਵਿੰਦਰ ਸਿੰਘ ਵਿਦਿਆਰਥੀ, *ਸ੍ਰੀ ਗੁਰੂ ਗੋਬਿੰਦ ਸਿੰਘ ਅਭਿਨੰਦਨ*
੫. ਸ. ਕੇਸਰ ਸਿੰਘ ਛਿੱਬਰ, *ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ*
੬. ਸ. ਪਿਆਰਾ ਸਿੰਘ ਪਦਮ, *ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ*
੭. ਵਿਸਾਖਾ ਸਿੰਘ, *ਮਾਲਵਾ ਇਤਿਹਾਸ*

# ਦਸਮ ਪਾਤਸ਼ਾਹ ਦਾ ਸਤਿ-ਆਦਰਸ਼

*-ਸ. ਤਲਵਿੰਦਰ ਸਿੰਘ 'ਬੁੱਟਰ'**

ਇਹ ਸਾਡੇ ਧੰਨ ਭਾਗ ਹਨ ਕਿ ਦਸਮ ਪਿਤਾ, ਸਾਹਿਬ-ਏ-ਕਮਾਲ, ਚੋਜੀ ਪ੍ਰੀਤਮ, ਪੁੱਤਰਾਂ ਦੇ ਦਾਨੀ, ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੫੦-ਸਾਲਾ ਪ੍ਰਕਾਸ਼ ਪੁਰਬ ਨੂੰ ਵਿਸ਼ਵ ਪੱਧਰ 'ਤੇ ਜਾਹੋ-ਜਲਾਲ ਨਾਲ ਮਨਾਉਣ ਦਾ ਅਵਸਰ ਸਾਨੂੰ ਪ੍ਰਾਪਤ ਹੋ ਰਿਹਾ ਹੈ। ਇਹੋ ਜਿਹੇ ਮੁਕੱਦਸ ਗੁਰਪੁਰਬ ਜਿੱਥੇ ਸਾਨੂੰ ਆਪਣੇ ਗੁਰੂ ਸਾਹਿਬਾਨ ਦੇ ਅਗੰਮੀ ਤੇ ਅਨੂਠੇ ਜੀਵਨ ਦੀ ਸਿਮਰਤੀ, ਸਤਿ-ਆਦਰਸ਼, ਉਪਦੇਸ਼ਾਂ ਤੇ ਵਿਰਾਸਤ ਨਾਲ ਸਾਂਝ ਪਾਉਣ ਦਾ ਸੁਭਾਗਾ ਇਤਫ਼ਾਕ ਬਖ਼ਸ਼ਦੇ ਹਨ, ਉੱਥੇ ਗੁਰੂ ਆਦਰਸ਼ਾਂ ਦੀ ਕਸਵੱਟੀ 'ਤੇ ਆਤਮ-ਚੀਨਣ ਦਾ ਵੀ ਢੁੱਕਵਾਂ ਮੇਲ-ਮੌਕਾ ਹੋ ਨਿੱਬੜਦੇ ਹਨ। ਸਮੁੱਚਾ ਸਿੱਖ ਪੰਥ ਤਾਂ ਜਾਹੋ-ਜਲਾਲ ਨਾਲ ਆਪਣੇ ਗੁਰੂ ਪਿਤਾ ਦੇ ਪ੍ਰਕਾਸ਼ ਪੁਰਬ ਦੀ ੩੫੦ਵੀਂ ਵਰ੍ਹੇਗੰਢ ਨੂੰ ਸੁਹੇਲੀ ਤੇ ਲਾਹੇਵੰਦ ਬਣਾਉਣ ਲਈ ਉਤਾਵਲਾ ਹੋ ਹੀ ਰਿਹਾ ਹੈ, ਪਰ ਇਸ ਮੌਕੇ 'ਤੇ ਕੁਝ ਬਿਪਰਵਾਦੀ ਤੇ ਅਨਮਤੀ ਜਥੇਬੰਦੀਆਂ ਵੱਲੋਂ ਪੂਰਾ ਜ਼ੋਰ ਸਾਹਿਬ-ਏ-ਕਮਾਲ, ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਹਿੰਦੂ ਰੱਖਿਅਕ, ਰਾਸ਼ਟਰਵਾਦੀ ਅਤੇ ਦੇਸ਼ ਭਗਤ ਸਿੱਧ ਕਰਨ 'ਚ ਲੱਗਾ ਹੋਇਆ ਹੈ। ਨਾਲ ਇਹ ਵੀ ਆਖਿਆ ਜਾ ਰਿਹਾ ਹੈ ਕਿ ਖਾਲਸਾ ਪੰਥ ਦੀ ਸਿਰਜਣਾ 'ਹਿੰਦੂ ਧਰਮ' ਦੀ ਰਾਖ਼ੀ ਵਾਸਤੇ ਕੀਤੀ ਗਈ ਸੀ ਅਤੇ ਗੁਰੂ ਸਾਹਿਬ ਨੇ ਆਪਣਾ ਸਾਰਾ ਪਰਵਾਰ ਹਿੰਦੂ ਧਰਮ ਅਤੇ ਹਿੰਦੂ ਰਾਸ਼ਟਰ ਦੀ ਸਲਾਮਤੀ ਵਾਸਤੇ ਨਿਛਾਵਰ ਕੀਤਾ। ਇਹ ਗੱਲ ਤਾਂ ਠੀਕ ਹੈ ਕਿ ਅੱਜ ਹਿੰਦੁਸਤਾਨ ਦੀ ਹੋਂਦ-ਹਸਤੀ, ਧਾਰਮਿਕ ਅਜ਼ਾਦੀ ਅਤੇ ਆਨ, ਬਾਨ ਤੇ ਸ਼ਾਨ ਸਾਹਿਬ-ਏ-ਕਮਾਲ, ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਰਉਪਕਾਰਾਂ ਦੇ ਸਦਕਾ ਹੀ ਹੈ। ਪਰ ਕੀ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਸ ਕਲੀਕਾਲ ਵਿਖੇ ਆਉਣ ਦਾ ਤੱਤ-ਉਦੇਸ਼ ਜਾਂ ਸਤਿ-ਆਦਰਸ਼ ਕਿਸੇ ਵਿਸ਼ੇਸ਼ ਦੇਸ਼, ਖਿੱਤੇ, ਵਿਸ਼ੇਸ਼ ਮਜ਼੍ਹਬ ਜਾਂ ਫ਼ਿਰਕੇ ਦੀ ਰੱਖਿਆ ਕਰਨਾ ਹੀ ਸੀ?

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਜਗਤ ਵਿਚ ਆਪਣੇ ਆਗਮਨ ਦਾ ਤੱਤ-ਉਦੇਸ਼ ਜਾਂ ਸਤਿ-ਆਦਰਸ਼ ਖੁਦ ਆਪਣੀ ਪਾਵਨ ਬਾਣੀ 'ਬਚਿਤ੍ਰ ਨਾਟਕ' ਵਿਚ ਬੜੇ ਸਪਸ਼ਟ ਤੇ ਸ਼ਾਹਕਾਰ ਤਰੀਕੇ ਨਾਲ ਪ੍ਰਗਟਾਉਂਦੇ ਹਨ :

*ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥ ਦੁਸਟ ਦੋਖੀਅਨਿ ਪਕਰਿ ਪਛਾਰੋ॥੪੨॥*
*ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨ ਮੰ॥*
*ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥੪੩॥*

*(ਬਚਿਤ੍ਰ ਨਾਟਕ)*

**ਸ਼ਹੀਦ ਬਾਬਾ ਦੀਪ ਸਿੰਘ ਜੀ ਕਲੋਨੀ, ਸ੍ਰੀ ਦਸਮੇਸ਼ ਅਕੈਡਮੀ ਰੋਡ, ਸ੍ਰੀ ਅਨੰਦਪੁਰ ਸਾਹਿਬ। ਮੋ. +੯੧੯੮੭੮੦-੭੦੦੦੮*

ਸ੍ਰੀ ਦਸਮੇਸ਼ ਪਿਤਾ ਦੇ ਉਪਰੋਕਤ ਮੁਖਵਾਕ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਆਪ ਜੀ ਦਾ ਆਦਰਸ਼ ਕਿਸੇ ਖ਼ਾਸ ਕੌਮ, ਖ਼ਿੱਤੇ, ਦੇਸ਼, ਜਾਤੀ, ਧਰਮ ਜਾਂ ਕੁਲ ਦੇ ਭਲੇ ਲਈ ਮਖ਼ਸੂਸ (ਰਾਖ਼ਵਾਂ) ਨਹੀਂ, ਸਗੋਂ ਸਾਰੇ ਜਗਤ ਦੇ ਉੱਧਾਰ ਲਈ ਹੈ। ਗੁਰੂ ਸਾਹਿਬ ਇਕ ਮਜ਼੍ਹਬ ਵਿਸ਼ੇਸ਼ ਜਾਂ ਖਿੱਤੇ ਦੀ ਅਖੰਡਤਾ ਲਈ ਨਹੀਂ, ਸਗੋਂ ਧਰਮ ਦੇ ਵਿਸਥਾਰ ਹੇਤ, ਦੀਨ-ਦੁਨੀ ਦੀ ਰੱਖਿਆ ਤੇ ਦੁਸ਼ਟਾਂ-ਜ਼ਾਲਮਾਂ ਦਾ ਨਾਸ਼ ਕਰਨ ਲਈ ਹੀ ਅਕਾਲ ਪੁਰਖ ਦੁਆਰਾ ਜਗਤ ਵਿਖੇ ਭੇਜੇ ਗਏ ਸਨ। ਇਸ ਵਿਚ ਰੰਚਕ ਮਾਤਰ ਕੋਈ ਸੰਦੇਹ ਨਹੀਂ ਰਹਿ ਜਾਂਦਾ ਕਿ ਗੁਰੂ ਸਾਹਿਬ ਦਾ ਆਦਰਸ਼ ਸਰਬ-ਵਿਆਪਕ ਅਤੇ ਬ੍ਰਹਿਮੰਡੀ ਸੀ, ਜਦੋਂਕਿ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਦੇਸ਼ ਭਗਤ, ਮਜ਼੍ਹਬ ਜਾਂ ਫ਼ਿਰਕੇ ਵਿਸ਼ੇਸ਼ ਦੇ ਰੱਖਿਅਕ ਅਤੇ ਰਾਸ਼ਟਰ ਭਗਤ ਆਖ ਕੇ ਉਨ੍ਹਾਂ ਦੀ ਪੈਗੰਬਰੀ ਸ਼ਾਨ, ਰੱਬੀ ਅਜ਼ਮਤ ਤੇ ਦੈਵੀ ਬਿੰਬ ਨੂੰ ਮਿਟਾਉਣ ਤੇ 'ਸਾਧਾਰਨ ਮਨੁੱਖ' ਬਣਾਉਣ ਦੀਆਂ ਸਿਰਤੋੜ ਨਾਪਾਕ ਕੋਸ਼ਿਸ਼ਾਂ ਹੋ ਰਹੀਆਂ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਗੰਮੀ ਤੇ ਰੱਬੀ ਸ਼ਾਨ, ਸਿਧਾਂਤਕ ਤੇ ਰੂਹਾਨੀ ਯਾਦ 'ਤੇ ਇਸ ਪ੍ਰਕਾਰ ਬੜੇ ਆਸਾਧਾਰਨ ਤੇ ਯੋਜਨਾਬੱਧ ਤਰੀਕੇ ਨਾਲ ਹੋ ਰਹੇ ਸੂਖਮ ਹਮਲੇ ਨੂੰ ਜਾਣਨ ਲਈ ਮਹਾਨ ਸਿੱਖ ਦਾਰਸ਼ਨਿਕ ਪ੍ਰੋ. ਪੂਰਨ ਸਿੰਘ ਦੇ ਇਨ੍ਹਾਂ ਸ਼ਬਦਾਂ ਨੂੰ ਸਮਝਣਾ ਪਵੇਗਾ, "ਸਾਡੇ ਵਿੱਚੋਂ ਕੋਈ ਗੁਰੂ ਸਾਹਿਬ ਦਾ ਜੀਵਨ ਚਰਿੱਤਰ ਲਿਖਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜਿਹਾ ਹੋਰ ਕੋਈ ਆਦਮੀ ਨਹੀਂ। ਉਹ ਬੜੇ ਬੀਰ ਸਨ, ਬੜੇ ਆਦਮੀ ਕਰਤਾ ਸਨ, ਅਰ ਬੜੀ ਉੱਚੀ ਪੂਜਾ ਕਰਨ ਵਾਲੇ ਇਨਸਾਨ ਸਨ। ਇਹ ਤਾਂ ਓਹੋ ਗੱਲ ਹੋਈ, ਜੋ ਰੇਨਨ ਨੇ ਈਸਾ ਨੂੰ ਤਖ਼ਤੋਂ ਉਤਾਰ ਕੇ ਇਕ ਚੰਗਾ ਆਦਮੀ ਬਣਾ ਕੱਢਿਆ।" ਪ੍ਰੋ. ਪੂਰਨ ਸਿੰਘ ਅਨੁਸਾਰ, ਸਾਧਾਰਨ ਲੋਕਾਂ ਦਾ ਜੀਵਨ ਚਰਿੱਤਰ ਹੋ ਸਕਦਾ ਹੈ ਪਰ 'ਗੈਰ ਮਾਮੂਲੀ', 'ਅਦਭੁੱਤ', 'ਕੋਈ ਨਾ ਹੋਈ, ਕਦੀਂ ਨਾ ਹੋਣੀ', 'ਰੱਬੀ ਜ਼ਹੂਰ' ਦਾ ਜ਼ਿਕਰ ਮਾਮੂਲੀ 'ਅਚਰਜ ਰਹਿਤ', ਧਿਆਨ ਅਰ ਵਿਸਮਾਦ ਸ਼ੂੰਨਯ ਅਕਲ ਨਾਲ, ਹੋਰ ਹੋਈ ਤੇ ਹੋਵਣ ਵਾਲੀਆਂ ਚੀਜ਼ਾਂ ਵਾਂਗੂੰ ਕਰਦੇ ਹਾਂ, ਤਦ ਅਸੀਂ ਆਪਣੇ ਜ਼ਿਕਰ ਨੂੰ ਜਿੰਨਾ ਸੱਚ ਕਰਨ ਦੀ ਕੋਸ਼ਿਸ਼ ਕਰਦੇ ਹਾਂ, ਓਨਾ ਕੂੜ ਤੇ ਝੂਠਾ ਕਰ ਦਿੰਦੇ ਹਾਂ।

ਦਰਅਸਲ ਸਿੱਖ ਪੰਥ ਦੀ ਵੱਖਰੀ ਤੇ ਨਿਰਾਲੀ ਹੋਂਦ ਤੋਂ ਚਿੜ ਰੱਖਣ ਵਾਲੀਆਂ ਇਸ ਦੇਸ਼ ਦੀਆਂ ਬਹੁਗਿਣਤੀ ਸੰਗਠਿਤ ਤਾਕਤਾਂ ਸ਼ੁਰੂ ਤੋਂ ਹੀ ਆਨੇ-ਬਹਾਨੇ ਇਹ ਜ਼ੋਰ ਲਗਾਉਦੀਆਂ ਆ ਰਹੀਆਂ ਹਨ ਕਿ ਕਿਵੇਂ ਨਾ ਕਿਵੇਂ ਸਿੱਖਾਂ ਨੂੰ 'ਹਿੰਦੂ ਧਰਮ' ਦਾ ਹੀ ਇਕ ਅੰਗ ਸਾਬਤ ਕੀਤਾ ਜਾ ਸਕੇ। ਇਹ ਤਾਕਤਾਂ ਇਸ ਸੱਚਾਈ ਨੂੰ ਸਵੀਕਾਰ ਕਰਨ ਤੋਂ ਵੀ ਸ਼ੁਰੂ ਤੋਂ ਇਨਕਾਰੀ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਵੱਖਰਾ ਤੇ ਨਿਰਮਲ ਧਰਮ ਚਲਾਇਆ ਸੀ। ਕਦੇ ਆਖਿਆ ਜਾਂਦਾ ਹੈ ਕਿ ਸਿੱਖ ਹਿੰਦੂ ਧਰਮ ਦਾ ਹੀ ਸੁਧਰਿਆ ਹੋਇਆ ਰੂਪ ਹਨ ਅਤੇ ਕਦੇ ਇਹ ਪ੍ਰਚਾਰ ਕੀਤਾ ਜਾਂਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੀ ਸਾਜਨਾ ਹਿੰਦੂ ਧਰਮ ਦੀ ਰੱਖਿਆ ਵਾਸਤੇ ਇਕ 'ਫ਼ੌਜ' ਦੇ ਰੂਪ ਵਿਚ ਕੀਤੀ ਸੀ। ਜਦੋਂਕਿ ਸਿੱਖ ਵਿਧਾਨ,

ਸਿੱਖ ਸਿਧਾਂਤ, ਸਿੱਖ ਸੱਭਿਆਚਾਰ ਅਤੇ ਸਿੱਖ ਇਤਿਹਾਸ ਇਕ ਚਮਕਦੇ ਸੱਚ ਵਾਂਗ 'ਸਿੱਖ ਇਕ ਵੱਖਰਾ ਧਰਮ' ਹੋਣ ਦਾ ਪ੍ਰਗਟਾਵਾ ਕਰਦੇ ਹਨ। ਭਾਵੇਂ ਕਿ ਆਪਣੀ ਸਿਧਾਂਤਕ ਦ੍ਰਿੜ੍ਹਤਾ ਤੇ ਨਿਰਾਲੀ ਜੀਵਨ-ਜਾਚ ਅੰਦਰ ਚੱਲਦਿਆਂ ਅਜਿਹੇ ਹਮਲਿਆਂ ਦੀ ਸਿੱਖ ਪੰਥ ਨੂੰ ਬਹੁਤੀ ਚਿੰਤਾ ਕਰਨ ਦੀ ਲੋੜ ਨਹੀਂ ਹੈ, ਪਰ ਅਜਿਹੇ ਸਮੇਂ ਵਿਚ ਹੋ ਰਹੇ ਗੁੰਮਰਾਹਕੁੰਨ ਤੇ ਕੂੜ-ਪ੍ਰਚਾਰ ਨੂੰ ਠੱਲ੍ਹਣ ਲਈ ਸਿੱਖ ਪੰਥ ਵੱਲੋਂ ਵੀ ਜਵਾਬੀ ਉਪਰਾਲੇ ਹੋਣੇ ਬਹੁਤ ਜ਼ਰੂਰੀ ਹਨ, ਜਿਵੇਂ ਦੇ ਉਪਰਾਲੇ ਉੱਨੀਵੀਂ ਸਦੀ ਦੇ ਅੰਤਲੇ ਸਮੇਂ 'ਚ ਆਰੀਆ ਸਮਾਜੀ ਲਹਿਰ ਵਲੋਂ ਸਿੱਖ ਪੰਥ ਦੇ ਨਿਰਾਲੇ ਤੇ ਨਿਆਰੇਪਨ 'ਤੇ ਵੱਡੇ ਸਿਧਾਂਤਕ ਹਮਲਿਆਂ ਦੇ ਜਵਾਬ 'ਚ ਸਿੱਖ ਵਿਦਵਾਨਾਂ ਦੇ ਪੂਰਾਂ ਦੇ ਪੂਰ ਬੌਧਿਕ ਕਾਰਜ ਕਰਦਿਆਂ ਅੱਗੇ ਆਏ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਵੱਖਰਾ ਧਰਮ ਚਲਾਉਣ ਬਾਰੇ ਭਾਈ ਗੁਰਦਾਸ ਜੀ 'ਵਾਰ ਪਹਿਲੀ' ਵਿਚ ਹੀ ਸਪਸ਼ਟ ਕਰ ਦਿੰਦੇ ਹਨ :

*ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ। (ਵਾਰ ੧:੪੫)*

ਸਿੱਖ ਵਿਧਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੈ ਤੇ ਇਹ ਸਿੱਖ ਗੁਰੂ ਸਾਹਿਬਾਨ ਦੇ 'ਇਲਹਾਮ' (ਰੱਬੀ ਸੰਦੇਸ਼) ਦਾ ਵਾਹਦ ਸਰੋਤ ਹੈ। ਬੁਨਿਆਦੀ ਤੌਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਿੱਖਾਂ ਦਾ ਨਾ-ਸਿਰਫ਼ ਧਰਮ ਗ੍ਰੰਥ ਸਗੋਂ, ਜਾਗਤ ਜੋਤਿ ਗੁਰੂ ਹੋਣਾ ਹੀ ਸਿੱਖ ਇਕ ਵੱਖਰਾ ਧਰਮ ਹੋਣ ਦਾ ਅਬਦੀ ਪ੍ਰਮਾਣ ਹੈ। ਜੇਕਰ ਸਿੱਖ ਸਿਰਫ਼ ਹਿੰਦੂ ਧਰਮ ਦਾ ਹੀ ਇਕ ਅੰਗ ਹੋਣ ਜਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਵੱਖਰੇ ਧਰਮ ਦੀ ਹੋਂਦ ਨਾ ਚਲਾਈ ਗਈ ਹੋਵੇ ਤਾਂ ਫ਼ਿਰ ਇਕ ਵੱਖਰੇ ਵਿਧਾਨ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦੀ ਕੀ ਲੋੜ ਸੀ? 'ਇਲਹਾਮ' ਇਕ ਨਵਾਂ ਤੇ ਤਰੋਤਾਜ਼ਾ ਰੱਬੀ ਸੰਦੇਸ਼ ਹੁੰਦਾ ਹੈ ਤੇ ਜੇਕਰ ਸਿੱਖ ਵੱਖਰਾ ਧਰਮ ਨਾ ਹੁੰਦਾ ਤਾਂ ਗੁਰੂ ਸਾਹਿਬਾਨ ਆਪਣੇ ਅਨੁਯਾਈਆਂ ਲਈ ਨਿਰੋਆ ਰੂਹਾਨੀ ਉਪਦੇਸ਼ ਕਿਉ ਦਿੰਦੇ? ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਵਾਰ ਸਿੱਖ ਇਕ ਵੱਖਰਾ ਧਰਮ ਹੋਣ ਦਾ ਪ੍ਰਗਟਾਵਾ ਹੁੰਦਾ ਹੈ, ਯਥਾ ਗੁਰਵਾਕ:

*-ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ॥*
*ਨਾਰਦਿ ਕਹਿਆ ਸਿ ਪੂਜ ਕਰਾਂਹੀ॥ (ਪੰਨਾ ੫੫੬)*
*-ਨਾ ਹਮ ਹਿੰਦੂ ਨ ਮੁਸਲਮਾਨ॥ (ਪੰਨਾ ੧੧੩੬)*

ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਪੰਡਤ ਤੋਂ ਜਨੇਊ ਪਾਉਣ ਤੋਂ ਇਨਕਾਰ ਕਰ ਦਿੰਦੇ ਹਨ ਤਾਂ ਸਿਧਾਂਤਕ ਤੌਰ 'ਤੇ ਸਿੱਖ ਧਰਮ ਦਾ ਨਿਆਰਾਪਨ ਉਦੋਂ ਹੀ ਪ੍ਰਗਟ ਹੋ ਜਾਂਦਾ ਹੈ। ਖੱਤਰੀ ਪਰਵਾਰ ਵਿਚ ਜਨਮ ਲੈ ਕੇ ਜਨੇਊ ਪਾਉਣ ਤੋਂ ਨਾਂਹ ਕਰਨਾ ਜਿੱਥੇ ਹਿੰਦੂ ਸੰਸਕਾਰਾਂ ਖਿਲਾਫ਼ ਇਕ ਬਗ਼ਾਵਤ ਸੀ, ਉੱਥੇ ਇਕ ਨਵੇਂ ਸੱਭਿਆਚਾਰ ਦਾ ਮੁੱਢ ਬੰਨ੍ਹਣਾ ਵੀ ਸੀ। ਜਦੋਂ ਗੁਰੂ ਸਾਹਿਬ ਪੰਡਤ ਨੂੰ ਇਹ ਆਖ ਕੇ ਜਨੇਊ ਪਹਿਨਣ ਤੋਂ ਇਨਕਾਰ ਕਰ ਦਿੰਦੇ ਹਨ:

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥*

*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥*
*ਨਾ ਏਹੁ ਤੁਟੈ ਨਾ ਮਲੁ ਲਗੈ ਨਾ ਏਹੁ ਜਲੈ ਨ ਜਾਇ॥*
*ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥* *(ਪੰਨਾ ੪੭੧)*

ਸਿੱਖ ਧਰਮ ਦਾ ਨਿਆਰਾਪਨ ਇਸ ਕਰਕੇ ਵੀ ਵਿਸ਼ੇਸ਼ ਮਹੱਤਤਾ ਦਾ ਧਾਰਨੀ ਹੈ ਕਿ ਇਸ ਧਰਮ ਦਾ ਰਾਹ ਅਨਮਤਾਂ ਤੋਂ ਬਿਲਕੁਲ ਵੱਖਰਾ ਹੈ। ਇਸ ਦੀ ਵਿਆਪਕਤਾ ਵਿਚ ਹੀ ਇਸ ਧਰਮ ਦੀ ਹੋਂਦ ਟਿਕੀ ਹੋਈ ਹੈ। ਭਾਈ ਗੁਰਦਾਸ ਜੀ ਇਸ ਵੱਖਰੇ ਧਰਮ ਦੀ ਉਤਪਤੀ ਦੀ ਨਿਸ਼ਾਨਦੇਹੀ ਇਉ ਕਰਦੇ ਹਨ:

*ਗੰਗ ਬਨਾਰਸ ਹਿੰਦੂਆਂ ਮੁਸਲਮਾਣਾਂ ਮਕਾ ਕਾਬਾ।*
*ਘਰਿ ਘਰਿ ਬਾਬਾ ਗਾਵੀਐ ਵਜਨਿ ਤਾਲ ਮ੍ਰਿਦੰਗੁ ਰਬਾਬਾ।*
*ਭਗਤਿ ਵਛਲੁ ਹੋਇ ਆਇਆ ਪਤਿਤ ਉਧਾਰਣੁ ਅਜਬੁ ਅਜਾਬਾ।*
*ਚਾਰਿ ਵਰਨ ਇਕ ਵਰਨ ਹੋਇ ਸਾਧਸੰਗਤਿ ਮਿਲਿ ਹੋਇ ਤਰਾਬਾ।*
*ਚੰਦਨੁ ਵਾਸੁ ਵਣਾਸਪਤਿ ਅਵਲਿ ਦੋਮ ਨ ਸੇਮ ਖਰਾਬਾ।*
*ਹੁਕਮੈ ਅੰਦਰਿ ਸਭ ਕੋ ਕੁਦਰਤਿ ਕਿਸ ਦੀ ਕਰੈ ਜਵਾਬਾ।*
*ਜਾਹਰ ਪੀਰੁ ਜਗਤੁ ਗੁਰ ਬਾਬਾ॥੪॥* *(ਵਾਰ ੨੪:੪)*

ਭਾਈ ਗੁਰਦਾਸ ਜੀ ਦੇ ਉਪਰੋਕਤ ਕਥਨਾਂ ਤੋਂ ਸਿੱਖ ਧਰਮ ਦੀ ਸਰਬ-ਵਿਆਪਕਤਾ ਤੇ ਵਿਸ਼ਾਲਤਾ ਪ੍ਰਗਟ ਹੁੰਦੀ ਹੈ। ਸਰਬ-ਸ੍ਰਿਸ਼ਟੀ ਨੂੰ ਆਪਣੇ ਕਲਾਵੇ ਵਿਚ ਲੈਣ ਵਾਲੇ ਅਜਿਹੇ ਵਿਸ਼ਵ ਧਰਮ ਜਾਂ ਇਸ ਧਰਮ ਦੇ ਪੈਗੰਬਰਾਂ ਨੂੰ ਇਕ ਦੇਸ਼, ਖਿੱਤੇ ਜਾਂ ਧਰਮ ਵਿਸ਼ੇਸ਼ ਤਕ ਮਹਿਦੂਦ ਰੱਖਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਤਾਂ ਜ਼ਾਹਰ ਹੈ ਕਿ ਅਜਿਹੇ ਯਤਨ ਦੰਭ ਵਿੱਚੋਂ ਨਿਕਲ ਰਹੇ ਹਨ।

ਦਸਮ ਪਾਤਸ਼ਾਹ ਦਾ ਆਦਰਸ਼ ਕਿੰਨਾ ਉੱਚਾ-ਸੁੱਚਾ ਤੇ ਸਰਬ-ਸਾਂਝਾ ਸੀ, ਇਸ ਦੀ ਮਿਸਾਲ ਹੈ ਕਿ ਪਟਨਾ ਸਾਹਿਬ ਦੀ ਧਰਤੀ 'ਤੇ ਇਕ ਰੱਬੀ ਨੂਰ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੇ ਪ੍ਰਕਾਸ਼ ਦਾ ਅੰਤਰ ਆਤਮੇ ਪਤਾ ਲੱਗਣ 'ਤੇ ਇਕ ਅੰਤਰਮੁਖੀ, ਅਨੁਭਵੀ ਫ਼ਕੀਰ ਭੀਖਣ ਸ਼ਾਹ ਜਦੋਂ ਪੰਜਾਬ ਤੋਂ ਪਟਨਾ ਸਾਹਿਬ ਗਿਆ ਤਾਂ ਉਸ ਦੇ ਮਨ 'ਚ ਇਕ ਫ਼ੁਰਨਾ ਆਇਆ ਕਿ ਇਹ ਦੇਖਿਆ ਜਾਵੇ ਕਿ ਇਹ 'ਰੱਬੀ ਨੂਰ' ਹਿੰਦੂ ਅਤੇ ਮੁਸਲਮਾਨਾਂ ਵਿਚੋਂ ਕਿਸ ਦਾ ਪੱਖ ਪੂਰਦਾ ਹੈ। ਇਸ ਮੰਤਵ ਲਈ ਉਸ ਨੇ ਬਾਲ ਗੋਬਿੰਦ ਰਾਇ ਜੀ ਦੇ ਦਰਸ਼ਨ ਕਰਕੇ ਮੱਥਾ ਟੇਕਿਆ ਅਤੇ ਦੋ ਕੁੱਜੇ, ਇਕ ਵਿਚ ਦੁੱਧ ਅਤੇ ਇਕ ਵਿਚ ਪਾਣੀ ਸੀ, ਅੱਗੇ ਕਰ ਦਿੱਤੇ। ਉਸ ਨੇ ਇਹ ਆਸ਼ਾ ਧਾਰੀ ਕਿ ਜੇ ਦੁੱਧ ਡੋਲ੍ਹਣਗੇ ਤਾਂ ਮੁਸਲਮਾਨਾਂ ਦੇ ਪੀਰ ਹੋਣਗੇ ਤੇ ਜੇ ਪਾਣੀ ਡੋਲ੍ਹਣਗੇ ਤਾਂ ਹਿੰਦੂਆਂ ਦੇ ਅਵਤਾਰ ਹੋਣਗੇ। ਪੁਰਖ ਭਗਵੰਤ, ਅਕਾਲ ਜੋਤਿ ਬਾਲ ਗੋਬਿੰਦ ਰਾਇ ਜੀ ਨੇ ਦੋਵੇਂ ਕੁੱਜੇ ਡੋਲ੍ਹ ਦਿੱਤੇ। ਇੰਨੀ ਛੋਟੀ ਅਵਸਥਾ ਦੇ ਬਾਲ ਦੀ ਸੋਝੀ ਤੇ ਉੱਚ ਆਦਰਸ਼ੀ ਸੋਚ ਦਾ ਅਨੂਠਾ ਕੌਤਕ ਦੇਖ ਭੀਖਣ ਸ਼ਾਹ ਵਿਸਮਾਦਤ ਹੋ ਗਏ। ਬਾਹਰ ਆ ਕੇ ਕਹਿਣ ਲੱਗੇ, ''ਪਟਨੇ ਦੇ ਵਾਸੀਓ ਤੁਸੀਂ ਧੰਨ ਹੋ, ਤੁਸੀਂ ਵਡਭਾਗੇ ਹੋ, ਤੁਹਾਡੇ ਸ਼ਹਿਰ ਮਾਨਵਤਾ ਦਾ ਰਹਿਬਰ ਆ ਉਤਰਿਆ ਹੈ। ਉਹ ਨਾ ਇਕੱਲੇ ਹਿੰਦੂਆਂ ਦਾ ਤੇ

ਨਾ ਇਕੱਲੇ ਮੁਸਲਮਾਨਾਂ ਦਾ ਹੈ। ਉਹ ਸਾਰੀ ਮਨੁੱਖਤਾ ਦਾ ਸਰਬ ਸਾਂਝਾ ਗੁਰੂ ਹੈ।''

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੯ ਸਾਲ ਦੀ ਉਮਰ 'ਚ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਤੋਂ ਜਦੋਂ ਆਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਤਿਲਕ-ਜੰਞੂ ਦੀ ਸਲਾਮਤੀ ਲਈ ਕੁਰਬਾਨੀ ਵਾਸਤੇ ਦਿੱਲੀ ਭੇਜਿਆ ਸੀ, ਤਾਂ ਉਸ ਤੋਂ ਪਹਿਲਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਏ ਫ਼ਰਿਆਦੀ ਕਸ਼ਮੀਰੀ ਪੰਡਤਾਂ ਨੂੰ ਸਪਸ਼ਟ ਸ਼ਬਦਾਂ 'ਚ ਕਿਹਾ ਸੀ, ਅਸੀਂ ਤੁਹਾਡੇ ਵਿਸ਼ਵਾਸਾਂ ਨਾਲ ਭਾਵੇਂ ਸਹਿਮਤ ਨਹੀਂ ਹਾਂ ਪਰ ਤੁਹਾਡੇ ਵਿਚਾਰਾਂ ਦੀ ਤੇ ਤੁਹਾਡੇ ਵਿਸ਼ਵਾਸਾਂ ਦੀ ਰੱਖਿਆ ਲਈ ਕੁਰਬਾਨੀ ਜ਼ਰੂਰ ਦੇਵਾਂਗੇ। ਸਪਸ਼ਟ ਸੀ ਕਿ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੇ ਧਰਮ ਅੱਗੇ ਮਹੱਤਵ 'ਤਿਲਕ-ਜੰਞੂ' ਦਾ ਨਹੀਂ, ਸਗੋਂ ਮਨੁੱਖੀ ਹੱਕ, ਜ਼ਮੀਰ ਅਤੇ ਆਪੋ ਆਪਣੇ ਧਾਰਮਿਕ ਅਧਿਕਾਰਾਂ ਦੀ ਆਜ਼ਾਦੀ ਬੇਹੱਦ ਅਹਿਮੀਅਤ ਰੱਖਦੀ ਸੀ।

ਦਸਮ ਪਾਤਸ਼ਾਹ ਨੂੰ ਅਕਾਲ ਪੁਰਖ ਨੇ ਆਪਣਾ ਪਰਮ-ਪੁੱਤਰ ਬਣਾ ਕੇ ਇਸ ਮਾਤ ਲੋਕ ਵਿਚ ਸਮੁੱਚੀ ਮਾਨਵਤਾ ਨੂੰ ਮਜ਼੍ਹਬਾਂ, ਫ਼ਿਰਕਿਆਂ, ਫ਼ੋਕਟ ਕਰਮ-ਕਾਂਡਾਂ ਦੇ ਝਗੜੇ-ਝੇੜਿਆਂ ਵਿੱਚੋਂ ਬਾਹਰ ਕੱਢ ਕੇ ਸਿਰਫ਼ ਧਰਮ ਦੇ ਰਾਹ 'ਤੇ ਤੋਰਨ ਲਈ ਭੇਜਿਆ ਸੀ, ਜਿਸ ਦਾ ਜ਼ਿਕਰ ਦਸਮ ਪਿਤਾ ਖੁਦ ਕਰਦੇ ਹਨ :

*ਮੈ ਅਪਨਾ ਸੁਤ ਤੋਹਿ ਨਿਵਾਜਾ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ॥*
*ਜਾਹਿ ਤਹਾਂ ਤੈ ਧਰਮੁ ਚਲਾਇ॥ ਕਬੁਧਿ ਕਰਨ ਤੇ ਲੋਕ ਹਟਾਇ॥੨੯॥*

*(ਬਚਿਤ੍ਰ ਨਾਟਕ)*

ਇਹ ਵੀ ਅਨਮਤ ਦੇ ਪ੍ਰਭਾਵ ਹੇਠਲੇ ਕੁਝ ਨਵੀਨ ਇਤਿਹਾਸਕਾਰਾਂ ਨੇ ਇਕ ਭੁਲੇਖਾ ਪਾਉਣਾ ਸ਼ੁਰੂ ਕਰ ਦਿੱਤਾ ਹੈ ਕਿ ਪਹਿਲੀ ਪਾਤਿਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਦਰਸ਼ ਅਤੇ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਦਰਸ਼, ਵੱਖੋ-ਵੱਖਰਾ ਸੀ। ਅਜਿਹਾ ਭੁਲੇਖਾ ਪਾਉਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਾਂਤਮਈ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਥਿਆਰਬੰਦ ਜੰਗਜੂ ਸੰਘਰਸ਼ ਦਾ ਬੜੇ ਬਚਕਾਨਾ ਜਾਂ ਬੌਧਿਕ ਖੋਖਲੇਪਨ ਨਾਲ ਵਖਰੇਵਾਂ ਪੈਦਾ ਕੀਤਾ ਜਾਂਦਾ ਹੈ। ਦਰਅਸਲ ਗੁਰੂ ਸਾਹਿਬਾਨ ਦੇ ਆਦਰਸ਼ ਨੂੰ ਸਮਝੇ ਬਗੈਰ ਹੀ ਅਜਿਹੀਆਂ ਮਿੱਥਾਂ ਬਣਾ ਲਈਆਂ ਜਾਂਦੀਆਂ ਹਨ, ਜਦੋਂਕਿ ਸ਼ਾਂਤਮਈ ਰਹਿਣਾ ਜਾਂ ਸ਼ਸਤਰ ਚੁੱਕਣਾ ਹੀ ਗੁਰੂ ਸਾਹਿਬਾਨ ਦਾ ਵਾਸਤਵੀ ਆਦਰਸ਼ ਨਹੀਂ ਸੀ। ਭਾਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਭਾਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਦਸਾਂ ਗੁਰੂ ਸਾਹਿਬਾਨ ਦਾ ਅੰਤਮ ਉਦੇਸ਼ ਜਾਂ ਆਦਰਸ਼ ਲੋਕਾਈ ਨੂੰ ਆਤਮਿਕ ਤੇ ਸਰੀਰਕ ਗੁਲਾਮੀ ਦੇ ਬਹੁਪ੍ਰਕਾਰੀ ਬੰਧਨਾਂ ਤੋਂ ਮੁਕਤ ਕਰਨਾ ਸੀ। ਇਸ ਉਦੇਸ਼ ਲਈ ਪਹਿਲੀ ਪਾਤਿਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਸ਼ਾਸਤਰ' ਦੀ ਵਰਤੋਂ ਕੀਤੀ ਤੇ ਹਾਲਾਤਾਂ ਅਨੁਸਾਰ ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਸ਼ਸਤਰ' ਦੀ ਵਰਤੋਂ ਕੀਤੀ। ਧਰਮ ਅਤੇ ਧਰਮੀਆਂ ਦੀ ਰੱਖਿਆ ਕਰਨਾ ਅਤੇ ਪਾਪ ਤੇ ਪਾਪੀਆਂ ਦਾ ਨਾਸ਼ ਕਰਨਾ, ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦਾ ਕੇਵਲ ਇੱਕੋ ਮੁੱਖ-ਮੰਤਵੀ ਆਦਰਸ਼ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਤਿ-ਆਦਰਸ਼ ਵਿਚ ਸਪਸ਼ਟ ਕੀਤਾ ਕਿ ਉਨ੍ਹਾਂ ਦਾ ਵੈਰ ਕਿਸੇ ਧਰਮ ਜਾਂ ਮਜ਼੍ਹਬ ਨਾਲ ਨਹੀਂ, ਸਗੋਂ ਜ਼ੁਲਮ ਦੇ ਨਾਲ ਹੈ। ਗੁਰੂ ਸਾਹਿਬ ਨੇ ਕਿਸੇ ਖ਼ਾਸ ਧਰਮ ਦੇ ਖ਼ਿਲਾਫ਼ ਜਾਂ ਕਿਸੇ ਮੁਲਕ ਜਾਂ ਖ਼ਿੱਤੇ ਖ਼ਾਤਰ ਸੰਘਰਸ਼ ਨਹੀਂ ਕੀਤਾ, ਕਿਉਂਕਿ ਇਕ ਪਾਸੇ ਜਿੱਥੇ ਗੁਰੂ ਸਾਹਿਬ ਨੇ ਜ਼ਾਲਮ ਮੁਗ਼ਲ ਸਲਤਨਤ ਦੀਆਂ ਜੜ੍ਹਾਂ ਪੁੱਟ ਸੁੱਟੀਆਂ, ਉੱਥੇ ਭੰਗਾਣੀ ਦੇ ਮੈਦਾਨ ਵਿਚ ਪਹਾੜੀ ਹਿੰਦੂ ਰਾਜੇ ਭੀਮ ਚੰਦ ਨੇ ਗੁਰੂ ਜੀ ਨੂੰ ਜੰਗ ਦਾ ਨਿਓਂਦਾ ਦਿੱਤਾ ਤਾਂ ਪੀਰ ਬੁੱਧੂ ਸ਼ਾਹ ਵਰਗੇ ਮੁਸਲਮਾਨ ਫ਼ਕੀਰ ਆਪਣੇ ਦੋ ਭਰਾਵਾਂ, ਚਾਰ ਪੁੱਤਰਾਂ ਤੇ ਸੱਤ ਸੌ ਮੁਰੀਦਾਂ ਸਮੇਤ ਜੂਝਣ ਲਈ ਪਹੁੰਚਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਵਿਚ ਲੱਗਭਗ ੧੪ ਜੰਗਾਂ ਲੜੀਆਂ, ਜਿਨ੍ਹਾਂ ਵਿੱਚੋਂ ਜ਼ਿਆਦਾਤਰ ਪਹਾੜੀ ਹਿੰਦੂ ਰਾਜਿਆਂ ਦੇ ਖਿਲਾਫ਼ ਸਨ। ਪ੍ਰੋ. ਹਰਿੰਦਰ ਸਿੰਘ ਮਹਿਬੂਬ ਪੁਸਤਕ 'ਸਹਿਜੇ ਰਚਿਓ ਖਾਲਸਾ' 'ਚ ਪਹਾੜੀ ਰਾਜਿਆਂ ਦੀ ਗੁਰੂ ਸਾਹਿਬ ਨਾਲ ਈਰਖਾ ਭਾਵਨਾ ਵਾਲੀ ਮਾਨਸਿਕਤਾ ਦੇ ਪਿਛੋਕੜ ਤਕ ਜਾਂਦੇ ਹਨ, ''ਜਦ ਅਨੰਦਪੁਰ ਦੇ ਨੇੜੇ ਪਹਾੜਾਂ ਵਿਚ ਬਾਜ਼ਾਂ ਵਾਲੇ ਦੇ ਰਣਜੀਤ ਨਗਾਰੇ ਦੀ ਧਮਕ ਉੱਠੀ, ਤਾਂ ਨੇੜੇ ਦੀਆਂ ਹਿੰਦੂ ਰਿਆਸਤਾਂ ਦੇ ਰਾਜਿਆਂ ਦੇ ਦਿਲਾਂ ਨੂੰ ਹੌਲ ਪਿਆ। ਇਸ ਡਰ ਦੇ ਪੈਦਾ ਹੋਣ ਪਿੱਛੇ ਕੋਈ ਰਾਜਸੀ ਕਾਰਨ ਨਹੀਂ ਸੀ, ਕਿਉਂਕਿ ਰਾਜੇ ਹਜ਼ੂਰ ਦੀ ਸੰਤ-ਤਬੀਅਤ ਤੋਂ ਬਹੁਤ ਅੱਛੀ ਤਰ੍ਹਾਂ ਜਾਣੂ ਸਨ, ਸਗੋਂ ਇਹ ਤਾਂ ਅਚੇਤ ਤੌਰ ਉੱਤੇ ਤੀਸਰੇ ਪੰਥ ਦੇ ਆਉਣ ਦਾ ਕਾਇਰਤਾ ਭਰਿਆ ਪੂਰਬ-ਪ੍ਰਤੀਕਰਮ ਸੀ, ਅਤੇ ਇਹ ਡਰ ਹੁਣ ਦਾ ਨਹੀਂ ਸੀ, ਸਗੋਂ ਬਹੁਤ ਪੁਰਾਣਾ ਸੀ। ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਹੀ ਵਰਣ-ਵੰਡ ਦਾ ਉਪਾਸ਼ਕ ਮਨ ਤੀਸਰੇ ਪੰਥ ਦੀ ਆਮਦ ਦੇ ਸੂਖਮ ਅਨੁਮਾਨ ਕਾਰਨ ਤ੍ਰਬਕ ਰਿਹਾ ਸੀ।'' ਸਪਸ਼ਟ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਦਰਸ਼ ਕੋਈ ਰਾਜਸੀ ਜਾਂ ਮਜ਼੍ਹਬੀ ਨਹੀਂ ਸੀ, ਸਗੋਂ ਇਹ ਇਕ ਸਿਧਾਂਤਕ ਲੜਾਈ ਸੀ, ਜਿਹੜੀ ਬੁਰਾਈ, ਅਧਰਮ ਤੇ ਝੂਠ ਦੇ ਖਿਲਾਫ਼ ਸੀ। ਇਸ ਵਿਚ ਤਾਂ ਕੋਈ ਸ਼ੱਕ ਨਹੀਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਗੱਦੀ 'ਤੇ ਬਿਰਾਜਮਾਨ ਹੋਣ ਦੇ ਪਹਿਲੇ ਦਿਨ ਤੋਂ ਹੀ ਪਹਾੜੀ ਰਾਜੇ ਈਰਖ਼ਾਵੱਸ ਮੁਗ਼ਲ ਹਾਕਮਾਂ ਨੂੰ ਭੜਕਾਉਣ ਲੱਗ ਪਏ ਸਨ। ਇਸੇ ਕਾਰਨ ਪਹਾੜੀ ਰਾਜਿਆਂ ਨੇ ਜਿੱਥੇ ਕਈ ਯੁੱਧ ਗੁਰੂ ਸਾਹਿਬ ਨਾਲ ਸਿੱਧੇ ਤੌਰ 'ਤੇ ਕੀਤੇ ਉਥੇ ਮੁਗ਼ਲਾਂ ਦੇ ਗੁਰੂ ਸਾਹਿਬ ਨਾਲ ਹਰ ਯੁੱਧ ਵਿਚ ਵੀ ਉਨ੍ਹਾਂ ਮੁਗ਼ਲਾਂ ਦਾ ਸਾਥ ਦਿੱਤਾ। ਪਹਾੜੀ ਰਾਜੇ ਗੁਰੂ-ਘਰ ਵਿਚ ਚਹੁੰ ਵਰਣਾਂ ਨੂੰ ਬਰਾਬਰਤਾ ਮਿਲਣ ਨਾਲ ਸਭ ਤੋਂ ਵੱਧ ਔਖੇ ਸਨ ਤੇ ਉਨ੍ਹਾਂ ਨੂੰ ਬਹੁਤ ਵੱਡੀ ਤਕਲੀਫ਼ ਸੀ ਕਿ ਗੁਰੂ ਜੀ ਨੇ ਨੀਚਾਂ-ਸ਼ੂਦਰਾਂ ਨੂੰ ਉਨ੍ਹਾਂ ਦੇ ਬਰਾਬਰ ਬਣਾ ਦਿੱਤਾ ਹੈ। ਦਸਮ ਪਿਤਾ ਜ਼ਫ਼ਰਨਾਮਾ 'ਚ ਪਹਾੜੀ ਰਾਜਿਆਂ ਨਾਲ ਆਪਣੀ ਵਿਰੋਧਤਾ ਦਾ ਸਿਧਾਂਤਕ ਕਾਰਨ ਦੱਸਦੇ ਹਨ ਕਿ ਪਹਾੜੀ ਰਾਜਿਆਂ ਨਾਲ ਮੇਰੀ ਵਿਰੋਧਤਾ ਇਸ ਕਰਕੇ ਹੈ ਕਿ ਉਹ ਬੁੱਤ-ਪੂਜਕ ਹਨ ਤੇ ਮੈਂ ਬੁੱਤਾਂ ਨੂੰ ਤੋੜਨ ਵਾਲਾ।

*ਮਨਮ ਕੁਸ਼ਤਹਅਮ ਕੋਹੀਆਂ ਪੁਰਫਿਤਨ।*

*ਕਿ ਆਂ ਬੁਤਪਸਤੰਦ ਮਨ ਬੁਤਸ਼ਿਕਨ। ੯੫।*

ਸਿੱਖ ਧਰਮ ਦਾ ਹਿੰਦੂ ਮਤ ਨਾਲੋਂ ਬੁਨਿਆਦੀ ਫਰਕ ਤੇ ਨਿਆਰਾਪਨ ਇਸ ਤੋਂ ਹੀ ਪ੍ਰਗਟ ਹੋ ਜਾਂਦਾ ਹੈ ਕਿ ਹਿੰਦੂ ਧਰਮ 'ਵਰਣ ਵੰਡ' ਪ੍ਰਣਾਲੀ ਉੱਤੇ ਟਿਕਿਆ ਹੋਇਆ ਹੈ ਤੇ ਸ੍ਰੀ ਗੁਰੂ ਨਾਨਕ ਦੇਵ ਜੀ -ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਵੱਧ ਜ਼ੋਰ ਹੀ ਵਰਣ ਪ੍ਰਣਾਲੀ ਨੂੰ ਤੋੜਨ ਤੇ ਸਮਾਜਿਕ ਬਰਾਬਰਤਾ ਵਾਲਾ ਸਮਾਜ ਸਿਰਜਣ 'ਤੇ ਲਗਾਇਆ ਸੀ। ਇਹੀ ਸਿੱਖ ਧਰਮ ਦੀ ਸਿਧਾਂਤਕ ਤੌਰ 'ਤੇ ਬਿਪਰਵਾਦ ਨਾਲ ਲੜਾਈ ਦੀ ਆਧਾਰਸ਼ਿਲ੍ਹਾ ਹੈ। ਫਿਰ ਕਿਸ ਆਧਾਰ 'ਤੇ ਆਖਿਆ ਜਾ ਸਕਦਾ ਹੈ ਕਿ ਸਿੱਖ ਇਕ ਵੱਖਰਾ ਧਰਮ ਨਹੀਂ ਹੈ ਜਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਦਰਸ਼ ਸਿਰਫ ਹਿੰਦੂ ਧਰਮ ਦੀ ਰੱਖਿਆ ਸੀ।

ਜਦੋਂ ਦਸਮੇਸ਼ ਪਿਤਾ, ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਖਾਲਸਾ ਪੰਥ ਦੀ ਸਾਜਨਾ ਕੀਤੀ ਤਾਂ ਇਸ ਵਿਲੱਖਣ ਪੰਥ ਦੀ ਸਪਸ਼ਟਤਾ ਪ੍ਰਗਟਾਉਂਦਿਆਂ ਬੜੇ ਜੋਸ਼ ਨਾਲ ਹਜ਼ੂਰ ਨੇ ਕਿਹਾ;

*ਦੁਹੂੰ ਪੰਥ ਮੈਂ ਕਪਟ ਵਿੱਦਯਾ ਚਲਾਨੀ॥ ਬਹੁੜ ਤੀਸਰੋ ਪੰਥ ਕੀਨੋ ਪਰਧਾਨੀ॥*

*(ਉਗ੍ਰਦੰਤੀ, ਛਕਾ : ੫)*

ਉਪਰੋਕਤ ਗੁਰ-ਵਾਕ ਦੇ ਨਾਲ ਹੀ ਖਾਲਸਾ ਪੰਥ ਦੀ ਨਿਰਾਲੀ, ਨਿਆਰੀ ਤੇ ਅੱਡਰੀ ਹੋਂਦ-ਹਸਤੀ ਪ੍ਰਗਟ ਹੋ ਜਾਂਦੀ ਹੈ। ਜਿਹੜੇ ਲੋਕ ਕੂੜ ਪ੍ਰਚਾਰ ਕਰ ਰਹੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂ ਧਰਮ ਦੀ ਰੱਖਿਆ ਲਈ ਹੀ 'ਖਾਲਸਾ ਪੰਥ' ਦੀ ਸਾਜਨਾ ਕੀਤੀ ਸੀ ਜਾਂ ਗੁਰੂ ਸਾਹਿਬ ਹਿੰਦੂ ਰੱਖਿਅਕ ਸਨ, ਉਨ੍ਹਾਂ ਲੋਕਾਂ ਦੇ ਦੂਰ-ਪ੍ਰਚਾਰ ਦਾ ਖੰਡਨ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 'ਸਰਬਲੋਹ ਗ੍ਰੰਥ' ਵਿਚ ਅੰਕਿਤ ਖਾਲਸਾ ਪੰਥ ਸਜਾਉਣ ਦੇ ਉਦੇਸ਼, ਆਸ਼ੇ, ਨਿਆਰੇਪਨ ਅਤੇ ਖਾਲਸੇ ਨੂੰ ਬਿਪਰਨ ਦੀ ਰੀਤ ਤੋਂ ਦੂਰ ਰਹਿਣ ਦੇ ਕੀਤੇ ਇਨ੍ਹਾਂ ਪਾਵਨ ਹੁਕਮਾਂ ਤੋਂ ਵੱਧ ਸਟੀਕ ਹੋਰ ਕੀ ਪ੍ਰਮਾਣ ਹੋ ਸਕਦਾ ਹੈ :

*ਖਾਲਸਾ ਕਾਲ ਪੁਰਖ ਕੀ ਫ਼ੌਜ। ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ।*
*ਜਬ ਲਗ ਖਾਲਸਾ ਰਹੇ ਨਿਆਰਾ। ਤਬ ਲਗ ਤੇਜ ਦੀਓ ਮੈਂ ਸਾਰਾ।*
*ਜਬ ਇਹ ਗਹੈ ਬਿਪਰਨ ਕੀ ਰੀਤ। ਮੈਂ ਨ ਕਰੋਂ ਇਨ ਕੀ ਪ੍ਰਤੀਤ।*

ਉਪਰੋਕਤ ਗੁਰ-ਬਚਨਾਂ ਵਿਚ ਖਾਲਸਾ ਪੰਥ ਲਈ ਇਕ ਚਿਤਾਵਨੀ ਵੀ ਹੈ ਕਿ ਜਦੋਂ ਤਕ ਖਾਲਸਾ ਆਪਣੇ ਗੁਰੂ ਦੇ ਬਖ਼ਸ਼ੇ ਨਿਆਰੇਪਨ ਨੂੰ ਸੰਭਾਲੇਗਾ, ਉਦੋਂ ਤਕ ਰੂਹਾਨੀ ਤੇਜ-ਪ੍ਰਤਾਪ ਖਾਲਸੇ ਦੇ ਅੰਗ-ਸੰਗ ਰਹੇਗਾ ਪਰ ਜਦੋਂ ਖਾਲਸਾ ਅਨਮਤ ਤੇ ਬਿਪਰ ਦੇ ਸੰਸਕਾਰਾਂ ਤੇ ਸੱਭਿਆਚਾਰ ਵਿਚ ਮਿਲਗੋਭਾ ਹੋਣ ਦੀ ਕੋਸ਼ਿਸ਼ ਕਰੇਗਾ, ਗੁਰੂ ਦਾ ਰੂਹਾਨੀ ਪ੍ਰਤਾਪ ਤੇ ਦੈਵੀ ਕਿਰਪਾ ਤੋਂ ਉਹ ਸੱਖਣਾ ਹੋ ਜਾਵੇਗਾ। ਸਪਸ਼ਟ ਹੈ ਕਿ ਜੇਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਖਾਲਸਾ ਪੰਥ ਨੂੰ ਅਨਮਤੀਆਂ ਤੋਂ ਨਿਆਰਾ ਤੇ ਨਿਰਾਲਾ ਨਾ ਰੱਖਦੇ ਤਾਂ ਅੱਜ ਤਕ ਖਾਲਸਾ ਪੰਥ ਵੀ ਹੋਰ ਮਤਾਂ-ਮਤਾਂਤ੍ਰਾਂ ਵਾਂਗ 'ਬਿਪਰਵਾਦ' ਵੱਲੋਂ ਨਿਗਲਿਆ ਜਾਣਾ ਸੀ। ਇੱਥੇ ਗੁਰੂ ਸਾਹਿਬ ਵੱਲੋਂ ਖਾਲਸਾ ਪੰਥ

ਨੂੰ 'ਬਿਪਰਨ ਕੀ ਰੀਤ' ਤੋਂ ਬਚਣ ਦਾ ਸਖ਼ਤ ਸੁਨੇਹਾ ਖ਼ਾਲਸੇ ਦੀ ਵਿਲੱਖਣ ਆਭਾ ਤੇ ਅੱਡਰੀ ਹੋਂਦ-ਹਸਤੀ ਨੂੰ ਸੁਰਖ ਰੂਪ ਵਿਚ ਪ੍ਰਗਟਾਉਂਦਾ ਹੈ।

ਖਾਲਸਾ ਪੰਥ ਦੀ ਸਾਜਨਾ ਸਬੰਧੀ ਔਰੰਗਜ਼ੇਬ ਦੇ ਇਕ ਅਖ਼ਬਾਰ ਨਵੀਸ ਵੱਲੋਂ ਭੇਜੀ ਗਈ ਨਿਰਪੱਖ ਰਿਪੋਰਟ, ਜਿਸ ਦਾ ਹਵਾਲਾ ਇਤਿਹਾਸਕਾਰ ਮੈਕਾਲਫ਼ ਨੇ ਮਹਾਰਾਜਾ ਰਣਜੀਤ ਸਿੰਘ ਦੇ ਕਾਲ ਦੇ ਇਤਿਹਾਸਕਾਰ ਬੂਟੇ ਸ਼ਾਹ ਦੀ 'ਤਵਾਰੀਖ਼-ਏ-ਪੰਜਾਬ' ਵਿੱਚੋਂ ਲਿਆ ਹੈ, ਵੀ ਸਪਸ਼ਟ ਕਰਦੀ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਖਾਲਸਾ ਪੰਥ ਹਿੰਦੂ ਤੇ ਮੁਸਲਮਾਨ, ਦੋਵਾਂ ਧਰਮਾਂ ਤੋਂ ਬਿਲਕੁਲ ਅੱਡ ਧਰਮ ਸੀ, ਉਹ ਲਿਖਦਾ ਹੈ, "ਚਾਰ ਵਰਨਾਂ ਤੋਂ ਨਿਰਲੇਪ ਇਕ ਵੱਖਰਾ ਮਜ਼੍ਹਬ ਹੋਂਦ ਵਿਚ ਆ ਗਿਆ ਹੈ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਖ਼ੁਦਾ ਦੀ ਥਾਂ ਲੈਂਦੇ ਆਰੀਆ-ਅਵਤਾਰਾਂ ਦੀ ਪੂਜਾ ਦਾ ਦੌਰ ਆਪਣੀ ਉੱਮਤ ਵਿੱਚੋਂ ਖ਼ਤਮ ਕਰ ਦਿੱਤਾ ਹੈ ਅਤੇ ਵੀਹ ਹਜ਼ਾਰ ਲੋਕਾਂ ਨੇ ਇਸ ਨਵੀਂ ਕਿਸਮ ਦੇ ਮਜ਼੍ਹਬ ਨੂੰ ਅਖਤਿਆਰ ਕੀਤਾ ਹੈ।"

ਸੱਯਦ ਬੇਗ, ਸੈਦ ਖ਼ਾਨ, ਹਫ਼ੀਜ਼, ਭੀਖਣ ਸ਼ਾਹ, ਕਾਲੇ ਖ਼ਾਨ, ਮੈਮੂਖਾਨ, ਪੀਰ ਬਹਾਉਦੀਨ, ਗਨੀ ਖਾਂ-ਨਬੀ ਖਾਂ, ਕੋਟਲਾ ਨਿਹੰਗ ਖਾਂ ਅਤੇ ਹੋਰ ਅਨੇਕਾਂ ਸੱਚੇ ਧਰਮੀ ਮੁਸਲਮਾਨ ਅਤੇ ਭਾਈ ਨੰਦ ਲਾਲ, ਮੋਤੀ ਰਾਮ ਮਹਿਰਾ, ਦੀਵਾਨ ਟੋਡਰ ਮੱਲ ਵਰਗੇ ਹਿੰਦੂ ਵੀ, ਜਿਹੜੇ ਚੋਜੀ ਪ੍ਰੀਤਮ, ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁਰੀਦ ਹੋਏ ਅਤੇ ਪਰਮਪਦ ਪਾ ਕੇ ਗੁਰਸਿੱਖੀ 'ਚ ਪ੍ਰਵਾਨ ਚੜ੍ਹੇ, ਦਸਮੇਸ਼ ਪਿਤਾ ਦੀ ਸਰਬ-ਸਾਂਝੀਵਾਲਤਾ ਅਤੇ ਸਤਿ-ਆਦਰਸ਼ ਦੇ ਜ਼ਾਮਨ ਹਨ।

ਦਸਮ ਪਾਤਸ਼ਾਹ ਦੀ ਸਰਬ-ਸਾਂਝੀਵਾਲਤਾ ਦੀ ਗੱਲ ਕੀਤੀ ਜਾਵੇ ਤਾਂ ਉਹ ਪਹਿਲੇ ਵਿਸ਼ਵ ਰਹਿਬਰ ਸਨ, ਜਿਨ੍ਹਾਂ ਨੇ ਫੋਕਟ ਧਾਰਮਿਕ ਕਰਮ-ਕਾਂਡਾਂ ਦੀ ਥਾਂ ਇੱਕ ਅਕਾਲ ਪੁਰਖ ਦੀ ਅਰਾਧਨਾ ਦਾ ਰਸਤਾ ਦਿਖਾਇਆ ਹੈ। ਉਨ੍ਹਾਂ ਨੇ ਮੰਦਰ ਅਤੇ ਮਸੀਤ, ਪੂਜਾ ਤੇ ਨਮਾਜ਼ ਨੂੰ ਇਕ ਕਰਕੇ ਜਾਣਨ ਦਾ ਉਪਦੇਸ਼ ਦਿੱਤਾ। 'ਅਕਾਲ ਉਸਤਤ' ਵਿਚ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਾਵਨ ਫੁਰਮਾਨ ਹੈ:

*ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ*
*ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥*
*ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ*
*ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥*
*ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ*
*ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥*
*ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ*
*ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥੧੬॥*

ਦਸਮ ਪਾਤਸ਼ਾਹ ਨੇ ਜਿੱਥੇ ਜ਼ਾਲਮ ਮੁਗ਼ਲ ਹਕੂਮਤ ਦੀ ਜੜ੍ਹ ਉਖੇੜ ਕੇ ਰੱਖ ਦਿੱਤੀ, ਉੱਥੇ ਪਹਾੜੀ ਹਿੰਦੂ ਰਾਜਿਆਂ ਵੱਲੋਂ ਧਰਮ-ਕਰਮ ਉੱਤੇ ਚੱਲਣ ਦੀ ਥਾਂ ਮੁਗ਼ਲ ਹਕੂਮਤ ਦਾ ਦੁਬੇਲਪੁਣਾ ਕਰਨ ਉੱਤੇ ਉਨ੍ਹਾਂ ਨੂੰ ਵੀ ਮੂੰਹ-ਮੋੜਵੀਂ ਸ਼ਿਕਸਤ ਦਿੱਤੀ

ਸੀ।

ਆਮ ਤੌਰ 'ਤੇ ਨਵੀਨ ਸਿੱਖ ਵਿਦਵਾਨ ਅਤੇ ਪੜ੍ਹੇ ਲਿਖੇ ਸਿੱਖ ਇਹ ਆਖ ਦਿੰਦੇ ਹਨ ਕਿ ਫੇਰ ਕੀ ਹੋਇਆ ਜੇਕਰ ਮੰਨ ਲਈਏ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਿੰਦੂ ਧਰਮ ਦੇ ਰਾਖੇ ਸਨ ਜਾਂ ਉਨ੍ਹਾਂ ਨੇ ਦੇਸ਼ ਦੀ ਏਕਤਾ ਤੇ ਰੱਖਿਆ ਲਈ ਆਪਣਾ ਸਰਬੰਸ ਕੁਰਬਾਨ ਕੀਤਾ ਸੀ। ਉਹ ਇਸ ਗੱਲ 'ਤੇ ਖੁਸ਼ ਹੁੰਦੇ ਹਨ ਕਿ ਹਿੰਦੂ ਵੀ ਮੰਨਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇਸ਼ ਭਗਤ ਜਾਂ ਹਿੰਦੂਆਂ ਦੇ ਰਾਖੇ ਸਨ। ਗੁਰੂ ਸਾਹਿਬ ਦੀ ਦੈਵੀ ਸਿਮਰਤੀ ਨੂੰ ਰਾਸ਼ਟਰਵਾਦ ਜਾਂ ਦੇਸ਼ ਭਗਤੀ ਦੇ ਨਜ਼ਰੀਏ ਤੋਂ ਦੇਖਣ ਵਿਚ ਸਾਧਾਰਨ ਸਿੱਖ ਬੁੱਧੀ ਨੂੰ ਕੋਈ ਇਤਰਾਜ਼ ਨਜ਼ਰ ਨਹੀਂ ਆਉਂਦਾ। ਇਸ ਨੂੰ ਸਮਝਣ ਲਈ ਰਾਸ਼ਟਰਵਾਦ ਜਾਂ ਦੇਸ਼ ਭਗਤੀ ਅਤੇ ਸਿੱਖ ਆਦਰਸ਼ ਵਿਚਲੇ ਬੁਨਿਆਦੀ ਫ਼ਰਕ ਨੂੰ ਸਮਝਣਾ ਜ਼ਰੂਰੀ ਹੈ। ਰਾਸ਼ਟਰਵਾਦ ਦਾ ਮਤਲਬ ਇਕ ਵਿਸ਼ੇਸ਼ ਰਾਸ਼ਟਰ ਜਾਂ ਕੌਮ ਦੇ ਹਿੱਤਾਂ ਨੂੰ ਸਮਰਪਿਤ ਹੋਣਾ ਹੈ ਜਦੋਂਕਿ ਸਿੱਖ ਧਰਮ ਦਾ ਉਦੇਸ਼ ਇਸ ਤੋਂ ਕਿਤੇ ਵੱਡਾ ਤੇ ਵਿਆਪਕ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਦਰਸ਼ *ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥* ਹੈ ਅਤੇ ਰਾਸ਼ਟਰਵਾਦ ਜਾਂ ਦੇਸ਼ ਪ੍ਰੇਮ ਦਾ ਆਦਰਸ਼ ਮਨੁੱਖ ਅੰਦਰ ਮਹਿਜ ਆਪਣੇ ਦੇਸ਼, ਖਿੱਤੇ, ਖ਼ਾਸ ਕੌਮ ਨੂੰ ਪਿਆਰ ਕਰਨ ਤੇ ਇਸ ਵਾਸਤੇ ਜਾਨ ਤੱਕ ਕੁਰਬਾਨ ਕਰਨ ਦਾ ਜਜ਼ਬਾ ਹੀ ਪੈਦਾ ਕਰਦਾ ਹੈ। ਸਿੱਖ ਆਦਰਸ਼ *ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥* ਦਾ ਦ੍ਰਿਸ਼ਟੀਕੋਣ ਦਿਖਾਉਂਦਾ ਹੈ ਤੇ ਰਾਸ਼ਟਰਵਾਦ ਜਾਂ ਦੇਸ਼ ਭਗਤੀ ਹਿੰਦੁਸਤਾਨੀਅਤ ਤੋਂ ਬਾਹਰ ਕਿਸੇ ਦੂਜੇ ਮੁਲਕ, ਦੂਜੀ ਕੌਮ ਤੇ ਖਿੱਤੇ ਦੇ ਲੋਕਾਂ ਨੂੰ ਖ਼ਾਸ ਕਿਸਮ ਦੀ ਬੇਗਾਨਗੀ, ਘ੍ਰਿਣਾ ਜਾਂ ਕੁਰੱਖਤ ਭਰੀ ਸੋਚ ਨਾਲ ਹੀ ਦੇਖਣ ਲਈ ਪ੍ਰੇਰਿਤ ਕਰਦੀ ਹੈ। ਇਸ ਤਰ੍ਹਾਂ ਰਾਸ਼ਟਰਵਾਦ ਮਨੁੱਖਾਂ ਦੇ ਅੰਦਰ 'ਆਪਣੇ ਦੇਸ਼' ਨੂੰ ਪਿਆਰ ਕਰਨ ਦਾ ਜਜ਼ਬਾ ਤਾਂ ਭਰ ਸਕਦਾ ਹੈ ਪਰ ਆਪਣੇ ਦੇਸ਼ ਦੀਆਂ ਹੱਦਾਂ ਤੋਂ ਉਪਰ ਉਠ ਕੇ ਇਸ ਸੰਸਾਰ ਭਾਈਚਾਰੇ ਨੂੰ 'ਹਰਿ ਕਾ ਰੂਪੁ' ਜਾਣਨ ਦੀ ਦ੍ਰਿਸ਼ਟੀ ਨਹੀਂ ਬਖ਼ਸ਼ ਸਕਦਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕੌਮ ਤਾਂ ਸਾਰਾ ਸੰਸਾਰ ਸੀ। ਉਨ੍ਹਾਂ ਦਾ ਦੇਸ਼ ਸਮੁੱਚੀ ਰੱਬੀ ਰਚਨਾ ਸੀ, ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਦਰਸ਼ ਗੁਰੂ ਨਾਨਕ ਦੇ ਆਦਰਸ਼ ਤੋਂ ਕੋਈ ਭਿੰਨ ਨਹੀਂ ਸੀ। ਗੁਰੂ ਨਾਨਕ ਦਾ ਸਿੱਖ ਧਰਮ ਸਾਰੀ ਸ੍ਰਿਸ਼ਟੀ ਨੂੰ ਆਪਣੇ ਕਲਾਵੇ 'ਚ ਲੈਣ ਦੀ ਗੱਲ ਆਖਦਾ ਹੈ।

*ਜਨ ਨਾਨਕ ਕਾ ਹਰਿ ਧੜਾ ਧਰਮੁ ਸਭ ਸ੍ਰਿਸਟਿ ਜਿਣਿ ਆਵੈ॥ (ਪੰਨਾ ੩੬੬)*

ਦਸਮ ਪਾਤਸ਼ਾਹ, ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਮੁੱਚੀ ਬਾਣੀ ਇਸ ਗੱਲ ਦਾ ਪ੍ਰਤੱਖ ਨਿਸਤਾਰਾ ਕਰ ਦਿੰਦੀ ਹੈ ਕਿ ਗੁਰੂ ਸਾਹਿਬ ਦਾ ਤੱਤ-ਉਦੇਸ਼ ਸਿਰਫ਼ ਹਿੰਦੂ ਧਰਮ ਦੀ ਰੱਖਿਆ ਕਰਨੀ, ਹਿੰਦੁਸਤਾਨ ਦੀ ਏਕਤਾ ਤੇ ਅਖੰਡਤਾ ਲਈ ਸਰਬੰਸ ਵਾਰਨਾ ਅਤੇ ਮੁਸਲਮਾਨ ਧਰਮ ਦਾ ਵਿਰੋਧ ਕਰਨਾ ਇਤਿਆਦਿ ਨਹੀਂ ਸੀ, ਸਗੋਂ ਜਬਰ-ਜ਼ੁਲਮ ਦਾ ਵਿਰੋਧ ਤੇ ਸਮੁੱਚੀ ਖਲਕਤ ਦੇ ਮਨੁੱਖੀ ਹੱਕਾਂ ਦੀ ਰਾਖੀ ਕਰਨਾ, ਸੰਸਾਰੀ ਤੇ ਆਤਮਿਕ ਬੰਧਨਾਂ ਤੋਂ ਮੁਕਤ ਕਰਵਾ ਕੇ ਹਰੇਕ ਮਨੁੱਖ ਨੂੰ ਸੱਚੇ

ਧਰਮ ਦਾ ਰਾਹ ਦਿਖਾਉਣਾ ਸੀ। ਭਾਈ ਗੁਰਦਾਸ ਜੀ ਵਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ 'ਜਗਤ ਗੁਰੂ' ਆਖਣਾ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ *ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ* ਦਾ ਸੁਨੇਹਾ ਦੇਣਾ ਸਿੱਖ ਧਰਮ ਅਥਵਾ ਖਾਲਸਾ ਪੰਥ ਨੂੰ ਵਿਸ਼ਵ ਧਰਮ ਤਸਲੀਮ ਕਰਵਾਉਦਾ ਹੈ। ਪ੍ਰੋ. ਪੂਰਨ ਸਿੰਘ ਸਿੱਖ ਧਰਮ ਦੀ ਵਿਸ਼ਵ-ਵਿਆਪਕਤਾ ਇਸ ਤਰ੍ਹਾਂ ਦਰਸਾਉਦੇ ਹਨ, "ਸਿੱਖ ਕੌਮ ਦਾ ਪ੍ਰਜਵਲਿਤ ਆਦਰਸ਼ਵਾਦ ਕਿਸੇ ਵਿਸ਼ੇਸ਼ ਭੋਇੰ-ਮੰਡਲ ਜਾਂ ਦੇਸ ਜਾਂ ਕਿਸੇ ਜਾਤੀ-ਅਭਿਮਾਨ ਉੱਤੇ ਆਧਾਰਿਤ ਨਹੀਂ ਹੈ, ਸਗੋਂ ਗੁਰੂ ਦੇ ਨਿੱਜੀ ਪ੍ਰੇਮ ਉੱਤੇ ਟੇਕ ਰੱਖਦਾ ਹੈ। ਗੁਰੂ ਦੀ ਖ਼ਾਤਿਰ ਸਗਲ-ਸ੍ਰਿਸ਼ਟੀ ਨੂੰ ਪ੍ਰੇਮ ਕਰਨ ਦੀ ਵਿਸ਼ੇਸ਼ਤਾ ਸਿੱਖਾਂ ਦਾ ਕੁੱਲ ਦੁਨੀਆ ਤੋਂ ਨਿਆਰਾ ਲੱਛਣ ਹੈ।"

ਇਕ ਵਿਸ਼ਵ ਧਰਮ ਦੇ ਵਿਸ਼ਵ ਰਹਿਬਰ ਦੀ ਵਿਸ਼ਾਲਤਾ ਨੂੰ ਇਕ ਦੇਸ਼, ਖਿੱਤੇ ਜਾਂ ਕੌਮ ਦੀਆਂ ਹੱਦਾਂ ਵਿਚ ਸੀਮਤ ਕਰ ਕੇ ਦੇਖਾਂਗੇ ਤਾਂ ਇਸ ਵਾਸਤੇ ਉਸ ਵਿਸ਼ਵ ਧਰਮ ਜਾਂ ਵਿਸ਼ਵ ਰਹਿਬਰ ਦੀ ਦੈਵੀ ਅਜ਼ਮਤ, ਰੱਬੀ ਸ਼ਾਨ, ਪੈਗੰਬਰੀ ਬਿੰਬ, ਬ੍ਰਹਿਮੰਡੀ ਆਦਰਸ਼ਾਂ ਤੇ ਅਨੂਠੀ ਵਿਰਾਸਤ ਦੀ ਭਾਰੀ ਕੀਮਤ ਤਾਰਨੀ ਪਵੇਗੀ।

ਅੰਤ ਵਿਚ ਸ੍ਰੀ ਅਕਾਲ ਤਖਤ ਸਾਹਿਬ ਤੋਂ 'ਪੰਥ ਦੀ ਸੋਨ ਚਿੜ੍ਹੀ' ਵਜੋਂ ਨਿਵਾਜ਼ੇ ਅੰਤਰਮੁਖੀ, ਨਾਮ-ਰਸੀਏ ਤੇ ਅਨੁਭਵੀ ਸਿੱਖ ਦਾਰਸ਼ਨਿਕ ਭਾਈ ਸਾਹਿਬ ਰਣਧੀਰ ਸਿੰਘ ਦਾ ਕਥਨ ਸਾਹਿਬ-ਏ-ਕਮਾਲ, ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਤਿ-ਆਦਰਸ਼ ਦੀ ਸੰਖੇਪ ਵਿਆਖਿਆ ਕਰਨ ਲਈ ਢੁੱਕਵਾਂ ਹੈ, "ਇਹ ਕਹਿਣਾ ਬਿਲਕੁਲ ਲ਼ਗ਼ਵ (ਬੇਹੁਦਾ) ਹੈ, ਜੈਸਾ ਕਿ ਆਮ ਕਹਾਵਤ ਵਿਚ ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਸਵੇਂ ਪਾਤਸ਼ਾਹ ਕੇਵਲ ਹਿੰਦੂ ਧਰਮ ਦੇ ਹੀ ਗੱਦੀ ਪੀਰ ਸਦਵਾਂਦੇ ਸਨ। ਆਪੋ ਆਪਣੇ ਖਿਆਲਾਂ ਅਨੁਸਾਰ ਕੋਈ ਕੁਛ ਕਹਿੰਦਾ ਫਿਰੇ, ਪਰੰਤੂ ਹੱਕ ਤਾਂ ਏਸ ਗੱਲ ਵਿਚ ਹੈ ਕਿ ਗੁਰੂ ਦਸ਼ਮੇਸ਼ ਪਾਤਸ਼ਾਹ ਹੱਕ-ਪ੍ਰਸਤ ਅਤੇ ਹੱਕ ਦੇ ਮੁਤਲਾਸ਼ੀਆਂ ਦੇ ਸੱਚੇ ਰਹਿਬਰ ਸਨ। ਉਨ੍ਹਾਂ ਦੇ ਪਾਸ ਜੋ ਸ਼ਖ਼ਸ ਭੀ ਹੱਕ ਜੋਇੰਦਾ (ਸੱਚ ਦਾ ਢੂੰਡਾਊ) ਬਣ ਕੇ ਆਇਆ ਉਸ ਨੂੰ ਹੀ ਸੱਚੇ ਪਾਤਸ਼ਾਹ ਨੇ ਹੱਕ-ਪ੍ਰਸਤ ਬਣਾ ਦਿੱਤਾ ਅਤੇ ਖ਼ੁੰਦਾਵੰਦ ਸੱਚੇ ਵਾਹਿਗੁਰੂ ਦੇ ਲੜ ਲਾਇਆ। ਗਹਿਰ ਗੰਭੀਰੇ ਮੱਚਦੇ ਜੰਗ ਸਮੇਂ ਭੀ ਗੁਰੂ ਸੱਚੇ ਪਾਤਸ਼ਾਹ ਨੇ ਧਰਮੀ ਲੋਕਾਂ ਦਾ ਅੰਗ ਪਾਲਿਆ ਅਤੇ ਰਾਜਸੀ ਰੁਹਬ ਦਾਬ ਦੀ ਕੁਛ ਪਰਵਾਹ ਨਹੀਂ ਕੀਤੀ।"

■

# ਸ੍ਰੀ ਗੁਰੂ ਗੋਬਿੰਦ ਸਿੰਘ: ਜੀਵਨ ਤੇ ਸ਼ਖ਼ਸੀਅਤ

*-ਗਿ. ਸੁਰਿੰਦਰ ਸਿੰਘ ਨਿਮਾਣਾ**

ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਸ ਧਰਤੀ 'ਤੇ ਪ੍ਰਕਾਸ਼ ਸਿੱਖ ਮਤ ਦੇ ਨੌਂਵੇਂ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਘਰ ਬਿਹਾਰ ਪ੍ਰਾਂਤ ਦੇ ਸੰਸਾਰ-ਪ੍ਰਸਿੱਧ ਨਗਰ ਸ੍ਰੀ ਪਟਨਾ ਸਾਹਿਬ ਵਿਖੇ ਸੰਨ ੧੬੬੬ ਈ. ਨੂੰ ਮਾਤਾ ਗੁਜਰੀ ਜੀ ਦੀ ਕੁੱਖੋਂ ਹੋਇਆ। ਪਿਤਾ ਸਤਿਗੁਰੂ ਇਸ ਸਮੇਂ ਭਾਰਤੀ ਲੋਕਾਂ ਨੂੰ ਸੱਚਾ ਗੁਰਮਤਿ ਗਿਆਨ ਪ੍ਰਦਾਨ ਕਰਦੇ ਹੋਏ ਲੰਮੇਰੀ ਪ੍ਰਚਾਰ ਯਾਤਰਾ 'ਤੇ ਸਨ। ਪ੍ਰਚਾਰ ਯਾਤਰਾ 'ਤੇ ਹੋਣ ਸਮੇਂ ਹੀ ਇਕ ਸਿੱਖ ਉਚੇਚੇ ਰੂਪ 'ਚ ਭੇਜ ਕੇ ਗੁਰੂ ਜੀ ਨੂੰ ਸਾਹਿਬਜ਼ਾਦੇ ਦੇ ਪ੍ਰਗਟ ਹੋਣ ਦਾ ਸ਼ੁਭ ਸਮਾਚਾਰ ਦਿੱਤਾ ਗਿਆ। ਗੁਰੂ ਜੀ ਨੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ। ਸੰਦੇਸ਼ਕ ਸਿੱਖ ਦੇ ਰਾਹੀਂ ਕੁਝ ਆਦੇਸ਼-ਨਿਰਦੇਸ਼ ਭੇਜਦਿਆਂ ਸਪੁੱਤਰ ਦਾ ਨਾਮਕਰਣ ਵੀ ਕੀਤਾ। ਗੁਰੂ ਜੀ ਨੂੰ ਸ੍ਰੀ ਪਟਨਾ ਸਾਹਿਬ ਦੀ ਸਿੱਖ ਸੰਗਤ ਬਹੁਤ ਪਿਆਰ ਕਰਦੀ ਸੀ। ਪ੍ਰਗਟ ਹੋਏ ਸਪੁੱਤਰ ਦੀ ਨਿਗਰਾਨੀ ਤੇ ਸੁਰੱਖਿਆ ਹਿੱਤ ਕਿਲ੍ਹੇ ਜਿਹੇ ਮਜ਼ਬੂਤ ਮਾਤਾ ਗੁਜਰੀ ਜੀ ਦੇ ਭਾਈ ਸ੍ਰੀ ਕ੍ਰਿਪਾਲ ਚੰਦ ਅਤੇ ਨੌਵੇਂ ਗੁਰੂ ਜੀ ਦੇ ਮਾਤਾ ਜੀ, ਮਾਤਾ ਨਾਨਕੀ ਜੀ ਵੀ ਹਾਜ਼ਰ ਸਨ। ਇਸ ਕਰਕੇ ਗੁਰੂ ਜੀ ਨੂੰ ਰੰਚਿਕ ਮਾਤਰ ਵੀ ਚਿੰਤਾ ਨਹੀਂ ਸੀ।

ਬਾਲ ਗੋਬਿੰਦ ਰਾਏ ਜੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੇ ਸ੍ਰੀ ਪਟਨਾ ਸਾਹਿਬ 'ਚ ਗੁਜ਼ਰੇ ਛੇ ਸਾਲ ਦਾ ਸਮਾਂ ਇਸ ਸ਼ਹਿਰ ਦੀ ਸਿੱਖ ਸੰਗਤ ਅਤੇ ਨਗਰ ਵਾਸੀਆਂ ਤੇ ਗੁਰੂ-ਘਰ ਦੇ ਨਜ਼ਦੀਕੀਆਂ ਦੇ ਸਾਥ-ਸਹਿਯੋਗ, ਪਿਆਰ ਤੇ ਮੋਹ-ਮੁਹੱਬਤ ਕਰਕੇ ਅਤਿਅੰਤ ਦਿਲਚਸਪੀ ਸਹਿਤ ਪੜ੍ਹਨ-ਵਾਚਣ ਯੋਗ ਹੈ, ਜਿਸ ਵਿਚ ਬਾਲ ਗੋਬਿੰਦ ਰਾਏ ਜੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੇ ਅਗੰਮੀ ਤੇ ਵਿਸਮਾਦੀ ਕੌਤਕ ਦਿਖਾਏ। ਪੰਜਾਬ ਤੋਂ ਉਚੇਚੇ ਤੌਰ 'ਤੇ ਪ੍ਰਸਿੱਧ ਫਕੀਰ ਭੀਖਣ ਸ਼ਾਹ ਦਾ ਬਾਲ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੇ ਜਗਤ 'ਤੇ ਪ੍ਰਗਟ ਹੋਣ ਸਾਰ ਪਟਨਾ ਸ਼ਹਿਰ ਚੱਲ ਕੇ ਆਉਣਾ ਤੇ ਰੱਬੀ ਨੂਰ ਨੂੰ ਵੇਖ ਕੇ ਅਸੀਮ ਸ਼ਾਂਤੀ, ਤਸੱਲੀ ਤੇ ਖੁਸ਼ੀ ਮਹਿਸੂਸ ਕਰਨਾ, ਹਿੰਦੂਆਂ ਤੇ ਮੁਸਲਮਾਨਾਂ ਵਿਚਕਾਰ ਪਿਆਰ ਤੇ ਸਾਂਝ ਵਧਾਉਣ 'ਚ ਭਵਿੱਖ ਦੇ ਸੰਕੇਤ ਦੇਣੇ ਦਿਲਾਂ 'ਚ ਇਨਸਾਨੀ ਪਿਆਰ ਦੀਆਂ ਝਰਨਾਟਾਂ ਛੇੜਨ ਵਾਲਾ ਅਮਲ ਹੈ।

ਸ੍ਰੀ ਪਟਨਾ ਸਾਹਿਬ 'ਚ ਪੰਡਤ ਸ਼ਿਵ ਦੱਤ ਆਪਣੇ ਇਸ਼ਟ ਦੇ ਦੀਦਾਰ ਦੀ ਝਲਕ ਲੈਂਦਾ ਹੈ। ਰਾਜਾ ਫ਼ਤਹਿ ਚੰਦ ਤੇ ਉਸ ਦੀ ਰਾਣੀ ਬਾਲ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਤੋਂ ਵਾਰੇ-ਬਲਿਹਾਰੇ ਜਾਂਦੇ ਹਨ। ਬਾਲ ਗੋਬਿੰਦ ਰਾਏ (ਸ੍ਰੀ

*੫, ਹੰਸਲੀ ਕਵਾਟਰਜ਼, ਨਿਊ ਤਹਿਸੀਲਪੁਰਾ, ਸ੍ਰੀ ਅੰਮ੍ਰਿਤਸਰ। ਮੋ: +੯੧੯੮੭੨੨-੩੫੧੧੧

ਗੁਰੂ ਗੋਬਿੰਦ ਸਿੰਘ ਜੀ) ਉਸ ਦੀ ਰਾਣੀ ਨੂੰ 'ਮਾਂ' ਕਹਿ ਉਹ ਨੂੰ ਅਨੋਖੀ ਤ੍ਰਿਪਤੀ ਪ੍ਰਦਾਨ ਕਰਨ ਦੇ ਸਬੱਬ ਬਣਾਉਂਦੇ ਹਨ। ਰਾਣੀ 'ਮਾਂ' ਬਾਲ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਤੇ ਉਨ੍ਹਾਂ ਦੇ ਹਮਜੋਲੀਆਂ ਨੂੰ ਨਿੱਤ ਦਿਨ ਪੂਰੀਆਂ ਛੋਲੇ ਖੁਆ ਕੇ ਅਨੋਖੀ ਖੁਸ਼ੀ ਨਾਲ ਝੋਲੀ ਭਰਦੀ ਹੈ। ਸ੍ਰੀ ਪਟਨਾ ਸਾਹਿਬ ਦੀਆਂ ਗਲੀਆਂ 'ਚ ਬਾਲ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਆਪਣੇ ਹਮਜੋਲੀਆਂ ਨਾਲ ਖੂਬ ਖੇਡਦੇ ਹੋਏ, ਜਿੱਥੇ ਭਰਪੂਰ ਅਨੰਦ ਦੇ ਹੁਲਾਰੇ ਲੈਂਦੇ ਰਹੇ, ਉੱਥੇ ਉਹ ਤਲਵਾਰਾਂ, ਢਾਲਾਂ ਅਤੇ ਤੀਰਾਂ-ਕਮਾਨਾਂ ਨਾਲ ਅਭਿਆਸੀ ਲੜਾਈ ਦੀਆਂ ਜੰਗੀ ਖੇਡਾਂ ਖੇਡਦੇ ਹੋਏ ਆਪਣੇ ਜੀਵਨ ਭਰ ਦੇ ਬੇਮਿਸਾਲ ਜੰਗੀ ਕਾਰਨਾਮਿਆਂ ਦੀਆਂ ਰਮਜ਼ਾਂ ਦੀ ਝਲਕ ਦਿੰਦੇ ਲੱਗਦੇ ਹਨ। ਬਾਲ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਬਾਲ ਸਾਥੀਆਂ ਦੇ ਆਗੂ ਬਣ ਕੇ ਵਿਚਰਦੇ ਰਹੇ ਅਤੇ ਅਭਿਆਸੀ ਲੜਾਈਆਂ 'ਚ ਜੇਤੂਆਂ ਨੂੰ ਢੁਕਵੇਂ ਇਨਾਮ ਵੀ ਮਾਤਾ ਗੁਜਰੀ ਜੀ ਅਤੇ ਮਾਮਾ ਸ੍ਰੀ ਕ੍ਰਿਪਾਲ ਚੰਦ ਜੀ ਦੇ ਹੱਥੋਂ ਦਿਲਵਾਉਂਦੇ ਰਹੇ। ਹਕੂਮਤ ਦੇ ਫੌਜਦਾਰਾਂ ਤੇ ਨਵਾਬਾਂ ਦੀਆਂ ਸ਼ਹਿਰ ਦੇ ਗਲੀਆਂ ਬਜ਼ਾਰਾਂ 'ਚੋਂ ਨਿਕਲਦੀਆਂ ਸਵਾਰੀਆਂ ਨੂੰ ਹੀਣੀ ਜਨਤਾ ਦੁਆਰਾ ਆਮ ਲੋਕਾਂ 'ਚ ਝੁਕ-ਝੁਕ ਸਲਾਮ ਕਰਨ ਦੀ ਰੀਤ ਨੂੰ ਬਾਲ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੀ ਅਗਵਾਈ 'ਚ ਬੱਚੇ ਮੂੰਹ ਚਿੜਾਉਂਦੇ।

ਉਧਰ ਦੂਜੇ ਪਾਸੇ ਦੂਰਅੰਦੇਸ਼ ਪਿਤਾ, ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਰਾਣੀ ਚੰਪਾ ਤੋਂ ਮਾਖੋਵਾਲ ਦੀ ਨੀਮ ਪਹਾੜੀ ਇਲਾਕੇ 'ਚ ਜ਼ਮੀਨ ਖਰੀਦ ਕੇ ਚੱਕ ਨਾਨਕੀ ਵਸਾ ਚੁੱਕੇ ਸਨ। ਗੁਰੂ ਪਿਤਾ ਦਾ ਸਮੂਹ ਪਰਵਾਰ ਨੂੰ ਇੱਥੇ ਆਉਣ ਦਾ ਹੁਕਮ ਮਿਲਿਆ। ਸ੍ਰੀ ਪਟਨਾ ਸਾਹਿਬ ਵਾਸੀ ਲੋਕਾਈ ਵਾਸਤੇ ਜੋ ਬਾਲ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੇ ਅਸਚਰਜ ਕੌਤਕ ਵੇਖ-ਵੇਖ ਜੀਂਦੇ ਸਨ ਉਨ੍ਹਾਂ ਲਈ ਮਨੋਹਰ ਬਾਲਕ ਗੋਬਿੰਦ ਰਾਏ ਦਾ ਵਿਛੋੜਾ ਅਸਹਿ ਸੀ। ਬਾਲ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੀ ਵੀ ਸ੍ਰੀ ਪਟਨਾ ਸਾਹਿਬ ਦੀਆਂ ਗਲੀਆਂ ਤੇ ਇਸ ਦੀ ਨਦੀ ਦੇ ਕਿਨਾਰਿਆਂ, ਪ੍ਰਵਾਹਾਂ ਤੇ ਬੇੜੀਆਂ ਨਾਲ ਡੂੰਘੀ ਸਾਂਝ ਸੀ ਪਰੰਤੂ ਸੰਯੋਗ ਅਤੇ ਵਿਯੋਗ ਦੋਨੋਂ ਦੈਵੀ ਸ਼ਕਤੀਆਂ ਸ੍ਰਿਸ਼ਟੀ 'ਚ ਹਰ ਪਲ ਕ੍ਰਿਆਸ਼ੀਲ ਹਨ। ਪ੍ਰਿੰ. ਸਤਿਬੀਰ ਸਿੰਘ ਹੋਰਾਂ ਦੁਆਰਾ ਲਿਖੇ ਸ਼ਬਦ ਇਸ ਪ੍ਰਥਾਏ ਮਹੱਤਵਪੂਰਨ ਹਨ:

> *"ਪਟਨਾ ਨਿਵਾਸੀਆਂ ਨੇ ਜਦ ਚੋਜੀ ਬਾਲਕ ਦਾ ਪੰਜਾਬ ਜਾਣਾ ਸੁਣਿਆ ਤਾਂ ਵਿਯੋਗ ਦੀ ਮੂਰਤ ਹੀ ਬਣ ਗਏ ਇਵੇਂ ਜਿਵੇਂ 'ਨੀਰ ਤਜੈ ਸਫਰੀ (ਮਛਲੀ) ਦੀ ਹਾਲਤ ਹੁੰਦੀ ਹੈ। ਕਹਿੰਦੇ ਹਨ ਕਿ ਜਗਤ ਸੇਠ ਤੇ ਰਹੀਮ ਬਖ਼ਸ਼ ਨੇ ਤਰਲੇ ਵੀ ਕੀਤੇ, ਪਰ ਗੁਰੂ ਜੀ ਨੇ ਆਗਿਆ ਦੀ ਗੱਲ ਆਖ ਕੇ ਤਿਆਰੀਆਂ ਕਰ ਲਈਆਂ।"*

ਸ੍ਰੀ ਪਟਨਾ ਸਾਹਿਬ ਦੇ ਨਿਵਾਸੀਆਂ ਦੀ ਹਾਲਤ ਬਾਰੇ 'ਗੁਰ ਬਿਲਾਸ' ਵਿਚ

ਲਿਖਿਆ ਹੈ ਕਿ ਕਈ ਦਿਨ ਨਗਰ ਨਿਵਾਸੀਆਂ ਦਾ ਮਨ ਉਚਾਟ ਰਹਿਆ:

*ਮਨ ਤੋਂ ਗਯਾ ਕ੍ਰਿਪਾ ਨਿਧ ਸੰਗਾ।*
*ਕੌਣ ਕਰੈ ਕਾਰਜ ਮਨ ਰੰਗਾ।*

ਚੱਕ ਨਾਨਕੀ (ਸ੍ਰੀ ਅਨੰਦਪੁਰ ਸਾਹਿਬ) ਪਹੁੰਚਣ ਸਾਰ ਪਿਤਾ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਆਪ ਦੀ ਵਿੱਦਿਆ ਪ੍ਰਾਪਤੀ ਦਾ ਉਚੇਚਾ ਪ੍ਰਬੰਧ ਕੀਤਾ। ਸੰਸਾਰੀ, ਵਿਹਾਰੀ ਅਤੇ ਜੰਗੀ ਤਿੰਨਾਂ ਹੀ ਵਰਗਾਂ ਦੀ ਹਰ ਤਰ੍ਹਾਂ ਦੀ ਵਿੱਦਿਆ ਆਪ ਨੇ ਪੂਰੀ ਰੁਚੀ ਤੇ ਲਗਨ ਨਾਲ ਅਥਾਹ ਮਿਹਨਤ ਕਰ ਕੇ ਹਾਸਲ ਕੀਤੀ:

*ਚੌਸਠ ਵਿਦਿਆ ਜੋ ਜਗਚਾਰੀ।*
*ਸੀਖੀ ਸ੍ਰੀ ਗੁਰੂ ਨਿਮਖ ਮੰਝਾਰੀ।* *(ਗੁਰ ਬਿਲਾਸ ਪਾ:੧੦)*

ਵਕਤ ਤੇਜ਼ੀ ਨਾਲ ਬਦਲ ਰਿਹਾ ਹੋਣ ਕਰਕੇ ਗੁਰੂ ਜੀ ਨੇ ਸਪੁੱਤਰ ਗੋਬਿੰਦ ਰਾਏ ਦੀ ਰਾਜਨੀਤਕ ਵਿੱਦਿਆ ਦੀ ਵਿਵਸਥਾ ਵੀ ਕੀਤੀ। ਪੁਸਤਕ 'ਪੁਰਖ ਭਗਵੰਤ' 'ਚ ਲਿਖਿਆ ਹੈ:

*"ਅਤੇ ਰਾਤ ਨੂੰ ਪ੍ਰਸ਼ਾਦਾ ਛਕਣ ਉਪਰੰਤ 'ਰਾਜਨੀਤੀ' ਦੀਆਂ ਗੱਲਾਂ ਹੁੰਦੀਆਂ।"*

ਬਾਦਸ਼ਾਹ ਔਰੰਗਜ਼ੇਬ ਕਲਾ ਦਾ ਵੱਡਾ ਦੁਸ਼ਮਣ ਤਾਂ ਸੀ ਹੀ, ਇਸ ਦੇ ਨਾਲ ਨਾਲ ਉਹ ਵਿੱਦਿਆ/ਸਿੱਖਿਆ ਦੇ ਵੀ ਵਿਰੁੱਧ ਸੀ। ਗੁਰੂ ਜੀ ਦੇ ਸ੍ਰੀ ਅਨੰਦਪੁਰ ਸਾਹਿਬ ਵਸਾਉਣ ਮਗਰੋਂ ਕਈ ਪ੍ਰਸਿੱਧ ਵਿਦਵਾਨ ਸ੍ਰੀ ਅਨੰਦਪੁਰ ਸਾਹਿਬ ਵਾਸ ਕਰਨ ਲੱਗੇ। ਬਾਲ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੇ ਇੱਥੇ ਆਉਣ ਸਮੇਂ ਕਈ ਵਿਦਵਾਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਤੇ ਜੀਵਨ ਗੁਜ਼ਾਰੇ ਵਾਸਤੇ ਆ ਕੇ ਟਿਕ ਚੁੱਕੇ ਸਨ। ਇਸ ਸੂਰਤ 'ਚ ਬਾਲ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੀ ਬਹੁਪ੍ਰਕਾਰੀ ਵਿੱਦਿਆ ਤੇ ਵਿਭਿੰਨ ਕਲਾਵਾਂ 'ਚ ਸਿਖਲਾਈ ਦੀ ਸੁਭਾਵਿਕ ਹੀ ਸੁਖਾਲੀ ਵਿਵਸਥਾ ਸੰਭਵ ਹੋ ਗਈ। ਭਾਈ ਹਰਜਸ ਰਾਏ ਨੇ ਉਨ੍ਹਾਂ ਨੂੰ ਗੁਰਮੁਖੀ ਅੱਖਰ ਗਿਆਨ ਦਿੱਤਾ ਤੇ ਮੌਖਿਕ ਤੇ ਲਿਖਤੀ ਅਭਿਆਸ ਕਰਾਇਆ। ਸ੍ਰੀ ਅਨੰਦਪੁਰ ਸਾਹਿਬ ਸਥਿਤ ਮਦਰੱਸੇ ਦਾ ਮੁਨਸ਼ੀ ਪੀਰ ਮੁਹੰਮਦ ਕਾਜ਼ੀ ਸੀ। ਪਾਠਸ਼ਾਲਾ ਦਾ ਮੁਖੀ ਮੁਨਸ਼ੀ ਸਾਹਿਬ ਚੰਦ ਸੀ। ਦੋਨਾਂ ਉਸਤਾਦਾਂ ਤੋਂ ਬਾਲ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੇ ਸ਼ਿਸ਼ ਦੇ ਰੂਪ 'ਚ ਅਰਬੀ-ਫ਼ਾਰਸੀ ਅਤੇ ਸੰਸਕ੍ਰਿਤ ਦੀ ਮੁੱਢਲੀ ਵਿੱਦਿਆ ਹਾਸਲ ਕੀਤੀ। ਸੰਸਕ੍ਰਿਤ ਦੀ ਉੱਚ ਵਿੱਦਿਆ ਭਾਈ ਚੌਪਾ ਸਿੰਘ ਅਤੇ ਪੰਡਿਤ ਕਿਰਪਾ ਰਾਮ ਤੋਂ ਲਈ। ਗੁਰੂ ਸਾਹਿਬ ਨੇ ਆਪਣੀ ਨਿਗਰਾਨੀ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼ੁੱਧ ਪਾਠ ਅਤੇ ਅਧਿਐਨ ਕਰਵਾਇਆ।

ਤਤਕਾਲੀ ਬਾਦਸ਼ਾਹ ਔਰੰਗਜ਼ੇਬ ਆਪਣੇ ਪੂਰਬਲੇ ਮੁਗ਼ਲ ਬਾਦਸ਼ਾਹਾਂ ਨਾਲੋਂ ਸਭ ਤੋਂ ਕੱਟੜ ਸੀ। ਉਹ ਸਾਰੇ ਦੇਸ਼ ਨੂੰ ਦਾਰ-ਉਲ-ਇਸਲਾਮ ਭਾਵ ਮੁਸਲਮਾਨਾਂ ਦਾ ਸਥਾਨ ਬਣਾਉਣ ਦਾ ਇਰਾਦਾ ਧਾਰੀ ਬੈਠਾ ਸੀ। ਹਿੰਦੂਆਂ ਦੇ ਕੁਲ-ਘਰਾਣੇ ਦੇ

ਪਰੋਹਿਤਾਂ ਪੰਡਤਾਂ ਦੀ ਸਭ ਤੋਂ ਵੱਧ ਗਿਣਤੀ ਕਸ਼ਮੀਰ ਪ੍ਰਾਂਤ 'ਚ ਸੀ। ਬਾਦਸ਼ਾਹ ਨੇ ਇਫ਼ਤਾਰ ਖ਼ਾਨ ਨੂੰ ਸ਼ੇਰ ਅਫ਼ਗਾਨ ਦਾ ਖਿਤਾਬ ਦੇ ਕੇ ਕਸ਼ਮੀਰ ਭੇਜਿਆ। ਉਸ ਨੇ ਪੰਡਤਾਂ ਉੱਪਰ ਜ਼ੁਲਮ ਦੀ ਅੱਤ ਕਰ ਦਿੱਤੀ। ਤਦ ਪੰਡਤਾਂ ਨੇ ਪੰਡਿਤ ਕਿਰਪਾ ਰਾਮ ਸੁਪ੍ਰਸਿੱਧ ਸੰਸਕ੍ਰਿਤ ਵਿਦਵਾਨ ਦੀ ਅਗਵਾਈ 'ਚ ਇਕ ਵਫ਼ਦ/ਪ੍ਰਤੀਨਿਧ ਮੰਡਲ ਦੇ ਰੂਪ 'ਚ ਬਚਾਅ ਵਾਸਤੇ ਗੁਰੂ ਜੀ ਦੀ ਸ਼ਰਨ ਲਈ। ਹਜ਼ੂਰ ਦੇ ਸਨਮੁਖ ਕਸ਼ਮੀਰ ਦੇ ਲੋਕਾਂ ਦੀ ਦੁਰਦਸ਼ਾ ਰੱਖੀ। ਹਜ਼ੂਰ ਗੰਭੀਰ ਸੋਚਾਂ 'ਚ ਪੈ ਗਏ। ਤਦ ਇਸ ਮੌਕੇ ਬਾਲ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੇ ਪਿਤਾ ਗੁਰੂ ਤੋਂ ਸਾਰੀ ਸਥਿਤੀ ਜਾਣ ਕੇ ਦੁਖੀ ਪੰਡਤਾਂ ਦੀ ਹਿੰਦੂ ਧਰਮ ਨੂੰ ਬਚਾਉਣ ਦੀ ਕਰੁਣਾਮਈ ਪੁਕਾਰ ਹਿੱਤ ਬਾਦਸ਼ਾਹ ਨੂੰ ਆਪਣੇ ਅੱਤਿਆਚਾਰ ਦੀ ਗਲਤ ਨੀਤੀ ਤੋਂ ਰੋਕਣ ਲਈ ਕੋਸ਼ਿਸ਼ ਕਰਨ ਵਾਸਤੇ ਨਾ ਸਿਰਫ ਸਹਿਮਤ ਸਗੋਂ ਪ੍ਰੇਰਿਤ ਵੀ ਕੀਤਾ। ਸਪੁੱਤਰ ਦੀ ਇਸ ਪ੍ਰੇਰਨਾ ਤੋਂ ਹੀ ਉਤਸ਼ਾਹਿਤ ਹੋ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੇ ਸੀਸ ਦਾ ਬਲੀਦਾਨ ਦਿੱਲੀ ਦੇ ਚਾਂਦਨੀ ਚੌਂਕ 'ਚ ਦੇ ਕੇ 'ਹਿੰਦ ਦੀ ਚਾਦਰ' ਬਣੇ। ਗੁਰੂ ਜੀ ਦੇ ਦੋ ਸੂਰਬੀਰ ਸਿੱਖਾਂ ਨੇ ਉਨ੍ਹਾਂ ਦੇ ਮ੍ਰਿਤਕ ਸਰੀਰ ਅਤੇ ਸੀਸ ਨੂੰ ਹਕੂਮਤ ਵੱਲੋਂ ਅਪਮਾਨਿਤ ਕਰਨ ਦੇ ਮੰਦ ਇਰਾਦਿਆਂ ਨੂੰ ਆਪਣੇ ਯਤਨਾਂ ਨਾਲ ਮੂਰਤੀਮਾਨ ਕਰਨ ਤੋਂ ਰੋਕ, ਸਿੱਖੀ ਦੀ ਅਜ਼ਮਤ ਨੂੰ ਜ਼ੁਹਫ ਨਾ ਆਉਣ ਦਿੱਤਾ। ਭਾਈ ਜੈਤਾ ਜੀ ਗੁਰੂ ਜੀ ਦਾ ਕੱਟਿਆ ਸੀਸ ਜਿਵੇਂ-ਕਿਵੇਂ ਔਖੇ ਪੈਂਡੇ ਕੱਟ ਕੇ ਸ੍ਰੀ ਅਨੰਦਪੁਰ ਸਾਹਿਬ ਪੁੱਜੇ। ਨੌਂ ਵਰ੍ਹਿਆਂ ਦੇ ਬਾਲ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੇ ਭਾਈ ਜੈਤਾ ਜੀ ਤੋਂ ਇਹ ਸੀਸ ਲੈ ਕੇ ਉਨ੍ਹਾਂ ਦੇ ਮਹਾਨ ਕਾਰਨਾਮੇ ਦਾ ਬੇਮਿਸਾਲ ਸਤਿਕਾਰ ਕੀਤਾ। ਭਾਈ ਜੈਤਾ ਜੀ ਨੂੰ ਸੀਨੇ ਲਾ ਕੇ 'ਰੰਘਰੇਟਾ ਗੁਰੂ ਕਾ ਬੇਟਾ' ਬਚਨ ਕੀਤਾ। ਐਸੇ ਬਿਖੜੇ ਸਮੇਂ 'ਚ ਬਾਲ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੇ ਨਾਨਕ ਘਰ ਦੀ ਮਾਣਯੋਗ ਰੂਹਾਨੀ ਪਰੰਪਰਾ ਨੂੰ ਅੱਗੇ ਤੋਰਨ ਦੀ ਜ਼ਿੰਮੇਵਾਰੀ ਸਵੀਕਾਰੀ। ਗੁਰੂ ਜੀ ਨੇ ਆਪਣੀ ਕਾਵਿ ਆਤਮ ਕਥਾ 'ਬਚਿਤ੍ਰ ਨਾਟਕ' 'ਚ ਗੁਰੂ-ਪਿਤਾ ਜੀ ਦੀ ਹਿੰਦ ਲਈ ਕੁਰਬਾਨੀ ਸਬੰਧੀ ਆਪਣੇ ਮਨੋਭਾਵ ਤੇ ਦੇਸ਼ ਦੇ ਜਨ-ਸਾਧਾਰਨ ਦੇ ਪ੍ਰਤੀਕਰਮ ਨੂੰ ਬਹੁਤ ਹੀ ਢੁਕਵੇਂ ਸ਼ਬਦਾਂ 'ਚ ਕਲਮਬਧ ਕੀਤਾ:

*ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥*
*ਸਾਧਨ ਹੇਤ ਇਤਿ ਜਿਨਿ ਕਰੀ॥ ਸੀਸ ਦੀਆ ਪਰ ਸੀ ਨਾ ਉਚਰੀ॥੧੩॥*
*ਧਰਮ ਹੇਤ ਸਾਕਾ ਜਿਨਿ ਕੀਆ। ਸੀਸੁ ਦੀਆ ਪਰ ਸਿਰਰੁ ਨ ਦੀਆ*
*ਠੀਕਿਰ ਫੋਰਿ ਦਿਲੀਸ ਸਿਰਿ ਪ੍ਰਭ ਪੁਰ ਕੀਯਾ ਪਯਾਨ।*
*ਤੇਗ਼ ਬਹਾਦਰ ਸੀ ਕ੍ਰਿਆ ਕਰੀ ਨਾ ਕਿਨਹੂੰ ਆਨ।੧੫।*

ਕਿਸੇ ਵੀ ਸ਼ਖ਼ਸੀਅਤ ਦੇ ਜ਼ੋਰਦਾਰ ਰੂਪ 'ਚ ਉਭਾਰ 'ਤੇ ਜਿੱਥੇ ਉਸ ਦੀ ਹਰਮਨ-ਪਿਆਰਤਾ ਵਧਦੀ ਹੈ, ਉੱਥੇ ਉਸ ਨਾਲ ਖਾਰ ਖਾਣ ਵਾਲੇ ਵੀ ਪੈਦਾ ਹੋ ਜਾਂਦੇ

ਹਨ। ਇਹ ਦੋਨੋਂ ਗੱਲਾਂ ਗੁਰੂ ਜੀ ਦੀ ਕ੍ਰਿਸ਼ਮਈ ਸ਼ਖ਼ਸੀਅਤ ਦੇ ਉਭਾਰ ਦੇ ਮੱਦੇ-ਨਜ਼ਰ ਹੈਰਾਨੀਜਨਕ ਰੂਪ 'ਚ ਵਧਣ ਲੱਗੀਆਂ। ਸਿੱਖ ਪੰਥ ਦਾ ਸ਼ਸਤਰਬਧ ਹੋਣ ਤੋਂ ibnwgzww whl nhlNsl[ grUipqwdwkQn *ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨ* ਸਿੱਖਾਂ ਦੇ ਮਨ-ਅੰਤਰ 'ਚ ਹਰ ਵੇਲੇ ਰਹਿੰਦਾ। ਸ੍ਰੀ ਅਨੰਦਪੁਰ ਸਾਹਿਬ 'ਚ ਗੁਰਬਾਣੀ ਗਾਇਨ ਤੇ ਗੁਰਮਤਿ ਵਿਚਾਰਾਂ ਦੇ ਨਾਲ-ਨਾਲ ਸ਼ਸਤਰ ਵੀ ਬਣਦੇ ਤੇ ਸ਼ਸਤਰਾਂ ਦਾ ਅਭਿਆਸ ਵੀ ਹੁੰਦਾ। ਇਸ ਨਾਲ ਪਹਾੜੀ ਰਾਜਿਆਂ ਅਤੇ ਮੁਗ਼ਲ ਹਕੂਮਤ ਦਾ ਵਿਰੋਧ ਸੁਭਾਵਿਕ ਸੀ। ਗੁਰੂ ਜੀ ਨੇ ਆਪਣੀ ਤਰਫੋਂ ਪਹਾੜੀ ਰਾਜਿਆਂ ਨੂੰ ਹਕੂਮਤ ਦੇ ਬਹੁ-ਪ੍ਰਕਾਰੀ ਅਨਿਆਂ ਤੇ ਹਿੰਦੋਸਤਾਨੀ ਅਵਾਮ ਨੂੰ ਦਮਨ ਤੇ ਜ਼ਬਰ ਦੁਆਰਾ ਦਬਾਉਣ ਦੇ ਦਾਈਏ ਤੇ ਅਮਲਾਂ ਦਾ ਅਹਿਸਾਸ ਕਰ ਕੇ ਸਿੱਖ ਸੰਘਰਸ਼ 'ਚ ਸਾਥੀ ਬਣਾਉਣ ਦੇ ਯਤਨ ਕੀਤੇ ਪਰੰਤੂ ਉਨ੍ਹਾਂ 'ਚ ਉੱਚ ਜਾਤੀਏ ਅਤੇ ਸ਼ਾਸਕ ਹੋਣ ਦਾ ਹੰਕਾਰ ਦੂਰ ਨਾ ਕੀਤਾ ਜਾ ਸਕਿਆ। ਗੁਰੂ ਜੀ ਦੁਆਰਾ ਨੀਂਵੀਆਂ ਅਖਵਾਉਣ ਵਾਲੀਆਂ ਜਾਤੀਆਂ ਨੂੰ ਆਪਣੇ ਕਲਾਵੇ ਵਿਚ ਲੈਣਾ ਉਨ੍ਹਾਂ ਨੂੰ ਬਹੁਤ ਚੁਭਦਾ ਸੀ। ਇਸ ਸੰਦਰਭ 'ਚ ਉਲਟਾ ਪਹਾੜੀ ਰਾਜਿਆਂ ਨਾਲ ਹੀ ਤਕਰਾਰ ਤੇ ਟਕਰਾਉ ਵਾਲੀ ਸਥਿਤੀ ਪੈਦਾ ਹੋ ਗਈ। ਸ੍ਰੀ ਨਗਰ ਦੇ ਰਾਜੇ ਫਤਹ ਸ਼ਾਹ ਜਿਹੇ ਜੋ ਗੁਰੂ ਜੀ ਨਾਲ ਪਹਿਲਾਂ ਇਕਸੁਰਤਾ ਤੇ ਮਿੱਤਰਤਾ ਭਾਵ 'ਚ ਵਿਚਰ ਰਹੇ ਸਨ, ਉਹ ਕਈ ਕਾਰਨਾਂ ਕਰਕੇ ਗੁਰੂ ਜੀ ਦੇ ਵਿਰੁੱਧ ਚੱਲਣ ਲੱਗੇ। ਨਵੇਂ ਕੁੜਮ ਬਣਨ ਜਾ ਰਹੇ ਭੀਮ ਚੰਦ ਦੇ ਚਾਹੁਣ ਤੇ ਆਖਣ 'ਤੇ ਉਸ ਆਪਣੀ ਬੇਟੀ ਦੀ ਸਗਾਈ 'ਤੇ ਭੇਜਿਆ ਸ਼ਗਨ ਮੋੜ ਕੇ ਗੁਰੂ-ਘਰ ਨਾਲ ਮੱਥਾ ਲਾ ਲਿਆ। ਸਗਾਈ ਰਾਜਾ ਭੀਮ ਚੰਦ ਦੇ ਪੁੱਤਰ ਅਜਮੇਰ ਚੰਦ ਨਾਲ ਹੋਈ ਸੀ। ਨਤੀਜੇ ਵਜੋਂ ਭੰਗਾਣੀ ਦਾ ਯੁੱਧ ਹੋ ਕੇ ਰਿਹਾ। ਬਚਿਤ੍ਰ ਨਾਟਕ 'ਚ ਗੁਰੂ ਜੀ ਨੇ ਸਪਸ਼ਟ ਕੀਤਾ ਹੈ ਕਿ ਫਤਹ ਸ਼ਾਹ ਨਾਲ ਬਦੋਬਦੀ ਟਕਰਾਉ ਬਣ ਗਿਆ ਸੀ, ਜਿਸ ਦਾ ਕਦੇ ਖਿਆਲ ਵੀ ਨਹੀਂ ਸੀ। ਗੁਰੂ ਜੀ ਦੇ ਇਸ ਯੁੱਧ ਦਾ ਨਤੀਜਾ ਉਨ੍ਹਾਂ ਦੀ ਸ਼ਾਨਦਾਰ ਜਿੱਤ ਦੇ ਰੂਪ 'ਚ ਨਿਕਲਿਆ। ਤੀਰ ਕਮਾਨ ਦੀ ਸ਼ਸਤਰ ਕਲਾ 'ਚ ਨਿਪੁੰਨ ਮੰਨੇ ਜਾਂਦੇ ਰਾਜਾ ਹਰੀ ਚੰਦ ਅਤੇ ਗੁਰੂ ਜੀ ਦਾ ਪ੍ਰਸਪਰ ਮੁਕਾਬਲ ਹੋਇਆ ਜਿਸ ਵਿਚ ਗੁਰੂ ਜੀ ਹੱਥੋਂ ਹਰੀ ਚੰਦ ਮਾਰਿਆ ਗਿਆ। ਬਚਿਤ੍ਰ ਨਾਟਕ 'ਚ ਗੁਰੂ ਜੀ ਇਸ ਜਿੱਤ ਨੂੰ ਅਕਾਲ ਪੁਰਖ ਦੀ ਮਿਹਰ ਦਾ ਪ੍ਰਤੀਕ ਦੱਸਦੇ ਹਨ।

ਗੁਰੂ ਜੀ ਅਤੇ ਪਹਾੜੀ ਰਾਜਿਆਂ ਅਤੇ ਗੁਰੂ ਜੀ ਅਤੇ ਮੁਗ਼ਲ ਫੌਜ ਨਾਲ ਇਕ ਲੰਮਾ ਅਰਸਾ ਟਕਰਾਉ ਚੱਲਦਾ ਰਿਹਾ। ਪਹਾੜੀ ਰਾਜੇ ਕਦੀ ਗੁਰੂ ਜੀ ਤੋਂ ਮੁਗ਼ਲ ਹਕੂਮਤ ਵਿਰੁੱਧ ਸਾਥ ਸਹਿਯੋਗ ਮੰਗਦੇ ਰਹੇ ਅਤੇ ਮੁੜ ਅਚਾਨਕ ਮੂੰਹ ਫੇਰ ਕੇ ਅਤੇ ਅੜਦੇ ਲੜਦੇ ਰਹੇ। ਇਨ੍ਹਾਂ ਦੋਨਾਂ ਧਿਰਾਂ ਨਾਲ ਗੁਰੂ ਜੀ ਦੀ ਅਗਵਾਈ 'ਚ ਹੋਏ ਸਾਰੇ ਦੇ ਸਾਰੇ ਯੁੱਧਾਂ 'ਚ ਅੰਤਿਮ ਰੂਪ 'ਚ ਗੁਰੂ ਜੀ ਦੀ ਜਿੱਤ ਹੁੰਦੀ ਰਹੇ। ਇਹ ਸੱਚ ਤੇ

ਝੂਠ ਦੀਆਂ ਤਾਕਤਾਂ ਵਿਚਕਾਰ ਸੰਘਰਸ਼ ਸੀ। ਝੂਠ ਦੀਆਂ ਤਾਕਤਾਂ ਗੁਰੂ ਜੀ ਨਾਲ ਵੱਡੇ ਧੋਖੇ ਕਰਦੀਆਂ ਰਹੀਆਂ ਪਰੰਤੂ ਉਨ੍ਹਾਂ ਨੂੰ ਅੰਤ ਨਮੋਸ਼ੀ ਝੱਲਣੀ ਪੈਂਦੀ ਰਹੀ। ਝੂਠ ਦੀਆਂ ਤਾਕਤਾਂ ਨਾਲ ਗੁਰੂ ਜੀ ਤੇ ਉਨ੍ਹਾਂ ਦੇ ਸਿੱਖਾਂ ਦਾ ਸੰਘਰਸ਼ ਸਿਖਰ 'ਤੇ ਪੁੱਜਾ। ਅਨੰਦਗੜ੍ਹ ਦੇ ਕਿਲ੍ਹੇ ਦਾ ਮਹੀਨਿਆਂ ਬੱਧੀ ਘੇਰਾ ਅਤੇ ਸਿੰਘਾਂ ਤੇ ਘੋੜਿਆਂ ਲਈ ਖਾਣੇ-ਦਾਣੇ ਦੀ ਅਤਿ ਤੰਗੀ ਆਉਣ ਦੇ ਬਾਵਜੂਦ ਗੁਰੂ ਜੀ ਤੇ ਸਿੰਘਾਂ ਦਾ ਮਨੋਬਲ ਉੱਚਾ ਤੇ ਅਡਿੱਗ ਰਿਹਾ। ਸਿਰਫ ੧੦ ਮਹੀਨਿਆਂ ਦੇ ਲੰਮੇ ਘੇਰੇ ਸਮੇਂ ਕੁਝ ਕੁ ਸਿੱਖ ਜੇਕਰ ਮਨੋਬਲ ਡਿੱਗਣ 'ਤੇ ਗੁਰੂ ਤੋਂ ਮੂੰਹ ਮੋੜਨ ਦੇ ਗੁਨਾਹ ਦੇ ਭਾਗੀ ਬਣੇ ਤਾਂ ਉਨ੍ਹਾਂ ਨੇ ਮੁੜ ਗੁਰੂ ਨਾਲ ਆਪਣੀਆਂ ਅਦੁੱਤੀ ਕੁਰਬਾਨੀਆਂ ਦੇ ਕੇ ਆਪਣੀ ਟੁੱਟੀ ਗੰਢ ਲਈ। ਗੁਰੂ ਜੀ ਨੇ ਉਨ੍ਹਾਂ ਹੀ ਸਿੱਖਾਂ ਨੂੰ ਮੁੜ ੪੦ ਮੁਕਤਿਆਂ ਦਾ ਵਰਦਾਨ ਬਖਸ਼ ਦਿੱਤਾ ਇਹ ਇਕ ਬੇਮਿਸਲ ਇਤਿਹਾਸ ਹੈ। ਗੁਰੂ ਜੀ ਆਪਣੇ ਸਿੰਘਾਂ ਨੂੰ ਕਿੰਨਾ ਪਿਆਰ ਕਰਦੇ ਸਨ। ਇਸ ਦਾ ਕੋਈ ਅੰਤ ਹੀ ਨਹੀਂ ਸੀ।

ਗੁਰੂ ਜੀ ਸਾਰੇ ਯੁੱਧ ਹੱਕ ਤੇ ਸੱਚ ਲਈ ਲੜੇ। ਵੈਰੀ ਹਰ ਤਰ੍ਹਾਂ ਦੀ ਚਾਲ ਤੇ ਧੋਖਾ ਕਰਦਾ ਰਿਹਾ ਪਰੰਤੂ ਪਹਿਲੇ ਪਾਤਸ਼ਾਹ ਜੀ ਦਾ ਪਾਵਨ ਕਥਨ *ਕੂੜ ਨਿਖੁਟੈ ਨਾਨਕਾ ਓੜਕ ਸਚ ਰਹੀ* ਪੂਰੀ ਤਰ੍ਹਾਂ ਵਰਤਦਾ ਰਿਹਾ। ਇਹ ਗੱਲ ਅਲੱਗ ਹੈ ਕਿ ਗੁਰੂ ਜੀ ਤੇ ਉਨ੍ਹਾਂ ਦੇ ਖਾਲਸੇ ਵਾਸਤੇ ਪ੍ਰਸਥਿਤੀਆਂ ਅਤਿ ਡੂੰਘੀਆਂ ਸੰਕਟਮਈ ਬਣੀਆਂ। ਪਹਾੜੀ ਰਾਜੇ ਅਤੇ ਮੁਗ਼ਲ ਬਾਦਸ਼ਾਹ ਅਤੇ ਉਹਦੇ ਅਧਿਕਾਰੀ ਤੇ ਜਰਨੈਲ ਝੂਠੀਆਂ ਸੁਗੰਧਾਂ ਖਾਂਦੇ ਰਹੇ। ਅਤਿਅੰਤ ਔਖੀਆਂ ਪ੍ਰਸਥਿਤੀਆਂ 'ਚ ਵੀ ਗੁਰੂ ਜੀ ਤੇ ਉਨ੍ਹਾਂ ਦੇ ਸਾਜੇ-ਨਿਵਾਜੇ ਖਾਲਸੇ ਨੇ ਸਿਦਕ ਤੇ ਸਿਰੜ ਦੀਆਂ ਸਿਖਰਾਂ ਦਰਸਾਈਆਂ।

ਸ੍ਰੀ ਅਨੰਦਪੁਰ ਸਾਹਿਬ ਨੂੰ ਗੁਰੂ ਸਾਹਿਬ ਨੇ ਖਾਲਸੇ ਦੀ ਸਹਿਮਤੀ ਨਾਲ ਹੀ ਛੱਡਿਆ। ਚਮਕੌਰ ਸਾਹਿਬ ਦੇ ਯੁੱਧ 'ਚ ਆਪਣੇ ਵੱਡੇ ਸਪੁੱਤਰਾਂ ਨੂੰ ਸ਼ਹੀਦੀ ਗਾਨੇ ਬੰਨ੍ਹ ਆਪ ਤੋਰਿਆ ਤੇ ਉਨ੍ਹਾਂ ਨੂੰ ਜੰਗ 'ਚ ਜੂਝਦਿਆਂ ਤੇ ਸ਼ਹੀਦੀਆਂ ਪ੍ਰਾਪਤ ਕਰਦਿਆਂ ਆਪ ਡਿੱਠਾ। ਗੁਰੂ ਜੀ *ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ* ਦੇ ਅਨੁਰੂਪ ਖ਼ੁਦ ਵੀ ਜੂਝਦਿਆਂ ਸ਼ਹੀਦ ਹੋਣ ਦੀ ਲੋਚਾ ਰੱਖਦੇ ਸਨ ਪਰੰਤੂ ਪੰਜ ਪਿਆਰਿਆਂ ਦੇ ਹੁਕਮ ਅਨੁਸਾਰ ਉਨ੍ਹਾਂ ਨੂੰ ਚਮਕੌਰ ਦੀ ਗੜ੍ਹੀ 'ਚੋਂ ਨਿਕਲਣਾ ਪਿਆ। ਪੰਜਾਂ ਪਿਆਰਿਆਂ ਦੇ ਆਸ਼ੇ ਅਨੁਸਾਰ ਗੁਰੂ ਜੀ ਇਸੇ ਕਰਕੇ ਨਾਂਦੇੜ ਦੱਖਣ 'ਚ ਜਾ ਕੇ ਮਾਧੋ ਦਾਸ ਨੂੰ ਖਾਲਸਾ ਸਜਾ ਕੇ ਖਾਲਸੇ ਦੀਆਂ ਅਗਲੇਰੀਆਂ ਅਤਿ ਮਹਾਨ ਪ੍ਰਾਪਤੀਆਂ ਤੇ ਜਿੱਤਾਂ ਦਾ ਬਾਨਣੂੰ ਬੰਨ੍ਹ ਸਕੇ।

ਐਸੇ ਸਤਿਗੁਰੂ ਜੀ ਦਾ ੩੫੦-ਸਾਲਾ ਪ੍ਰਕਾਸ਼ ਪੁਰਬ ਕੌਮੀ ਅਤੇ ਅੰਤਰਰਾਸ਼ਟਰੀ ਪੱਧਰ 'ਤੇ ਮਨਾਉਂਦਿਆਂ ਸਾਨੂੰ ਸਮੂਹ ਸਿੱਖ ਪੰਥ ਨੂੰ ਆਪਣੇ ਜਿੰਮੇ ਲੱਗਦੇ ਪੰਥਕ ਅਤੇ ਮਾਨਵਤਾਵਾਦੀ ਕਾਰਜਾਂ ਕਰਤਵਾਂ ਨੂੰ ਪਛਾਣ ਕੇ ਸੰਸਾਰ ਨੂੰ ਗੁਰੂ ਜੀ ਦੇ ਆਸ਼ੇ ਅਤੇ ਸੁਪਨਿਆਂ ਦੇ ਅਨੁਰੂਪ ਸਿਰਜਣ ਵਾਸਤੇ ਕ੍ਰਿਆਸ਼ੀਲ ਹੋਣਾ ਚਾਹੀਦਾ ਹੈ। ■

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯੁੱਧ-ਮਰਯਾਦਾ

*-ਡਾ. ਚਮਕੌਰ ਸਿੰਘ**

ਰੂਹਾਨੀ ਤੇ ਦੁਨਿਆਵੀ, ਸਾਰੇ ਪੱਖਾਂ ਤੋਂ ਗੁਣਵੰਤ ਸ਼ਖ਼ਸੀਅਤ ਦੇ ਮਾਲਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਮਹਾਨ ਇਨਕਲਾਬੀ ਯੋਧੇ ਹੋਏ ਹਨ, ਜਿਨ੍ਹਾਂ ਨੇ ਸਦੀਆਂ ਤੋਂ ਜਬਰ-ਜ਼ੁਲਮ ਦੀਆਂ ਸੱਟਾਂ ਨਾਲ ਮਿੱਧੇ-ਮਧੋਲੇ ਹਿੰਦੁਸਤਾਨੀ ਸਮਾਜ ਵਿਚ ਨਵੀਂ ਰੂਹ ਫੂਕੀ ਅਤੇ ਲੋਕਾਂ ਦੇ ਮਨਾਂ ਵਿੱਚੋਂ ਹਕੂਮਤੀ ਜਬਰ ਤੇ ਸਹਿਮ ਨੂੰ ਦੂਰ ਕਰਨ ਲਈ ਹਥਿਆਰਬੰਦ ਖਾਲਸਾ ਪੰਥ ਦੀ ਸਿਰਜਣਾ ਕੀਤੀ। ਉਨ੍ਹਾਂ ਨੇ ਹਿੰਦੁਸਤਾਨੀ ਲੋਕਾਂ ਦੀ ਸੁੱਤੀ ਹੋਈ ਆਤਮਾ ਨੂੰ ਹਲੂਣਿਆ ਅਤੇ ਇੱਜ਼ਤ, ਸਵੈਮਾਣ ਨਾਲ ਜ਼ਿੰਦਗੀ ਜੀਣ ਲਈ ਪ੍ਰੇਰਿਆ। ਗੁਰੂ ਜੀ ਦੇ ਇਸ ਕਲਿਆਣਕਾਰੀ ਮਿਸ਼ਨ ਨੂੰ ਕੱਟੜ ਮੁਗ਼ਲ ਹਕੂਮਤ ਸਹਾਰ ਨਾ ਸਕੀ। ਦੂਜੇ ਪਾਸੇ ਥੋਥੀਆਂ ਤੇ ਬੋਦੀਆਂ ਧਾਰਮਿਕ ਪਰੰਪਰਾਵਾਂ ਦੀ ਧਾਰਨੀ ਸਨਾਤਨੀ ਜਮਾਤ ਅਤੇ ਪਹਾੜੀ ਰਾਜਿਆਂ ਦੀ ਈਰਖਾ ਦਾ ਸੰਤਾਪ ਵੀ ਗੁਰੂ ਜੀ ਨੂੰ ਹੰਢਾਉਣਾ ਪਿਆ। ਇਨ੍ਹਾਂ ਸਮਾਜ ਵਿਰੋਧੀ ਤਾਕਤਾਂ ਦਾ ਮੁਕਾਬਲਾ ਕਰਨ ਲਈ ਗੁਰੂ ਜੀ ਨੂੰ ਕਈ ਯੁੱਧ ਵੀ ਲੜਨੇ ਪਏ। ਇਸ ਸੰਘਰਸ਼ ਦੌਰਾਨ ਉਨ੍ਹਾਂ ਵੱਲੋਂ ਅਪਣਾਈ ਯੁੱਧ-ਮਰਯਾਦਾ ਨੂੰ ਵਿਚਾਰਨਾ ਬਹੁਤ ਹੀ ਸਾਰਥਕ ਅਤੇ ਅਹਿਮ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯੁੱਧ-ਮਰਯਾਦਾ ਬਾਰੇ ਵਿਚਾਰ ਕਰਨ ਤੋਂ ਪਹਿਲਾਂ, ਉਨ੍ਹਾਂ ਦੇ ਇਨਕਲਾਬੀ ਅਤੇ ਕਲਿਆਣਕਾਰੀ ਮਿਸ਼ਨ ਨੂੰ ਸਮਝਣਾ ਅਤੀ ਜ਼ਰੂਰੀ ਹੈ। 'ਬਚਿਤ੍ਰ ਨਾਟਕ' ਵਿਚ ਉਹ ਖ਼ੁਦ ਆਪਣੇ ਜੀਵਨ-ਉਦੇਸ਼ ਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ:

*ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥ ਦੁਸਟ ਦੋਖੀਅਨਿ ਪਕਰਿ ਪਛਾਰੋ॥*

ਸਪਸ਼ਟ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਧਰਮ ਦੀ ਸਥਾਪਨਾ ਅਤੇ ਅਧਰਮੀ ਪ੍ਰਵਿਰਤੀਆਂ ਦਾ ਸੰਘਾਰ ਕਰਨਾ ਸੀ। ਇਹ ਉਦੇਸ਼ ਗੁਰੂ ਨਾਨਕ ਸਾਹਿਬ ਤੋਂ ਹੀ ਗੁਰਿਆਈ ਦੀ ਵਿਰਾਸਤ ਬਣਿਆ ਆ ਰਿਹਾ ਸੀ। ਗੁਰੂ ਜੀ ਵਿਸ਼ੇ-ਵਿਕਾਰਾਂ, ਬੁਰਾਈਆਂ ਤੇ ਕੁਰੀਤੀਆਂ ਸਦਕਾ ਵਿਅਕਤੀ ਅਤੇ ਸਮਾਜ ਵਿਚ ਆ ਚੁੱਕੇ ਨਿਘਾਰ ਨੂੰ ਰੋਕਣ ਲਈ, ਧਰਤ-ਲੋਕਾਈ ਨੂੰ ਸੁਧਾਰਨ ਦੇ ਉਦੇਸ਼ ਨਾਲ ਉਦਾਸੀਆਂ 'ਤੇ ਨਿਕਲੇ ਸਨ। ਧਰਤੀ ਨੂੰ ਧਰਮਸਾਲ ਬਣਾਉਣ ਹਿਤ ਗੁਰੂ ਨਾਨਕ ਸਾਹਿਬ ਨੇ 'ਸੱਚ ਨੂੰ ਦ੍ਰਿੜ੍ਹ ਕਰਨਾ' ਹੀ ਮਨੁੱਖ ਅਤੇ ਮਨੁੱਖਤਾ ਦਾ ਇੱਕੋ ਇਕ ਸਦੀਵੀ ਧਰਮ ਦੱਸਿਆ:

*ਏਕੋ ਧਰਮੁ ਦ੍ਰਿੜੈ ਸਚੁ ਕੋਈ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ॥(ਪੰਨਾ ੧੧੮੮)*

---

**ਅਸਿਸਟੈਂਟ ਡਾਇਰੈਕਟਰ, ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਸਿੱਖਇਜ਼ਮ, ਬਹਾਦਰਗੜ੍ਹ (ਪਟਿਆਲਾ). ਮੋ: +੯੧੮੨੨੭੦-੨੨੨੨੫*

ਬਾਅਦ ਵਿਚ ਗੁਰਿਆਈ ਹਾਸਲ ਕਰਨ ਵਾਲੇ ਸਾਰੇ ਗੁਰੂ ਸਾਹਿਬਾਨ, ਇਸ ਰੂਹਾਨੀ-ਮਿਸ਼ਨ ਦੇ ਪਹਿਰੇਦਾਰ ਬਣੇ ਰਹੇ। 'ਸੱਚ' ਧਰਮ ਉਤੇ ਡਟਣ ਖ਼ਾਤਰ ਹੀ ਸ੍ਰੀ ਗੁਰੂ ਅਰਜਨ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹਾਦਤਾਂ ਦੇਣੀਆਂ ਪਈਆਂ। ਦਸਮ ਪਾਤਸ਼ਾਹ ਨੇ ਤਾਂ ਧਰਮ ਦੀ ਸਥਾਪਨਾ ਲਈ ਆਪਣਾ ਸਰਬੰਸ ਤਕ ਸਭ ਕੁਝ ਕੁਰਬਾਨ ਕਰ ਦਿੱਤਾ। ਬਿਨਾਂ ਸ਼ੱਕ ਯੁੱਧਾਂ ਦੌਰਾਨ ਉਨ੍ਹਾਂ ਦਾ ਮਨੋਰਥ ਧਰਮ ਦੀ ਸਥਾਪਨਾ, ਨੇਕ-ਜਨਾਂਦੀ ਰੱਖਿਆ ਅਤੇ ਦੁਸ਼ਟਾਂ ਦਾ ਨਾਸ਼ ਕਰਨਾ ਸੀ:

*ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥(ਬਚਿਤ੍ਰ ਨਾਟਕ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਮੁਕਾਬਲਾ ਕੀਤੇ ਗਏ ਯੁੱਧਾਂ 'ਤੇ ਡੂੰਘੀ ਵਿਚਾਰ ਕਰਨ ਤੋਂ ਵੀ ਇਹੋ ਗੱਲ ਸਪਸ਼ਟ ਰੂਪ ਵਿਚ ਉੱਘੜ ਕੇ ਸਾਹਮਣੇ ਆਉਂਦੀ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੁੱਚੇ ਜੀਵਨ-ਸੰਘਰਸ਼ ਦਾ ਉਦੇਸ਼ ਸੱਚ ਧਰਮ ਦੀ ਸਥਾਪਨਾ ਲਈ ਮਜ਼ਲੂਮਾਂ, ਨਿਤਾਣਿਆਂ ਦੀ ਰਾਖੀ ਕਰਨਾ ਅਤੇ ਹਰ ਤਰ੍ਹਾਂ ਦੇ ਜਬਰ-ਜ਼ੁਲਮ ਦਾ ਟਾਕਰਾ ਕਰਨਾ ਸੀ। ਉਨ੍ਹਾਂ ਦੁਆਰਾ ਜੰਗ ਵਿਚ ਜੂਝਣ ਦਾ ਮਨੋਰਥ ਲੋਕਾਂ ਨਾਲ ਹੋ ਰਹੇ ਜਬਰ, ਧੱਕੇਸ਼ਾਹੀ ਤੇ ਅਨਿਆਂ ਨੂੰ ਠੱਲ੍ਹ ਪਾਉਣਾ ਸੀ, ਜੋ ਕਿ 'ਗਰੀਬ ਕੀ ਰਖਿਆ, ਜਰਵਾਣੇ ਕੀ ਭੱਖਿਆ' ਦੇ ਅਸੂਲ 'ਤੇ ਆਧਾਰਿਤ ਸੀ। ਅਜਿਹਾ ਇਸ ਲਈ ਵੀ ਸੀ ਕਿਉਂਕਿ ਗੁਰੂ ਜੀ ਦਾ ਕਿਰਦਾਰ ਐਸੇ ਅਕਾਲੀ-ਇਸ਼ਟ ਦੇ ਪ੍ਰੇਮ-ਰੰਗ ਵਿਚ ਰੰਗਿਆ ਹੋਇਆ ਸੀ, ਜਿਹੜਾ ਆਪ *ਗ਼ਨੀਮੁਲ ਸ਼ਿਕਸਤੈ, ਗ਼ਰੀਬੁਲ ਪਰਸਤੈ* ਦਾ ਸੁਭਾਅ ਰੱਖਣ ਵਾਲਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਤਕਾਲੀ ਹਾਲਤ ਦੀ ਪੜਚੋਲ ਕਰ ਕੇ ਭਾਂਪ ਲਿਆ ਸੀ ਕਿ ਸਮਾਜ ਦੇ ਪਤਨ ਦਾ ਮੁੱਖ ਕਾਰਨ ਲੋਕਾਂ ਦੀ ਗ਼ੁਲਾਮ ਮਾਨਸਿਕਤਾ ਹੈ। ਇਸ ਲਈ ਉਨ੍ਹਾਂ ਨੇ ਲੋਕਾਂ ਦੀ ਸੁੱਤੀ ਹੋਈ ਅਣਖ ਨੂੰ ਜਗਾਉਣ ਅਤੇ ਉਨ੍ਹਾਂ ਦੇ ਮਨਾਂ ਅੰਦਰ ਚੜ੍ਹਦੀ ਕਲਾ ਦਾ ਅਹਿਸਾਸ ਭਰਨ ਲਈ ਖਾਲਸੇ ਦੀ ਸਾਜਨਾ ਕੀਤੀ। ਜਿਹੜੇ ਲੋਕ-ਹਕੂਮਤੀ ਕਰਿੰਦਿਆਂ ਦੇ ਸਾਹਮਣੇ ਜ਼ੁਬਾਨ ਖੋਲ੍ਹਣ ਦੀ ਹਿੰਮਤ ਵੀ ਨਹੀਂ ਰੱਖਦੇ ਸਨ, ਉਨ੍ਹਾਂ ਦੇ ਹੱਥਾਂ ਵਿਚ ਤੇਗ਼ਾਂ ਤੇ ਖੰਡੇ ਫੜਾ ਯੋਧੇ ਬਣਾ ਦਿੱਤਾ। ਆਪਣੀ ਦੂਰਅੰਦੇਸ਼ ਅਗਵਾਈ ਦੁਆਰਾ ਹੋਲੇ-ਮੁਹੱਲੇ ਦੀ ਪਰੰਪਰਾ ਸ਼ੁਰੂ ਕਰ ਕੇ ਦੱਬੇ-ਕੁਚਲੇ ਅਤੇ ਸਾਹਸਤਹੀਣ ਲੋਕਾਂ ਨੂੰ ਜਬਰ-ਜ਼ੁਲਮ ਦੇ ਖ਼ਿਲਾਫ਼ ਜੂਝਣ ਦੇ ਸਮਰੱਥ ਬਣਾ ਦਿੱਤਾ। ਖਾਲਸੇ ਦੀ ਸਾਜਨਾ ਦੇ ਇਸ ਰਾਜ਼ ਨੂੰ 'ਸ੍ਰੀ ਗੁਰ ਸੋਭਾ' ਦੇ ਲਿਖਾਰੀ ਨੇ ਇਸ ਤਰ੍ਹਾਂ ਕਲਮਬੱਧ ਕੀਤਾ ਹੈ:

*ਅਸੁਰ ਸਿੰਘਾਰਬੇ ਕੋ, ਦੁਰਜਨ ਕੇ ਮਾਰਬੇ ਕੋ,*
*ਸੰਕਟ ਨਿਵਾਰਬੇ ਕੋ ਖਾਲਸਾ ਬਨਾਯੋ ਹੈ। (ਸੈਨਾਪਤਿ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੰਘਰਸ਼ ਕਿਸੇ ਧਰਮ, ਕੌਮ ਜਾਂ ਫਿਰਕੇ ਦੇ ਵਿਰੁੱਧ ਨਹੀਂ ਸੀ ਅਤੇ ਨਾ ਹੀ ਉਨ੍ਹਾਂ ਦੀ ਜੁਝਾਰੂ ਬਿਰਤੀ ਕਿਸੇ ਬਦਲਊ ਭਾਵਨਾ ਦੀ

ਉਪਜ ਸੀ। ਉਨ੍ਹਾਂ ਦਾ ਮਨੋਰਥ ਕਿਸੇ ਨਾਲ ਜਬਰ ਜਾਂ ਧੱਕੇਸ਼ਾਹੀ ਕਰਨਾ ਨਹੀਂ, ਬਲਕਿ ਇਸ ਨੂੰ ਰੋਕਣਾ ਸੀ। ਉਹ ਹਿੰਦੂ-ਮੁਸਲਮਾਨ ਦੇ ਭੇਦਭਾਵ ਤੋਂ ਬਿਨਾਂ ਜ਼ਿੰਦਗੀ ਭਰ ਜਬਰ, ਜ਼ੁਲਮ ਤੇ ਅਨਿਆਂ ਖ਼ਿਲਾਫ ਜੂਝਦੇ ਰਹੇ। ਰੱਬੀ ਪ੍ਰੇਮ ਅਤੇ ਪਰਉਪਕਾਰ ਨਾਲ ਭਿੱਜੇ ਹੋਏ ਗੁਰੂ ਜੀ ਉੱਚੇ-ਸੁੱਚੇ ਕਿਰਦਾਰ ਦੇ ਮਾਲਕ ਸਨ, ਜੋ ਸਮੁੱਚੀ ਮਨੁੱਖਤਾ ਨੂੰ ਇਕ ਰੂਪ ਵਿਚ ਵੇਖਦੇ ਹੋਏ ਫੁਰਮਾਉਂਦੇ ਹਨ:

*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥*

ਸ੍ਰੀ ਅਨੰਦਪੁਰ ਸਾਹਿਬ ਦੀ ਜੰਗ ਵੇਲੇ ਭਾਈ ਘਨੱਈਆ ਜੀ ਵੱਲੋਂ ਵੈਰੀ ਦਲ ਦੇ ਸੈਨਿਕਾਂ ਨੂੰ ਪਾਣੀ ਪਿਲਾਉਣ ਵਾਲੀ ਘਟਨਾ ਤੋਂ ਵੀ ਇਹੋ ਪਰਗਟ ਹੁੰਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਿਰਵੈਰ ਭਾਵਨਾ ਰੱਖਣ ਵਾਲੇ ਸਨ; ਨਹੀਂ ਤਾਂ ਉਹ ਜ਼ਰੂਰ ਭਾਈ ਸਾਹਿਬ ਨੂੰ ਅਜਿਹਾ ਕਰਨ ਤੋਂ ਵਰਜ ਦਿੰਦੇ। ਗੁਰੂ ਜੀ ਨੇ ਕਦੇ ਵੀ ਨਿੱਜੀ ਸਵਾਰਥ ਜਾਂ ਦੁਨਿਆਵੀ ਸ਼ੋਭਾ-ਸ਼ਕਤੀ ਦੀ ਪ੍ਰਾਪਤੀ ਲਈ ਜੰਗ ਨਹੀਂ ਕੀਤੀ। ਜਿੱਤ ਪ੍ਰਾਪਤੀ ਨੂੰ ਵੀ ਉਨ੍ਹਾਂ ਅਕਾਲ ਪੁਰਖ ਦੀ ਬਖਸ਼ਸ਼ ਹੀ ਸਮਝਿਆ:

*ਭਈ ਜੀਤ ਮੇਰੀ॥ ਕ੍ਰਿਪਾ ਕਾਲ ਕੇਰੀ॥* *(ਬਚਿਤ੍ਰ ਨਾਟਕ)*

ਅਜਿਹਾ ਇਸ ਲਈ ਕੀਤਾ ਤਾਂ ਜੋ ਜਿੱਤ ਨਾਲ ਵਧਿਆ ਹੋਇਆ ਮਨੋਬਲ ਬੁਰਾਈ ਦੇ ਰਾਹ ਨਾ ਪੈ ਜਾਵੇ। ਮੈਦਾਨ-ਏ-ਜੰਗ ਵਿਚ ਅਕਾਲ ਪੁਰਖ ਦੀ ਭੈਅ-ਭਾਵਨੀ ਹੀ ਖਾਲਸੇ ਨੂੰ ਨਿਆਂਕਾਰੀ ਬਣਾਉਂਦੀ ਹੈ। ਤਾਂਹੀ ਤਾਂ ਗੁਰੂ ਜੀ ਉਨ੍ਹਾਂ ਸੂਰਮਿਆਂ ਨੂੰ ਧੰਨਤਾ ਦੇ ਲਾਇਕ ਸਮਝਦੇ ਹਨ, ਜਿਹੜੇ ਯੁੱਧ ਸਮੇਂ ਵੀ ਅਕਾਲ ਪੁਰਖ ਨੂੰ ਯਾਦ ਰੱਖਦੇ ਹਨ:

*ਧੰਨਿ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁੱਧੁ ਬਿਚਾਰੈ॥ (ਕ੍ਰਿਸ਼ਨਾਵਤਾਰ)*

ਗੁਰੂ ਜੀ ਦੀ ਮਨੋਬਿਰਤੀ ਮੱਲੋਮੱਲੀ ਜੰਗਾਂ-ਯੁੱਧਾਂ ਵਿਚ ਉਲਝਣ ਵਾਲੀ ਬਿਲਕੁਲ ਨਹੀਂ ਸੀ। ਸਾਰੀਆਂ ਜੰਗਾਂ ਵਿਚ ਪਹਿਲ ਹਮੇਸ਼ਾ ਮੁਗ਼ਲ ਫੌਜ ਜਾਂ ਪਹਾੜੀ ਰਾਜਿਆਂ ਵੱਲੋਂ ਹੁੰਦੀ ਰਹੀ, ਪਰ ਗੁਰੂ ਜੀ ਨੇ ਕਦੇ ਵੀ ਪਹਿਲ ਨਹੀਂ ਕੀਤੀ। ਇਸ ਅਸੂਲ ਨੂੰ ਉਨ੍ਹਾਂ ਨੇ ਬਿਖੜੇ ਵੇਲੇ ਵੀ ਦ੍ਰਿੜ੍ਹਤਾ ਸਹਿਤ ਕਾਇਮ ਰੱਖਿਆ। ਗੁਰੂ ਜੀ ਦਾ ਇਹ ਦ੍ਰਿੜ੍ਹ ਵਿਸ਼ਵਾਸ ਸੀ ਕਿ ਜਾਬਰ ਨੂੰ ਸਿੱਧੇ ਰਾਹ ਉਤੇ ਲਿਆਉਣ ਲਈ ਤਲਵਾਰ ਦੀ ਵਰਤੋਂ ਤਦ ਹੀ ਜਾਇਜ਼ ਹੈ, ਜਦ ਸਾਰੇ ਹੀਲੇ-ਵਸੀਲੇ ਨਾਕਾਮ ਹੋ ਜਾਣ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*

*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ॥* *(ਜ਼ਫ਼ਰਨਾਮਾ)*

ਭਾਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਯੁੱਧ ਲਈ ਕਦੇ ਪਹਿਲ ਨਹੀਂ ਕੀਤੀ, ਪਰ ਵੈਰੀ ਵੱਲੋਂ ਹੋਏ ਹਰ ਹਮਲੇ ਦਾ ਉਨ੍ਹਾਂ ਹਮੇਸ਼ਾ ਹੀ ਮੂੰਹ ਤੋੜਵਾਂ ਜਵਾਬ ਦਿੱਤਾ। ਉਸ ਸਮੇਂ ਉਨ੍ਹਾਂ ਵੈਰੀ ਦਲ ਦੀ ਫੌਜੀ ਗਿਣਤੀ ਜਾਂ ਸਮਰੱਥਾ ਦੀ ਪਰਵਾਹ ਵੀ ਨਹੀਂ ਕੀਤੀ। ਸਾਹਸ ਤੇ ਹੌਸਲੇ ਨਾਲ ਸੀਮਤ ਸਾਧਨਾਂ ਦੇ ਹੁੰਦੇ ਹੋਏ ਵੀ ਉਨ੍ਹਾਂ ਪਹਾੜੀ ਰਾਜਿਆਂ ਅਤੇ

ਮੁ.ਗਲ ਫੌਜਾਂ ਨਾਲ ਹੋਏ ਯੁੱਧਾਂ ਵਿਚ ਜਿੱਤ ਪ੍ਰਾਪਤ ਕੀਤੀ। ਦ੍ਰਿੜ੍ਹ ਨਿਸਚੇ ਸਦਕਾ ਜਿੱਤ ਹਰ ਪੜਾਅ 'ਤੇ ਉਨ੍ਹਾਂ ਦੇ ਪੈਰ ਚੁੰਮਦੀ ਰਹੀ, ਕਿਉਂਕਿ ਉਨ੍ਹਾਂ ਦਾ ਵਿਸ਼ਵਾਸ ਸੀ:

*ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ॥*

*(ਚੰਡੀ ਚਰਿਤ੍ਰ)*

ਇਤਿਹਾਸ ਤੋਂ ਪਤਾ ਲੱਗਦਾ ਹੈ ਕਿ ਯੁੱਧ ਸੰਬੰਧੀ ਗੁਰੂ ਜੀ ਦਾ ਨਜ਼ਰੀਆ ਬਿਲਕੁਲ ਸਪਸ਼ਟ ਸੀ ਕਿ ਵੈਰੀ ਦੀ ਈਨ ਨਹੀਂ ਮੰਨਣੀ, ਹਥਿਆਰ ਨਹੀਂ ਸੁੱਟਣੇ, ਮਰਨਾ ਪ੍ਰਵਾਨ ਹੈ ਪਰ ਪਿੱਠ ਨਹੀਂ ਦਿਖਾਉਣੀ। ਉਨ੍ਹਾਂ ਨੇ ਇਕ ਸਿੰਘ ਵਿਚ ਸਵਾ-ਸਵਾ ਲੱਖ ਦੇ ਬਰਾਬਰ ਹੋਣ ਦਾ ਅਹਿਸਾਸ ਪੈਦਾ ਕੀਤਾ। ਇਹੋ ਕਾਰਨ ਹੈ ਕਿ ਭੀੜ ਪੈਣ ਉੱਤੇ ਇਕੱਲੇ ਇਕੱਲੇ ਸਿੰਘ ਨੇ ਜਾਬਰ ਦਲ ਦਾ ਡਟ ਕੇ ਮੁਕਾਬਲਾ ਕੀਤਾ ਅਤੇ ਰਣ-ਤੱਤੇ ਵਿਚ ਸ਼ਹੀਦ ਹੋਣ ਨੂੰ ਪੁੰਨ-ਕਰਮ ਸਮਝਿਆ। ਉਨ੍ਹਾਂ ਦੇ ਹਿਰਦੇ ਅੰਦਰ ਦਸਮੇਸ਼ ਪਿਤਾ ਜੀ ਦੀ ਇਹ ਧੁਨੀ ਲਗਾਤਾਰ ਗੂੰਜਦੀ ਰਹੀ:

*ਜਬ ਆਵ ਕੀ ਅਉਧ ਨਿਦਾਨ ਬਨੈ*
*ਅਤ ਹੀ ਰਨ ਮੈ ਤਬ ਜੂਝ ਮਰੋਂ॥* *(ਚੰਡੀ ਚਰਿਤ੍ਰ)*

ਗੁਰੂ ਜੀ ਵੱਲੋਂ ਖਾਲਸੇ ਨੂੰ ਯੁੱਧ ਦੇ ਦੌਰਾਨ ਜ਼ਬਤ ਵਿਚ ਰਹਿਣ ਦੇ ਸਖਤ ਆਦੇਸ਼ ਸਨ ਕਿ ਮਜ਼ਲੂਮ, ਮਾਸੂਮ ਅਤੇ ਅਬਲਾ ਉਤੇ ਹੱਥ ਨਹੀਂ ਚੁੱਕਣਾ, ਸ਼ਰਨ ਆਏ ਵੈਰੀ ਨੂੰ ਦੁਰਕਾਰਨਾ ਨਹੀਂ, ਨਿਰਦੋਸ਼ ਨੂੰ ਮਾਰਨਾ ਨਹੀਂ ਅਤੇ ਬਿਨਾਂ ਚੇਤਾਵਨੀ ਪਿੱਠ ਪਿੱਛੋਂ ਵਾਰ ਨਹੀਂ ਕਰਨਾ। ਉਨ੍ਹਾਂ ਖਾਲਸੇ ਨੂੰ ਨਿਹੱਥੇ ਅਤੇ ਕਮਜ਼ੋਰ (ਜੋ ਲੜਨ ਦੇ ਕਾਬਲ ਨਾ ਹੋਵੇ) ਉੱਤੇ ਵਾਰ ਕਰਨ ਤੋਂ ਵੀ ਵਰਜਿਆ। 'ਜ਼ਫਰਨਾਮਾ' ਵਿਚ ਉਨ੍ਹਾਂ ਔਰੰਗਜ਼ੇਬ ਵੱਲੋਂ ਕਮਜ਼ੋਰਾਂ ਉਤੇ ਜਬਰ ਕਰਨ ਦੀ ਘੋਰ ਨਿੰਦਾ ਕੀਤੀ ਹੈ:

*ਮਜ਼ਨ ਤੇ.ਗ ਬਰ ਖ਼ੂਨਿ ਕਸ ਬੇ ਦਿਰੇ.ਗ॥*
*ਤੁਰਾ ਨੀਜ਼ ਖ਼ੂੰ ਚਰਖ ਰੇਜ਼ਦ ਬ ਤੇ.ਗ॥੬੯॥*
*ਤੂ .ਗਾਫਿਲ ਮਸ਼ਉ ਮਰਦਿ ਯਜ਼ਦਾਂ ਹਿਰਾਸ॥*
*ਕਿ ਓ ਬੇ ਨਿਆਜ਼ ਅਸਤ ਉ ਬੇਸਿਪਾਸ॥੭੦॥* *(ਜ਼.ਫਰਨਾਮਾ)*

ਅਰਥਾਤ ਤੂੰ ਨਿਰਦਈ ਹੋ ਕੇ ਕਿਸੇ ਨਿਰਦੋਸ਼ ਦਾ ਖ਼ੂਨ ਕਰਨ ਲਈ ਤਲਵਾਰ ਨਾ ਚਲਾ ਕਿਉਂਕਿ ਰੱਬੀ-ਸ਼ਕਤੀ ਗੈਬੀ ਤਲਵਾਰ ਨਾਲ ਤੇਰਾ ਵੀ ਖ਼ੂਨ ਡੋਲ੍ਹੇਗੀ।੬੯।

ਤੂੰ ਰੱਬ ਦੇ ਖੌਫ ਤੋਂ ਗਾਫ਼ਲ (ਅਣਗਹਿਲਾ) ਨਾ ਹੋ ਅਤੇ ਰੱਬ ਦੇ ਬੰਦਿਆਂ ਨੂੰ ਹਰਾਸ ਨਾ ਕਰ, ਕਿਉਂਕਿ ਉਹ ਬੇਪਰਵਾਹ ਹੈ ਅਤੇ ਖੁਸ਼ਾਮਦ ਤੋਂ ਮੁਕਤ ਹੈ।੭੦।

ਗੁਰੂ ਨਾਨਕ ਸਾਹਿਬ ਦਾ ਵੀ ਫਰਮਾਨ ਹੈ ਕਿ ਜੇ ਜਾਬਰ ਵਿਅਕਤੀ ਕਮਜ਼ੋਰਾਂ ਉਤੇ ਜ਼ੁਲਮ ਕਰੇ ਤਾਂ ਇਹ ਨਿੰਦਣਯੋਗ ਹੈ, ਪਰ ਜੇ ਮੁਕਾਬਲਾ ਬਰਾਬਰ ਦੇ ਨਾਲ ਹੋਵੇ ਤਾਂ ਕੋਈ ਇਤਰਾਜ਼ ਨਹੀਂ:

*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥* *(ਪੰਨਾ ੩੬੦)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯੁੱਧ-ਮਰਯਾਦਾ ਮਾਨਵੀ ਅਸੂਲਾਂ ਅਤੇ ਇਖ਼ਲਾਕੀ ਕਦਰਾਂ-ਕੀਮਤਾਂ ਉੱਤੇ ਅਧਾਰਤ ਸੀ। ਇਸ ਲਈ ਇਤਿਹਾਸ ਵਿਚ ਅਜਿਹੀ ਕੋਈ ਵੀ ਘਟਨਾ ਨਹੀਂ ਮਿਲਦੀ, ਜਦ ਗੁਰੂ ਜੀ ਦੇ ਸੰਤ-ਸਿਪਾਹੀਆਂ ਨੇ ਨਿਰਦੋਸ਼ ਲੋਕਾਂ ਨੂੰ ਲੁੱਟਿਆ-ਮਾਰਿਆ ਹੋਵੇ; ਜਾਂ ਕਿਸੇ ਇਸਤਰੀ ਨਾਲ ਦੁਰ-ਵਿਵਹਾਰ ਕੀਤਾ ਹੋਵੇ। ਇਕ ਵਾਰ ਗੁਰੂ ਜੀ ਨੂੰ ਸਿੱਖਾਂ ਨੇ ਪੁੱਛਿਆ ਕਿ ਮੁਸਲਮਾਨ ਸਿਪਾਹੀ, ਹਿੰਦੂ ਇਸਤਰੀਆਂ ਦੀ ਬੇਪਤੀ ਕਰਦੇ ਹਨ ਪਰ ਸਿੱਖਾਂ ਨੂੰ ਇਸ ਦਾ ਜਵਾਬੀ ਬਦਲਾ ਲੈਣ ਤੋਂ ਕਿਉਂ ਵਰਜਿਆ ਜਾਂਦਾ ਹੈ? ਤਾਂ ਗੁਰੂ ਜੀ ਨੇ ਸ਼ੰਕਾ ਨਵਿਰਤ ਕਰਦਿਆਂ ਜਵਾਬ ਦਿੱਤਾ ਕਿ ਮੈਂ ਖਾਲਸਾ ਪੰਥ ਨੂੰ ਬੁਰਾਈਆਂ (ਕਲਮਲ) ਤੋਂ ਉੱਚੇ ਰੱਖਣਾ ਚਾਹੁੰਦਾ ਹਾਂ। ਕਵੀ ਸੰਤੋਖ ਸਿੰਘ ਦੇ ਸ਼ਬਦਾਂ ਵਿਚ:-

*ਸੁਨਿ ਸਤਿਗੁਰ ਬੋਲੇ ਤਿਸ ਬੇਰੇ। ਹਮ ਲੇ ਜਾਨੋ ਪੰਥ ਉਚੇਰੇ।*
*ਨਹੀਂ ਅਧੋਗਤਿ ਬਿਖੈ ਪੁਚਾਵੈਂ। ਯਾਂ ਤੇ ਕਲਮਲ ਕਰਨ ਹਟਾਵੈਂ।੧੯।*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਯੁੱਧ ਦੇ ਇਸ ਇਖਲਾਕੀ ਮਿਆਰ ਦਾ ਪ੍ਰਭਾਵ ਅਠਾਰ੍ਹਵੀਂ ਸਦੀ ਦੇ ਸਿੱਖ ਸੰਘਰਸ਼ ਸਮੇਂ ਵੀ ਕਾਇਮ ਰਿਹਾ। ਅਹਿਮਦ ਸ਼ਾਹ ਅਬਦਾਲੀ ਦੇ ਸੱਤਵੇਂ ਹਮਲੇ ਦਾ ਚਸ਼ਮਦੀਦ ਲਿਖਾਰੀ 'ਕਾਜ਼ੀ ਨੂਰ ਮੁਹੰਮਦ' ਆਪਣੇ ਜੰਗਨਾਮੇ ਵਿਚ ਸਿੰਘਾਂ ਨੂੰ 'ਸਗ' (ਕੁੱਤੇ) ਲਿਖਦਾ ਹੋਇਆ ਵੀ ਉਨ੍ਹਾਂ ਦੇ ਉੱਚੇ ਇਖ਼ਲਾਕ ਦੀ ਪਰਸੰਸਾ ਕਰਨੋਂ ਨਹੀਂ ਰਹਿੰਦਾ। ਸ. ਕਰਮ ਸਿੰਘ ਹਿਸਟੋਰੀਅਨ ਦੁਆਰਾ 'ਜੰਗਨਾਮੇ' ਦੇ ਪੰਜਾਬੀ ਤਰਜਮੇ ਅਨੁਸਾਰ ਕਾਜ਼ੀ ਦਾ ਕਹਿਣਾ ਹੈ:

"ਇਹ (ਸਿੱਖ) ਨਮਰਦ ਨੂੰ (ਜੋ ਲੜਾਈ ਵਿਚ ਹਥਿਆਰ ਸੁੱਟ ਦੇਵੇ) ਕਦੇ ਵੀ ਨਹੀਂ ਮਾਰਦੇ, ਨਾ ਹੀ ਨੱਸੇ ਜਾਂਦੇ ਨੂੰ ਵਲਦੇ ਹਨ। ਨਾ ਹੀ ਕਿਸੇ ਤ੍ਰੀਮਤ ਦਾ ਗਹਿਣਾ ਜਾਂ ਰੁਪਇਆ ਲੁੱਟਦੇ ਹਨ ਭਾਵੇਂ ਸਵਾਣੀ ਹੋਵੇ, ਭਾਵੇਂ ਗੋਲੀ ਬਾਂਦੀ। ਇਨ੍ਹਾਂ ਵਿਚ ਵਿਭਚਾਰ ਵੀ ਨਹੀਂ, ਨਾ ਹੀ ਇਹ ਚੋਰੀ ਕਰਦੇ ਹਨ।"*

ਅੰਤ ਵਿਚ ਅਸੀਂ ਕਹਿ ਸਕਦੇ ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਐਸੇ ਜਰਨੈਲ ਅਤੇ ਉੱਚ ਕੋਟੀ ਦੇ ਨੀਤੀਵਾਨ ਹੋਏ ਹਨ, ਜਿਨ੍ਹਾਂ ਨੇ ਜ਼ਿੰਦਗੀ ਭਰ ਹੱਕ, ਸੱਚ ਤੇ ਇਨਸਾਫ਼ ਲਈ ਸੰਘਰਸ਼ ਕੀਤਾ ਅਤੇ ਦੱਬੇ-ਕੁਚਲੇ ਲੋਕਾਂ ਨੂੰ ਅਣਖ ਨਾਲ ਜੀਣਾ ਸਿਖਾਇਆ। ਉਨ੍ਹਾਂ ਨੇ ਹਥਿਆਰਬੰਦ ਸੰਘਰਸ਼ ਦੁਆਰਾ ਜਿੱਥੇ ਜਬਰ-ਜ਼ੁਲਮ ਦੀ ਹਨੇਰੀ ਨੂੰ ਠੱਲ੍ਹ ਪਾਈ, ਉਥੇ ਯੁੱਧ ਦੌਰਾਨ ਉੱਚੇ ਇਖ਼ਲਾਕੀ ਮਿਆਰ ਨੂੰ ਵੀ ਕਾਇਮ ਰੱਖਿਆ। ਉਨ੍ਹਾਂ ਦੇ ਸੰਘਰਸ਼ਮਈ ਜੀਵਨ ਦਾ ਸੁਨਹਿਰੀ ਇਤਿਹਾਸ ਹਮੇਸ਼ਾ ਲਈ ਮਨੁੱਖਤਾ ਦਾ ਮਾਰਗ-ਦਰਸ਼ਨ ਕਰਦਾ ਰਹੇਗਾ।

---

*ਹੀਰਾ ਸਿੰਘ ਦਰਦ (ਸੰਪਾ:)* ਸ. ਕਰਮ ਸਿੰਘ ਹਿਸਟੋਰੀਅਨ ਇਤਿਹਾਸਿਕ *ਖੋਜ, ਭਾਗ ਤੀਜਾ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੫, ਪੰਨਾ ੧੨੧.*

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ

*-ਡਾ. ਧਰਮ ਸਿੰਘ**

ਸਾਹਿਤ ਰਚਨਾ ਅਤੇ ਇਸ ਦੀ ਕਦਰਦਾਨੀ ਗੁਰੂ ਘਰ ਦਾ ਸ਼ੇਵਾ (ਵਡਿਆਈ) ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਬਾਣੀ ਆਈ ਅਤੇ ਇਸ ਦੀ ਪੈਰਵੀ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਅਤੇ ਫਿਰ ਨੌਵੇਂ ਪਾਤਸ਼ਾਹ, ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਸ ਖੇਤਰ ਵਿਚ ਆਪਣਾ ਯੋਗਦਾਨ ਪਾਇਆ। ਬਾਣੀਕਾਰ ਗੁਰੂ ਸਾਹਿਬਾਨ ਦੀ ਸਾਹਿਤ ਸਾਧਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਸਾਂਭੀ ਪਈ ਹੈ। ਏਸੇ ਬਾਣੀ ਵਿਚ ਸ਼ਬਦ, ਪੋਥੀ ਅਤੇ ਗੁਰਬਾਣੀ ਦੀ ਮਹਿਮਾ ਹੈ ਅਤੇ ਫੇਰ ਏਸ ਸ਼ਬਦ ਨੂੰ ਇਸ਼ਟ ਜਾਂ ਗੁਰੂ ਪਦਵੀ ਦੇਣੀ ਆਪਣੇ-ਆਪ ਵਿਚ ਸਬੂਤ ਹੈ ਕਿ ਗੁਰੂ-ਘਰ ਵਿਚ ਸਾਹਿਤ ਦੀ ਕਿੰਨੀ ਵਡਿਆਈ ਹੈ। ਏਸੇ ਲੜੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਉਂਦੇ ਹਨ, ਜਿਨ੍ਹਾਂ ਦੀ ਸਮੁੱਚੀ ਰਚਨਾ ਦਸਮ ਗ੍ਰੰਥ ਦੇ ਰੂਪ ਵਿਚ ਪ੍ਰਾਪਤ ਹੈ। ਨਿਰਸੰਦੇਹ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਹੁ-ਪੱਖੀ ਸ਼ਖ਼ਸੀਅਤ ਸਨ। ਉਹ ਨਾ-ਕੇਵਲ ਇਕ ਧਾਰਮਿਕ ਨੇਤਾ, ਸੁਯੋਗ ਸੈਨਾਪਤੀ, ਸੰਤ ਸਿਪਾਹੀ ਹੀ ਸਨ, ਸਗੋਂ ਇਕ ਪ੍ਰਤਿਭਾਵਾਨ ਬ੍ਰਜ ਭਾਸ਼ਾ, ਪੰਜਾਬੀ ਅਤੇ ਫ਼ਾਰਸੀ ਦੇ ਕਵੀ ਵੀ ਸਨ। ਗੁਰਬਾਣੀ ਦੇ ਰੂਪ ਵਿਚ ਜੋ ਸਾਹਿਤਕ ਖ਼ਜ਼ਾਨਾ ਗੁਰੂ ਜੀ ਤਕ ਪਹੁੰਚਿਆ, ਉਸ ਤੋਂ ਉਨ੍ਹਾਂ ਨੇ ਸਾਹਿਤ ਦੀ ਸ਼ਕਤੀ ਨੂੰ ਭਾਂਪ ਲਿਆ ਸੀ ਅਤੇ ਏਸ ਸ਼ਕਤੀ ਨੂੰ ਹੋਰ ਵਿਸਤਾਰ ਦੇ ਕੇ ਉਹ ਇਸ ਨੂੰ ਇਕ ਕ੍ਰਾਂਤੀ ਦੇ ਰੂਪ ਵਿਚ ਵਰਤਣਾ ਚਾਹੁੰਦੇ ਸਨ। ਏਸੇ ਕ੍ਰਾਂਤੀ ਨੇ ਜਿਸ ਤਰ੍ਹਾਂ ਅਧਮੋਏ ਹੋਏ ਹਿੰਦੁਸਤਾਨ ਵਿਚ ਜਾਨ ਪਾਈ, ਉਹ ਇਤਿਹਾਸ ਦੇ ਪੰਨਿਆਂ ਉੱਪਰ ਦਰਜ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪੰਜਾਬ ਦੇ ਸਾਹਿਤ ਅਤੇ ਭਾਸ਼ਾ ਨੂੰ ਦੇਣ ਕਈ ਰੂਪਾਂ ਅਤੇ ਰੰਗਾਂ ਵਿਚ ਹੈ ਜਿਨ੍ਹਾਂ ਦੇ ਕੁਝ ਉੱਭਰਵੇਂ ਪੱਖ ਹਨ:

੧.ਗੁਰੂ ਜੀ ਦਾ ਆਪਣਾ ਕਵਿਤਵ
੨.ਦਰਬਾਰੀ ਕਵੀਆਂ ਦੀ ਸਰਪ੍ਰਸਤੀ
੩.ਲਿਖਾਰੀਆਂ ਤੇ ਖੁਸ਼ਨਵੀਸਾਂ ਦੀ ਕਦਰਦਾਨੀ
੪.ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੁਨਰ-ਸੰਪਾਦਨ

ਇਸ ਲੇਖ ਵਿਚ ਅਸੀਂ ਕੇਵਲ ਉਨ੍ਹਾਂ ਦੇ ਦਰਬਾਰੀ ਕਵੀਆਂ ਦੀ ਸਰਪ੍ਰਸਤੀ ਦੀ ਗੱਲ ਹੀ ਕਰਨੀ ਹੈ। ਗੁਰੂ ਜੀ ਵੱਲੋਂ ਦਰਬਾਰੀ ਕਵੀਆਂ ਦੀ ਸਰਪ੍ਰਸਤੀ ਦੀ ਗੱਲ ਸਰਬ-ਵਿਖਿਆਤ ਹੈ ਅਤੇ ਪੁਰਾਣੇ ਸਮੇਂ ਤੋਂ ਹੀ ਇਤਿਹਾਸਕਾਰ ਇਸ ਦਾ ਬਖਾਨ ਕਰਦੇ ਆ ਰਹੇ ਹਨ। ਗੁਰਗੱਦੀ ਸੰਕਲਪ ਦੇ ਤਿੰਨ ਵਰ੍ਹੇ ਪਿੱਛੋਂ ਹੀ ਉਨ੍ਹਾਂ ਨੇ ਸਿੱਖਾਂ ਵੱਲ ਹੁਕਮਨਾਮੇ ਲਿਖ ਕੇ ਭੇਜੇ ਕਿ ਜੋ ਵੀ ਚੰਗਾ ਲਿਖਾਰੀ ਸਿੱਖ ਹੋਵੇ ਉਸ ਨੂੰ ਸ੍ਰੀ ਅਨੰਦਪੁਰ

**ਪ੍ਰੋਫੈਸਰ ਤੇ ਸਾਬਕਾ ਮੁਖੀ, ਪੰਜਾਬੀ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ।
ਮੋ: +੯੧੯੮੮੮੯-੩੯੮੦੮*

ਸਾਹਿਬ ਭੇਜ ਦਿੱਤਾ ਜਾਵੇ।[੧] ਇਸ ਸੱਦੇ ਉੱਤੇ ਬਹੁਤ ਸਾਰੇ ਕਵੀ ਅਤੇ ਲਿਖਾਰੀ ਗੁਰੂ-ਦਰਬਾਰ ਵਿਚ ਆਉਣ ਲੱਗੇ। ਇਨ੍ਹਾਂ ਕਵੀਆਂ ਦੀ ਗਿਣਤੀ ਖੋਜਕਾਰਾਂ ਨੇ ਵੱਖ-ਵੱਖ ਦੱਸੀ ਹੈ। ਇਹ ਸ਼ਾਇਦ ਇਸ ਕਰਕੇ ਹੈ ਕਿ ਕਈ ਕਵੀ ਚੱਕਰਵਰਤੀ ਸਨ। ਅੱਜ ਏਥੇ ਤੇ ਕੱਲ ਕਿਸੇ ਹੋਰ ਅਮੀਰ ਵਜ਼ੀਰ ਕੋਲ। ਮਹਿਮਾ ਪ੍ਰਕਾਸ਼ ਅਤੇ ਗੁਰਪ੍ਰਤਾਪ ਸੂਰਜ ਗ੍ਰੰਥ ਅਦਿ ਪੁਰਾਤਨ ਇਤਿਹਾਸਿਕ ਗ੍ਰੰਥਾਂ ਵਿਚ ਕਈ ਕਵੀਆਂ ਦੇ ਨਾਮ ਆਏ ਹਨ। ਇਨ੍ਹਾਂ ਸਰੋਤਾਂ ਅਤੇ ਹੋਰ ਗਵਾਹੀਆਂ ਦੀ ਮਦਦ ਨਾਲ ਜੋ ਗਿਣਤੀ ਵਿਦਵਾਨਾਂ ਦੱਸੀ ਹੈ, ਉਹ ਬਵਿੰਜਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਇਹ ਗਿਣਤੀ ਅਤੇ ਨਾਂ ਮਹਾਨ ਕੋਸ਼ ਵਿਚ ਦਿੱਤੇ ਹਨ।[੨] ਇਨ੍ਹਾਂ ਬਵਿੰਜਾ ਵਿੱਚੋਂ ਕੁਝ ਨਾਮ ਇਹ ਹਨ: ਉਦੈ ਸਿੰਘ, ਅੰਮ੍ਰਿਤ ਰਾਇ ਲਾਹੌਰੀ, ਅਣੀ ਰਾਇ, ਆਲਮ, ਬਿਧੀ ਚੰਦ, ਬ੍ਰਿਖਾ, ਚਾਂਦ, ਹੰਸ ਰਾਜ ਰਾਇਪੁਰੀ, ਗੁਪਾਲ ਕੁੰਵਰੇਸ਼, ਟਹਿਕਣ, ਤਨਸੁਖ, ਸੁਖਦੇਵ, ਭਾਈ ਨੰਦ ਲਾਲ, ਚੰਦਰ ਸੈਨ ਸੈਨਾਪਤਿ, ਹੀਰ ਭੱਟ, ਸੁਦਾਮਾ, ਧਿਆਨ ਸਿੰਘ, ਧਰਮ ਸਿੰਘ, ਧੰਨਾ ਸਿੰਘ, ਮਥੁਰਾ ਦਾਸ, ਜੈਮਲ, ਹੁਸੈਨ ਅਲੀ, ਅਤੇ ਭਾਈ ਚੌਪਾ ਸਿੰਘ ਆਦਿ।[੩] ਗੁਰੂ ਸਾਹਿਬ ਕੁਝ ਸਮਾਂ ਪਾਉਂਟਾ ਸਾਹਿਬ ਵਿਖੇ ਵੀ ਰਹੇ ਜੋ ਜਮਨਾ ਕਿਨਾਰੇ ਰਮਣੀਕ ਵਾਦੀਆਂ ਵਿਚ ਵੱਸਿਆ ਹੋਇਆ ਹੈ। ਦੱਸਿਆ ਜਾਂਦਾ ਹੈ ਕਿ ਗੁਰੂ ਸਾਹਿਬ ਨੇ ਆਪਣੀ ਪ੍ਰਸਿੱਧ ਬਾਣੀ ਜਾਪੁ ਸਾਹਿਬ ਇੱਥੇ ਹੀ ਰਚੀ ਸੀ। ਇੱਥੇ ਵੀ ਕਵੀ ਦਰਬਾਰ ਸੱਜਦੇ ਅਤੇ ਬੌਧਿਕ ਚਰਚਾਵਾਂ ਹੁੰਦੀਆਂ। ਵਧੇਰੇ ਸਮਾਂ ਗੁਰੂ ਜੀ ਦਾ ਸ੍ਰੀ ਅਨੰਦਪੁਰ ਸਾਹਿਬ ਹੀ ਬੀਤਿਆ। ਇੰਜ ਪਾਉਂਟਾ ਸਾਹਿਬ ਅਤੇ ਸ੍ਰੀ ਅਨੰਦਪੁਰ ਸਾਹਿਬ ਦੋ ਵੱਡੇ ਸਾਹਿਤਕ ਕੇਂਦਰ ਬਣ ਗਏ ਸਨ। ਗੁਰੂ-ਦਰਬਾਰ ਵਿਚ ਪੈਦਾ ਹੋਇਆ ਬੌਧਿਕ ਅਤੇ ਸਾਹਿਤਕ ਸਰਮਾਇਆ ਇੰਨਾ ਜਮ੍ਹਾਂ ਹੋ ਗਿਆ ਕਿ ਇਸ ਦਾ ਭਾਰ ਨੌ ਮਣ ਨੂੰ ਪੁੱਜ ਗਿਆ ਜਿਸ ਨੂੰ 'ਵਿਦਿਆਸਰ' ਜਾਂ 'ਵਿਦਿਆਸਾਗਰ' ਦਾ ਨਾਂ ਦਿੱਤਾ ਗਿਆ। ਅਫ਼ਸੋਸ ਕਿ ਇਹ ਸਾਰਾ ਸਰਮਾਇਆ ਗੁਰੂ ਜੀ ਵੱਲੋਂ ਸ੍ਰੀ ਅਨੰਦਪੁਰ ਸਾਹਿਬ ਛੱਡਣ ਵੇਲੇ ਸਰਸਾ ਨਦੀ ਕੰਢੇ ਹੋਈ ਜੰਗ ਵਿਚ ਨਸ਼ਟ ਹੋ ਗਿਆ ਅਤੇ ਅੱਜ ਇਹ ਖਿੰਡਰੇ-ਪੁੰਡਰੇ ਰੂਪ ਵਿਚ ਪ੍ਰਤਿਲਿਪੀਆਂ ਦੇ ਰੂਪ ਵਿਚ ਹੀ ਉਪਲੱਬਧ ਹੈ। ਫਿਰ ਵੀ ਜੋ ਕੁਝ ਮਿਲਦਾ ਹੈ, ਉਸ ਦਾ ਜ਼ਿਕਰ ਜ਼ਰੂਰੀ ਭਾਸਦਾ ਹੈ।

ਅਣੀ ਰਾਇ ਦਾ ਜੰਗਨਾਮਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰਮੁਖੀ ਅਤੇ ਦੇਵਨਾਗਰੀ ਵਿਚ ਛਪਿਆ ਹੋਇਆ ਮਿਲਦਾ ਹੈ। ਭਾਈ ਨੰਦ ਲਾਲ ਜੀ ਦੀਆਂ ਗ਼ਜ਼ਲਾਂ, ਜ਼ਿੰਦਗੀਨਾਮਾ, ਤੌਸੀਫ਼-ਓ-ਸਨਾ, ਗੰਜਨਾਮਾ, ਜੋਤ ਬਿਗਾਸ ਅਤੇ ਰਹਿਤਨਾਮਾ ਡਾ. ਗੰਡਾ ਸਿੰਘ ਵੱਲੋਂ ਇਕ ਹੀ ਸੰਪਾਦਿਤ ਪੁਸਤਕ ਭਾਈ ਨੰਦ ਲਾਲ ਗ੍ਰੰਥਾਵਲੀ ਵਿਚ ਮਿਲਦੀਆਂ ਹਨ।[੪] ਦਰਬਾਰੀ ਕਵੀਆਂ ਵਿੱਚੋਂ ਭਾਈ ਨੰਦ ਲਾਲ ਸਭ ਤੋਂ ਵੱਧ ਆਲਮ ਫ਼ਾਜ਼ਲ ਅਤੇ ਬਿਹਤਰੀਨ ਸ਼ਾਇਰ ਸਨ। ਇਸ ਦੇ ਵੱਡੇ-ਵਡੇਰੇ ਅੱਜ ਕੱਲ ਦੇ ਅਫ਼ਗਾਨਿਸਤਾਨ ਦੇ ਸ਼ਹਿਰ ਗਜ਼ਨੀ ਦੇ ਰਹਿਣ ਵਾਲੇ ਸਨ। ਇਸ ਲਈ ਇਨ੍ਹਾਂ ਨੇ ਅਰਬੀ-ਫ਼ਾਰਸੀ ਦਾ ਡੂੰਘਾ ਅਧਿਐਨ ਕੀਤਾ ਹੋਇਆ ਸੀ। ਪਿਤਾ ਦੇ ਦੇਹਾਂਤ ਤੋਂ ਮਗਰੋਂ ੧੬੫੨ ਈ. ਵਿਚ ਆਪਣੇ ਜੱਦੀ ਘਰ ਮੁਲਤਾਨ ਆ ਗਏ। ਮੁਲਤਾਨ ਦੇ

ਨਵਾਬ ਪਾਸ ਨੌਕਰ ਹੋ ਗਏ ਅਤੇ ਤਰੱਕੀ ਕਰਦੇ-ਕਰਦੇ ਨਾਇਬ ਸੂਬੇਦਾਰ ਦੇ ਅਹੁਦੇ ਤਕ ਪਹੁੰਚ ਗਏ। ਭਾਈ ਨੰਦ ਲਾਲ ਬਾਰੇ ਸਰੂਪ ਦਾਸ ਭੱਲਾ ਨੇ ਆਪਣੀ ਪ੍ਰਸਿੱਧ ਪੁਸਤਕ ਮਹਿਮਾ ਪ੍ਰਕਾਸ਼ ਵਿਚ ਤਿੰਨ ਸਾਖੀਆਂ (ਸਾਖੀਆਂ ਪਾਤਸ਼ਾਹੀ ੧੦ ਵਿਚ ੪,੫,੬) ਵਿਚ ਕੁਝ ਵੇਰਵੇ ਦਿੱਤੇ ਹਨ। ਇਹ ਸ਼ਾਇਦ ੧੬੯੫ ਈ. ਦੀ ਗੱਲ ਹੈ ਕਿ ਆਗਰੇ ਦੇ ਸੂਬੇਦਾਰ ਅਤੇ ਬਾਦਸ਼ਾਹ ਔਰੰਗਜ਼ੇਬ ਦੇ ਪੁੱਤਰ ਬਹਾਦਰ ਸ਼ਾਹ ਨੇ ਇੰਨ੍ਹਾਂ ਦੀ ਲਿਆਕਤ ਵੇਖ ਕੇ ਆਪਣਾ ਮੀਰ ਮੁਨਸ਼ੀ ਨੀਯਤ ਕਰ ਲਿਆ। ਇਕ ਵਾਰੀ ਸ਼ਾਹੀ ਦਰਬਾਰ ਵਿਚ ਕੁਰਾਨ ਸ਼ਰੀਫ ਦੀ ਆਇਤ ਦੇ ਅਰਥਾਂ ਬਾਰੇ ਚਰਚਾ ਚੱਲ ਪਈ, ਪਰ ਔਰੰਗਜ਼ੇਬ ਦੀ ਇਨ੍ਹਾਂ ਅਰਥਾਂ ਨਾਲ ਤਸੱਲੀ ਨਾ ਹੋਈ। ਆਪਣੇ ਪੁੱਤਰ ਬਹਾਦਰ ਸ਼ਾਹ ਨੂੰ ਉਸ ਨੇ ਕੁਝ ਮੁਹਲਤ ਦੇ ਕੇ ਕਿਹਾ ਕਿ ਉਹ ਤੀਜੇ ਪਹਿਰ ਲੱਗਣ ਵਾਲੇ ਦਰਬਾਰ ਵਿਚ ਇਸ ਦੇ ਅਰਥ ਕਰ ਕੇ ਦੱਸੇ। ਉਸ ਨੇ ਵਾਪਸ ਆਕੇ ਭਾਈ ਨੰਦ ਲਾਲ ਨਾਲ ਵਿਚਾਰ ਕੀਤੀ। ਜੋ ਅਰਥ ਭਾਈ ਨੰਦ ਲਾਲ ਨੇ ਦੱਸੇ, ਉਨ੍ਹਾਂ ਨਾਲ ਬਾਦਸ਼ਾਹ ਦੀ ਤਸੱਲੀ ਹੋ ਗਈ। ਬਹਾਦਰ ਸ਼ਾਹ ਨੂੰ ਔਰੰਗਜ਼ੇਬ ਨੇ ਕਿਹਾ ਕਿ ਜੇ ਐਸਾ ਆਲਮ ਫਾਜ਼ਲ ਇਸਲਾਮ ਵਿਚ ਆ ਜਾਵੇ ਤਾਂ ਚੰਗਾ ਹੈ। ਇਸ ਦੀ ਕਨਸੋਅ ਭਾਈ ਸਾਹਿਬ ਤਕ ਪਹੁੰਚ ਗਈ ਅਤੇ ਉਹ ਬਿਨਾ ਕੋਈ ਸਮਾਂ ਗੁਆਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਆ ਗਏ। ਸਰੂਪ ਦਾਸ ਦੇ ਸਬਦਾਂ ਵਿਚ:

*ਪੂਛੀ ਸਾਹ ਨੇ ਤਬ ਸੁਖਨ ਯਹ ਕੀਆ। ਕਿਸੀ ਅਵਰਿ ਯਾ ਤੁਮ ਨੇ ਹੈ ਹਲ ਕੀਆ।*
*ਤਬੀ ਸਹਜਾਦੇ ਅਰਜ ਯੇ ਕਰੀ। ਮੇਰੇ ਮੀਰ ਮੁਨਸ਼ੀ ਮੁਝੇ ਯਹ ਕਹੀ।*
*ਹੁਕਮ ਯਹਿ ਭਇਆ ਜਲਦ ਲਿਆਵੋ ਇਸੇ। ਕੀਆ ਆਨ ਹਾਜਰ ਅਕਲ ਹੈ ਬਸੇ।*
*ਦੇਖਾ ਨਜਰ ਸੋ ਹੈ ਤੋ ਹਿੰਦੂ ਬਡਾ। ਬਢਾਵੋ ਨਹੀ ਸਖਤਿ ਜਾਨਾ ਬਡਾ।*[੫]

ਸਰੂਪ ਦਾਸ ਇਹ ਵੀ ਦੱਸਦਾ ਹੈ ਕਿ ਅੱਜ ਭਾਈ ਨੰਦ ਲਾਲ ਦੀ ਪ੍ਰਸਿੱਧ ਰਚਨਾ ਜ਼ਿੰਦਗੀਨਾਮਾ ਦਾ ਨਾਂ ਵੀ ਗੁਰੂ ਜੀ ਨੇ ਰੱਖਿਆ ਸੀ, ਮੂਲ ਨਾਂ ਤਾਂ ਬੰਦਗੀਨਾਮਾ ਸੀ:

*ਬੰਦਗੀਨਾਮਾ ਕਰ ਤਯਾਰ ਲਿਆਏ ਸਤਿਗੁਰ ਭੇਟ।*
*ਧਰਾ ਨਾਮ ਜਿੰਦਗੀਨਾਮਾ, ਬੰਦਗੀਨਾਮਾ ਮੇਟ।*[੬]

ਮੀਰ ਮੁਸ਼ਕੀ ਅਤੇ ਮੀਰ ਛਬੀਲਾ ਦਾ ਬੀਰ ਕਾਵਿ ਪਉੜੀਆਂ ਗੁਰੂ ਗੋਬਿੰਦ ਸਿੰਘ ਜੀ ਕੀਆਂ ਅਤੇ ਆਲਮ, ਮੰਗਲ, ਕੁੰਵਰੇਸ਼, ਅੰਮ੍ਰਿਤ ਰਾਇ ਅਤੇ ਹੰਸ ਰਾਜ ਆਦਿ ਕਵੀਆਂ ਦੇ ਬੰਦਾਂ ਦੇ ਵਿਕੋਲਿਤਰੇ ਨਮੂਨੇ ਪਿਆਰਾ ਸਿੰਘ ਪਦਮ ਨੇ ਦਿੱਤੇ ਹਨ।[੭]

ਸੈਨਾ ਸਿੰਘ, ਚੰਦਰ ਸੈਨ ਅਤੇ ਸੈਨਾਪਤਿ ਇਕ ਹੀ ਕਵੀ ਦੇ ਨਾਂ ਹਨ। ਬੇਸ਼ੱਕ ਇਸ ਨੇ ਆਪਣਾ ਪ੍ਰਸਿੱਧ ਗ੍ਰੰਥ 'ਗੁਰ ਸੋਭਾ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਤਿੰਨ ਸਾਲ ਬਾਅਦ ਭਾਵ ੧੭੧੧ ਈ. ਵਿਚ ਲਿਖਿਆ ਪਰ ਉਹ ਨਿਰਵਿਵਾਦ ਰੂਪ ਵਿਚ ਗੁਰੂ ਜੀ ਦਾ ਦਰਬਾਰੀ ਕਵੀ ਸੀ।[੮] ਗੁਰੂ-ਦਰਬਾਰ ਵਿਚ ਰਹਿੰਦਿਆਂ ਇਸ ਨੇ ਚਾਣਕਯ ਦੇ ਪ੍ਰਸਿੱਧ ਗ੍ਰੰਥ ਨੀਤੀ ਸ਼ਾਸਤਰ ਦਾ ਭਾਖਾਨੁਵਾਦ ਕੀਤਾ ਸੀ। ਇਸ ਦੀ ਇਕ ਹੋਰ ਰਚਨਾ ਕੜਖੇ ਪਾਤਸ਼ਾਹ ਦਸਵੇਂ ਕੇ ਵੀ ਮਿਲਦਾ ਹੈ। ਟਹਿਕਣ ਜਾਂ ਟਹਿਕਣ ਦਾਸ ਗੁਰੂ-ਦਰਬਾਰ ਦਾ ਇਕ ਹੋਰ ਅਹਿਮ ਨਾਂ ਹੈ। ਇਹ ਚੰਗਾ ਪੜ੍ਹਿਆ-ਲਿਖਿਆ ਅਤੇ

ਸਾਹਿਤਕ ਮੱਸ ਰੱਖਣ ਵਾਲਾ ਆਦਮੀ ਸੀ। ਇਹ ਜਲਾਲਪੁਰ, ਜ਼ਿਲ੍ਹਾ ਗੁਜਰਾਤ ਦਾ ਰਹਿਣ ਵਾਲਾ ਸੀ ਅਤੇ ਰੰਗੀਲ ਦਾਸ ਦਾ ਪੁੱਤਰ ਸੀ। ਸ਼ਬਦ-ਸਲੋਕ ਪੁਸਤਕ ਵਿਚ ਇਸ ਕਵੀ ਦੇ ਬ੍ਰਜ ਭਾਸ਼ਾ ਅਤੇ ਪੰਜਾਬੀ ਦੇ ਕੁਝ ਬੰਦ ਮਿਲਦੇ ਹਨ। ਪਰ ਇਸ ਦਾ ਵਧੇਰੇ ਕੰਮ ਅਨੁਵਾਦ ਵਿਚ ਹੈ। ਵੰਨਗੀ ਲਈ ਵੇਖੋ ਨਿਮਨਲਿਖਤ ਛੰਦ:

*ਲੂੰ-ਲੂੰ ਵਿਚ ਵੱਸਦੀ ਹੈ ਅੱਖੀ ਨਹੀਂ ਦਿਸਦੀ ਹੈ।*
*ਚੁਖਨਾ ਦਿਖਾਲੀ ਨਹੀਂ ਮੈਂ ਅੰਗ ਅੰਗ ਸੀਤੀ ਹੈ। ਰਹਾਉ।*
*ਪੁਛਣ ਸਹੇਲੀਆਂ ਕੀ ਜੋਇ ਕੇ ਇਕੇਲੀਆ,*
*ਆਇ ਵੇਖਾ ਵੇਦਨ ਤੈਨੂੰ ਬਣੀ ਹੈ ਕਿ ਬੀਤੀ ਹੈ।*
*ਆਖਾ ਨੀ ਸਹੇਲੀਓ ਨੀ ਆਖਣ ਦੀ ਗੱਲ ਤੈਨੂੰ*
*ਬੈਣਾਂ ਵਿਚ ਆਵਹਿ ਨਹੀਂ ਨੈਣਾਂ ਲਖ ਲੀਤੀ ਹੈ।*
*ਟਹਿਕਨ ਬਿਹਾਰੀ ਆਵੇ ਵਿਛੋੜੇ ਦੀ ਪੀੜ ਪਾਵੇ*
*ਨੇਹੁ ਦੀ ਅਨੋਖੀ ਗਾਲ ਜਾਣੈ ਜੋ ਸਹੀਤੀ ਹੈ।*[੯]

ਇਹ ਇਕ ਦਿਲਚਸਪ ਪਰ ਉਲੇਖਯੋਗ ਗੱਲ ਹੈ ਕਿ ਕਲਾਸੀਕਲ ਹਿੰਦੂ ਗ੍ਰੰਥਾਂ ਅਤੇ ਉਨ੍ਹਾਂ ਵਿਚਲੇ ਵਿਚਾਰਾਂ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਸਹਿਮਤੀ ਬਿਲਕੁਲ ਨਹੀਂ ਸੀ। ਪਰ ਇਸ ਵਿਚਲੇ ਗਿਆਨ ਅਤੇ ਮਾਨਵ ਹਿਤੈਸ਼ੀ ਗੱਲਾਂ ਕਰ ਕੇ ਉਨ੍ਹਾਂ ਇਨ੍ਹਾਂ ਗ੍ਰੰਥਾਂ ਦੇ ਅਨੁਵਾਦ ਕਰਨ ਵਿਚ ਦਿਲਚਸਪੀ ਦਿਖਾਈ। ਜਿਵੇਂ ਕਿ ਉੱਪਰ ਸੰਕੇਤ ਕੀਤਾ ਗਿਆ ਹੈ ਕਿ ਟਹਿਕਣ ਦਾ ਨਾਂ ਅਨੁਵਾਦ ਵਿਚ ਬੜਾ ਸਿਰਕੱਢਵਾਂ ਹੈ। ਇਸ ਦੀ ਇਕ ਰਚਨਾ ਰਤਨਦਾਮ ਹੈ ਜੋ ਸੰਸਕ੍ਰਿਤ ਗ੍ਰੰਥ ਅਮਰਕੋਸ਼ ਦਾ ਭਾਖਾਨੁਵਾਦ ਹੈ ਇਸ ਦੇ ੨੮ ਪਰਬ ਅਤੇ ੧੪੨੬ ਬੰਦ ਹਨ। ਇਸ ਤੋਂ ਬਿਨ੍ਹਾਂ ਇਸ ਨੇ ਅਸ਼ਵਮੇਧ ਪਰਬ ਦਾ ਵੀ ਭਾਖਾਨੁਵਾਦ ਵੀ ਕੀਤਾ। ਵੱਡ-ਅਕਾਰੀ ਇਸ ਗ੍ਰੰਥ ਦੇ ਕੁੱਲ ੭੩ ਅਧਿਆਇ ਹਨ। ਸਾਕਾ ਨੀਲਾ ਤਾਰਾ ਤੋਂ ਪਹਿਲਾਂ ਸਿੱਖ ਰੈਂਫਰੈਂਸ ਲਾਇਬ੍ਰੇਰੀ ਸ੍ਰੀ ਅੰਮ੍ਰਿਤਸਰ ਵਿਚ ਇਹ ਗ੍ਰੰਥ ਤਿੰਨ ਜਿਲਦਾਂ ਵਿਚ ਪ੍ਰਾਪਤ ਸੀ। ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਦੀ ਲਾਇਬ੍ਰੇਰੀ ਇਸ ਗ੍ਰੰਥ ਦੀਆਂ ਕੁਝ ਪ੍ਰਤਿਲਿਪੀਆਂ ਸੁਰੱਖਿਅਤ ਹਨ, ਜਿਨ੍ਹਾਂ ਵਿੱਚੋਂ ਇਕ ੧੯੭੬ ਬਿ. ੧੯੧੯ ਈ. ਦੀ ਤਿਆਰ ਕੀਤੀ ਹੋਈ ਹੈ। ਦਰਬਾਰੀ ਕਵੀ ਟਹਿਕਣ ਦੇ ਇਸ ਗ੍ਰੰਥ ਨੂੰ ਵਿਧੀਵਤ ਢੰਗ ਨਾਲ ਸੰਪਾਦਿਤ ਕਰ ਕੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਸ੍ਰੀ ਅੰਮ੍ਰਿਤਸਰ ਤੋਂ ੧੯੭੭ ਵਿਚ ਡਾ. ਸੁਰੇਸ਼ ਚੰਦਰ ਬਿਆਲਾ ਨੇ ਪੀਐਚ.ਡੀ. ਦੀ ਡਿਗਰੀ ਹਾਸਲ ਕੀਤੀ ਸੀ। ਟਹਿਕਣ ਦੇ ਇਸ ਅਨੁਵਾਦ ਤੋਂ ਬਿਨਾ ਹਿਤੋਪਦੇਸ਼, ਚਿਤਰਬਿਲਾਸ, ਚਾਣਕਯ ਦਾ ਨੀਤੀ ਸ਼ਾਸ਼ਤਰ ਅਤੇ ਉਪਨਿਸ਼ਦਾਂ ਦੇ ਅਨੁਵਾਦ ਕਰਾਉਣ ਦੀ ਗੱਲ ਸਾਹਿਤ ਦੇ ਇਤਿਹਾਸਾਂ ਵਿਚ ਦਰਜ ਹੈ।

ਜਿੱਥੋਂ ਤਕ ਗੁਰੂ-ਦਰਬਾਰ ਵੱਲੋਂ ਕਵੀਆਂ ਨੂੰ ਇਨਾਮ ਸਨਮਾਨ ਦੇਣ ਦੀ ਗੱਲ ਹੈ, ਉਸ ਬਾਰੇ ਵੀ ਸੰਕੇਤ ਮਿਲਦੇ ਹਨ। ਆਲਮ ਕਵੀ ਆਪਣੇ ਤਜਰਬੇ ਦੇ ਆਧਾਰ ਤੇ ਕਹਿੰਦਾ ਹੈ ਕਿ ਇੱਥੇ ਕਵੀਆਂ ਨੂੰ ਰੋਜ਼ ਧਨ-ਦੌਲਤ ਨਾਲ ਮਾਲਾ-ਮਾਲ ਕੀਤਾ ਜਾਂਦਾ ਸੀ, ਉਸ ਤਰ੍ਹਾਂ ਤਾਂ ਰਾਜਾ ਭੋਜ ਦੇ ਦਰਬਾਰ ਵਿਚ ਵੀ ਨਹੀਂ ਸੀ ਹੁੰਦਾ:

*ਭੂਮਿ ਕੇ ਵਿਭੂਖਨ ਜੁ ਦੂਖਨ ਕੇ ਦੂਖਨ, ਸਮੂਹ ਸੁਖ ਹੂੰ ਕੇ ਸੁਖ ਦੇਖੇ ਤੋ ਅਘਾਈਏ।*
*ਹਿੰਮਤ ਨਿਧਾਨ ਆਨ ਦਾਨ ਕੋ ਬਖਾਨੈ ਜਾਨ, ਅਲਮ ਤਮਾਮ ਜਾਮ ਆਠਹੁ ਗੁਨ ਗਾਈਏ।*
*ਸਚੇ ਪਾਤਸਾਹ ਸ੍ਰੀ ਗੁਰੂ ਗੋਬਿੰਦ ਜੀਉ, ਭੋਜ ਕੀ ਸੀ ਮੌਜ ਤੇਰੇ ਰੋਜ਼ ਰੋਜ਼ ਪਾਈਏ।*[੧੦]

ਹੰਸ ਰਾਜ ਨੇ ਮਹਾਂਭਾਰਤ ਦੇ ਕਰਣ ਪਰਵ ਦਾ ਅਨੁਵਾਦ ਕੀਤਾ ਤਾਂ ਇਵਜ਼ਾਨੇ ਵਜੋਂ ਉਸ ਨੂੰ ਗੁਰੂ ਸਾਹਿਬ ਕੋਲੋਂ ਸੱਠ ਹਜ਼ਾਰ ਟਕਾ ਮਿਲਿਆ:

*ਪ੍ਰਥਮ ਕ੍ਰਿਪਾ ਕਰਿ ਰਾਖਿ ਮੋਹਿ, ਗੁਰ ਗੋਬਿੰਦ ਉਦਾਰ।*
*ਟਕਾ ਕਰੇ ਬਖਸੀਸ ਤਬ, ਮੋਕਉ ਸਾਠ ਹਜਾਰ।*[੧੧]

ਇਸੇ ਤਰ੍ਹਾਂ ਅੰਮ੍ਰਿਤ ਰਾਇ ਨੂੰ ਸਭਾ ਪਰਵ ਮੁੱਕਣ 'ਤੇ ਇਤਨੇ ਹੀ ਪੈਸੇ ਮਿਲੇ। ਕੁੰਵਰੇਸ਼ ਨੇ ਦਰੋਣ ਪਰਵ ਦਾ ਤਰਜ਼ਮਾ ਕੀਤਾ ਤਾਂ ਉਹ ਗੁਰੂ ਜੀ ਵੱਲੋਂ ਦਿੱਤੀ ਮਾਇਆ ਨੂੰ ਕਰੋੜਾਂ ਦਾ ਦਾਨ ਕਹਿੰਦਾ ਹੈ:

*ਦ੍ਰੋਣ ਪਰਬਤ ਭਾਖਾ ਕਿਯੋ, ਗੁਰ ਗੋਬਿੰਦ ਸੁਜਾਨ।*
*ਕਹਯੋ ਸਕਵਿ ਕੁੰਵਰੇਸ਼ ਕੋ, ਦੀਏ ਕ੍ਰੋਰਨ ਦਾਨ।*[੧੨]

ਮੰਗਲ ਕਵੀ ਪਸਰੂਰ (ਅੱਜ ਕਲ ਪਾਕਿਸਤਾਨ) ਦਾ ਰਹਿਣ ਵਾਲਾ ਸੀ। ਉਸ ਨੇ ਵੀ ਸੁਲਯ ਪਰਵ ਦਾ ਭਾਖਾਨੁਵਾਦ ਕੀਤਾ ਤਾਂ ਇਸ ਦੇ ਮਿਹਨਤਾਨੇ ਵਜੋਂ ਮਿਲੇ ਪੈਸਿਆਂ ਨੂੰ ਅਰਬ-ਖਰਬ ਦੱਸ ਕੇ ਖੀਵਾ ਹੋਇਆ ਫਿਰਦਾ ਹੈ:

*ਸੁਲਯ ਪਰਵ ਭਾਖਾ ਕਿਯੋ, ਗੁਰ ਗੋਬਿੰਦ ਕੇ ਰਾਜ।*
*ਅਰਬ ਖਰਬ ਬਹੁ ਦਰਬ ਹੈ, ਕਰਿ ਕਵਿਯਨ ਕੇ ਕਾਜ।*[੧੩]

ਗੁਰੂ-ਦਰਬਾਰ ਦੇ ਕਵੀਆਂ ਨੂੰ ਉਤਸ਼ਾਹਿਤ ਕਰਨ ਲਈ ਗੁਰੂ ਜੀ ਕੇਵਲ ਨਕਦ ਪੈਸੇ ਹੀ ਨਹੀਂ ਸਨ ਦੇਂਦੇ, ਸੁੰਦਰ ਘੋੜੇ, ਹਥਿਆਰ, ਬੇਸ਼ਕੀਮਤੀ ਹੀਰੇ ਮੋਤੀ ਅਤੇ ਸੋਨੇ ਦੇ ਗਹਿਣੇ ਵੀ ਇਨਾਮ ਵਜੋਂ ਦੇਂਦੇ। ਅਣੀ ਰਾਇ, ਜੰਗਨਾਮਾ ਗੁਰੂ ਗੋਬਿੰਦ ਸਿੰਘ ਵਿਚ ਗੁਰੂ ਜੀ ਦੀ ਉਦਾਰਤਾ ਬਾਰੇ ਦੱਸਦਾ ਹੈ:

*ਅਣੀਰਾਇ ਗੁਰ ਸੋ ਮਿਲੇ, ਦੀਨੀ ਤਾਹਿ ਅਸੀਸ।*
*ਆਉ ਕਹਿਉ ਮੁਖ ਆਪਣੇ, ਬਹੁਰ ਕਰੀ ਬਖਸੀਸ।*
*ਨਗ ਕੰਚਨ ਭੂਖਣ ਬਹੁਰੇ, ਦੀਨੇ ਸਤਿਗੁਰ ਏਹ।*
*ਨਾਮਾ ਹੁਕਮ ਲਿਖਾਇ ਕੈ, ਕੀਨੋ ਸਰਸ ਸਨੇਹ।*[੧੪]

ਦੂਜੇ ਅਮੀਰਾਂ ਵਜ਼ੀਰਾਂ ਦੇ ਦਰਬਾਰਾਂ ਨਾਲੋਂ ਕਵੀਆਂ ਦੇ ਗੁਰੂ-ਦਰਬਾਰ ਵੱਲ ਆਉਣ ਦੇ ਕੁਝ ਠੋਸ ਕਾਰਨ ਸਨ। ਸਭ ਤੋਂ ਪਹਿਲਾ ਇਹ ਸੀ ਕਿ ਉਨ੍ਹਾਂ ਨੂੰ ਇੱਥੇ ਵਧੇਰੇ ਇੱਜ਼ਤ-ਮਾਣ ਮਿਲਦਾ ਸੀ। ਇਹ ਕੇਵਲ ਮਾਇਕ ਹੀ ਨਹੀਂ ਸਗੋਂ ਉਨ੍ਹਾਂ ਦੀ ਅਣਖ ਅਤੇ ਸਵੈਮਾਣ ਦੀ ਬਰਕਰਾਰੀ ਕਰਕੇ ਵੀ ਸੀ। ਇਸ ਦੀ ਸਭ ਤੋਂ ਵੱਡੀ ਉਦਾਹਰਨ ਭਾਈ ਨੰਦ ਲਾਲ ਜੀ ਦੀ ਹੈ। ਭਾਈ ਜੀ ਪਹਿਲਾਂ ਔਰੰਗਜ਼ੇਬ ਦੇ ਪੁੱਤਰ ਬਹਾਦਰ ਸ਼ਾਹ ਦੀ ਮੁਲਾਜ਼ਮਤ ਵਿਚ ਸਨ। ਉਨ੍ਹਾਂ ਦਾ ਅਰਬੀ-ਫ਼ਾਰਸੀ ਗਿਆਨ ਹੀ ਉਨ੍ਹਾਂ ਲਈ ਸੰਕਟ ਦਾ ਕਾਰਨ ਬਣ ਗਿਆ ਸੀ। ਜਦ ਭਾਈ ਜੀ ਨੂੰ ਔਰੰਗਜ਼ੇਬ ਦੀ ਮਨਸ਼ਾ ਦਾ ਪਤਾ ਲੱਗਾ ਤਾਂ ਉਹ ਸਭ ਕੁਝ ਛੱਡ-ਛਡਾਅ ਕੇ ਗੁਰੂ-ਦਰਬਾਰ ਵਿਚ

ਪਹੁੰਚ ਗਏ। ਏਥੇ ਇਨਾਮ-ਸਨਮਾਨ ਵੀ ਮਿਲਦੇ ਸਨ ਅਤੇ ਧਰਮ ਪਰਿਵਰਤਨ ਦਾ ਭੈਅ ਵੀ ਨਹੀਂ ਸੀ। ਇਸ ਤਰ੍ਹਾਂ ਉਹ ਖੁਸ਼ ਵੀ ਸਨ ਅਤੇ ਮਹਿਫ਼ੂਜ਼ ਵੀ। ਆਲਮ ਕਵੀ ਵੀ ਔਰੰਗਜ਼ੇਬ ਦੇ ਦੂਜੇ ਬੇਟੇ ਸ਼ਹਿਜ਼ਾਦਾ ਮੁਅੱਜ਼ਮ ਪਾਸ ਨੌਕਰ ਸੀ। ਦੂਜਾ ਵੱਡਾ ਕਾਰਨ ਇਹ ਸੀ ਕਿ ਗੁਰੂ-ਦਰਬਾਰ ਵਿਚ ਆ ਕੇ ਉਨ੍ਹਾਂ ਨੂੰ ਮਾਨਸਿਕ ਤਸੱਲੀ ਅਤੇ ਧੀਰਜ ਮਿਲੀ ਸੀ। ਉਨ੍ਹਾਂ ਨੂੰ ਆਪਣੇ ਸ਼ਾਸਕਾਂ ਦੀਆਂ ਘਟੀਆ ਖੁਸ਼ਾਮਦ ਕਰ ਕੇ ਆਪਣਾ ਸਵੈਮਾਣ ਨਹੀਂ ਸੀ ਗੁਆਉਣਾ ਪੈਂਦਾ, ਸਗੋਂ ਕੌਮੀ ਵਿਕਾਸ ਦੇ ਕੀਤੇ ਜਾ ਰਹੇ ਕੰਮਾਂ ਨੂੰ ਵੇਖ ਕੇ ਅਤੇ ਕ੍ਰਾਂਤੀਕਾਰੀ ਲਹਿਰ ਦਾ ਉਭਾਰ ਵੇਖ ਕੇ ਉਨ੍ਹਾਂ ਦੇ ਮਨ ਉਤਸ਼ਾਹ ਅਤੇ ਚਾਅ ਨਾਲ ਭਰ ਜਾਂਦੇ। ਗੁਰੂ ਸਾਹਿਬ ਹੋਰਨਾਂ ਅਮੀਰਾਂ ਵਜ਼ੀਰਾਂ ਵਾਂਗ ਆਪਣੀ ਵਡਿਆਈ ਨਹੀਂ ਸਨ ਚਾਹੁੰਦੇ, ਸਗੋਂ ਉਨ੍ਹਾਂ ਦਾ ਮਕਸਦ ਅਜਿਹੀ ਸਾਹਿਤ ਰਚਨਾ ਕਰਨਾ ਜਾਂ ਕਰਵਾਉਣਾ ਸੀ, ਜਿਸ ਨਾਲ ਗ਼ੁਲਾਮ ਮਾਨਸਿਕਤਾ ਦੇ ਸ਼ਿਕਾਰ ਲੋਕਾਂ ਦੀ ਸੁੱਤੀ ਅਣਖ ਜਾਗੇ। ਜਦ ਸਾਹਿਤ ਰਚਨਾ ਦਾ ਮੰਤਵ ਅਜਿਹਾ ਪਵਿੱਤਰ ਅਤੇ ਪਰਸੁਆਰਥ ਭਰਿਆ ਹੋਵੇ ਤਾਂ ਹਮਖਿਆਲ ਲੋਕਾਂ ਦਾ ਕੇਂਦਰ ਵੱਲ ਖਿੱਚੇ ਆਉਣਾ ਸੁਭਾਵਿਕ ਹੀ ਸੀ। ਗੁਰੂ-ਦਰਬਾਰ ਅਤੇ ਦੂਜੇ ਰਾਜ ਦਰਬਾਰਾਂ ਵਿਚ ਰਚੇ ਜਾ ਰਹੇ ਸਾਹਿਤ ਦਾ ਜੇਕਰ ਤੁਲਨਾਤਮਕ ਟਾਕਰਾ ਕਰ ਲਿਆ ਜਾਵੇ ਤਾਂ ਪ੍ਰਯੋਜਨ ਆਪਣੇ ਆਪ ਹੀ ਸਪਸ਼ਟ ਹੋ ਜਾਂਦਾ ਹੈ। ਪ੍ਰੋ. ਪਿਆਰਾ ਸਿੰਘ ਪਦਮ ਨੇ ਗੁਰੂ ਸਾਹਿਬ ਦੇ ਸਮਕਾਲ ਵਿਚ ਰਚੀਆਂ ਗਈਆਂ ਵੀਹ ਤੋਂ ਉੱਪਰ ਰਚਨਾਵਾਂ ਦੀ ਇਕ ਸੂਚੀ ਦਿੱਤੀ ਹੈ, ਜਿਨ੍ਹਾਂ ਵਿੱਚੋਂ ਕੁਝ ਕੁ ਨਾਂ ਇਹ ਹਨ: ਨਾਇਕਾ ਭੇਦ, ਸ਼ਿੰਗਾਰ ਮੰਜਰੀ, ਸ਼ਿੰਗਾਰ ਲਤਾ, ਦੰਪਤਿ ਬਿਲਾਸ ਅਤੇ ਸ਼ਿੰਗਾਰ ਬਿਲਾਸ ਆਦਿ।[੧੫] ਕਹਿਣ ਦੀ ਲੋੜ ਨਹੀਂ ਕਿ ਗੁਰੂ-ਦਰਬਾਰ ਵਿਚ ਰਚੇ ਜਾ ਰਹੇ ਸਾਹਿਤ ਦਾ ਮੰਤਵ ਕਿਤੇ ਉਚੇਰਾ ਅਤੇ ਜਨ-ਕਲਿਆਣਕਾਰੀ ਸੀ।

**ਹਵਾਲੇ ਅਤੇ ਟਿੱਪਣੀਆਂ:**


੧. ਭਾਈ ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਦਸਵਾਂ ਚਰਣ

*੨. ਮਹਾਨ ਕੋਸ਼*, ਪੰਨਾ ੮੪੫.

੩. ਵਧੇਰੇ ਵੇਰਵੇ ਲਈ ਵੇਖੋ *ਮਹਾਨ ਕੋਸ਼*, ਪੰਨਾ ੮

*੪. ਭਾਈ ਨੰਦ ਲਾਲ ਗ੍ਰੰਥਾਵਲੀ* (ਸੰਪਾ.), ਗੰਡਾ ਸਿੰਘ

*੫. ਮਹਿਮਾ ਪ੍ਰਕਾਸ਼*, ਪੰਨਾ ੭੭੨.

੬. *ਉਹੀ*, ਪੰਨਾ ੭੭੫

੭. ਵੇਖੋ ਪੁਸਤਕ, *ਪੰਜਾਬੀ ਵਾਰਾਂ*, ਪੰਨੇ ੨੫੨-੫੪.

੮. *ਸ੍ਰੀ ਗੁਰ ਸੋਭਾ* (ਸੰਪਾ.), ਗੰਡਾ ਸਿੰਘ, ਸੰਪਾਦਕ ਵੱਲੋਂ

੯. ਪਿਆਰਾ ਸਿੰਘ ਪਦਮ, *ਸ੍ਰੀ ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਰਤਨ*,

੧੦. ਰਣਜੀਤ ਸਿੰਘ ਖੜਗ, *ਸਰਬਲੋਹ ਦਾ ਕਵੀ*, ਪੰਨਾ ੧੦੩.

੧੧. *ਉਹੀ*, ਪੰਨਾ ੧੦੨

*੧੨. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ*, ਪੰਨਾ ੨੯.

੧੩. *ਉਹੀ*

੧੪. *ਉਹੀ*, ਪੰਨਾ ੩੦.

੧੫. *ਉਹੀ*, ਪੰਨਾ ੩੬.

# ਸ੍ਰੀ ਗੁਰੂ ਗੋਬਿੰਦ ਸਿੰਘ ਜੀ: ਕਲਮ ਤੋਂ ਕਿਰਪਾਨ ਤਕ ਦਾ ਸਫ਼ਰ

*-ਸ. ਰਾਜਵਿੰਦਰ ਸਿੰਘ ਜੋਗਾ**

ਇਸ ਧਰਤੀ 'ਤੇ ਰਹਿੰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਬਹੁਤ ਵੱਡਾ ਸੰਘਰਸ਼ ਕਰਨਾ ਪਿਆ। ਗੁਰਿਆਈ ਦੀ ਜ਼ਿੰਮੇਵਾਰੀ ਸੰਭਾਲਣ ਤੋਂ ਬਾਅਦ ਸਮੇਂ ਦੀ ਨਜ਼ਾਕਤ ਨੂੰ ਸਮਝਦਿਆਂ ਗੁਰੂ ਜੀ ਨੇ ਕਲਮ ਦੇ ਨਾਲ ਕਿਰਪਾਨ ਦੀ ਵਰਤੋਂ ਜ਼ਰੂਰੀ ਕਰ ਦਿੱਤੀ। ਆਪ ਜੀ ਧਰਮ ਗੁਰੂਆਂ, ਪੈਗੰਬਰਾਂ ਦੀ ਲੜੀ ਵਿੱਚੋਂ ਇਕ ਜਾਹੋ-ਜਲਾਲ ਵਾਲੇ ਮਹਾਂਪੁਰਸ਼ ਹੋਏ ਸਨ। ਗੁਰੂ ਸਾਹਿਬ ਨੇ ਕਲਮ ਦੀ ਗੁੜ੍ਹਤੀ ਗੁਰੂ ਨਾਨਕ ਪਾਤਸ਼ਾਹ ਤੋਂ ਗੁਰੂ ਜੋਤ ਰਾਹੀਂ ਲਈ ਅਤੇ ਕਿਰਪਾਨ ਦੀ ਗੁੜ੍ਹਤੀ ਆਪਣੇ ਪੜਦਾਦਾ ਦੀ ਵੰਸ਼ ਵਿੱਚੋਂ ਪ੍ਰਾਪਤ ਕੀਤੀ।

'ਕਲਮ ਤੋਂ ਕਿਰਪਾਨ ਤਕ ਦਾ ਸਫ਼ਰ' ਵਿਸ਼ੇ 'ਤੇ ਵਿਚਾਰ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਜੀਵਨ ਨੂੰ ਵੀ ਵਿਚਾਰਨਾ ਪਏਗਾ ਕਿਉਂਕਿ ਇਸ ਦਾ ਗੁਰੂ ਪਾਤਸ਼ਾਹ ਦੇ ਜੀਵਨ ਨਾਲ ਗਹਿਰਾ ਸੰਬੰਧ ਹੈ। ਗੁਰੂ ਜੀ ਦਾ ਪਰਵਾਰ ਸ੍ਰੀ ਅਨੰਦਪੁਰ ਸਾਹਿਬ ਵਿਖੇ ਖੁਸ਼ੀਆਂ ਭਰਿਆ ਜੀਵਨ ਬਤੀਤ ਕਰ ਰਿਹਾ ਸੀ। ਇਸ ਨੂੰ ਅਨੰਦਾਂ ਦੀ ਪੁਰੀ ਕਿਹਾ ਜਾਂਦਾ ਸੀ। ਦੂਰ-ਦੁਰਾਡੇ ਦੀ ਸੰਗਤ ਚੰਗੀਆਂ-ਚੰਗੀਆਂ ਸੌਗਾਤਾਂ ਲੈ ਕੇ ਗੁਰੂ-ਦਰਸ਼ਨਾਂ ਨੂੰ ਆਇਆ ਕਰਦੀ ਸੀ। ਇਸ ਧਰਤੀ 'ਤੇ ਕਲਮ ਦੇ ਨਾਲ ਕਿਰਪਾਨ ਦੀ ਵਰਤੋਂ ਸ਼ੁਰੂ ਹੋਈ। ਇਕ ਪਾਸੇ ਕਲਮ ਚੱਲਦੀ ਸੀ ਅਤੇ ਦੂਜੇ ਪਾਸੇ ਕਿਰਪਾਨ ਦੇ ਜੌਹਰ ਸਿਖਾਏ ਜਾਂਦੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਵਿਚ ਕਲਮ ਤੇ ਕਿਰਪਾਨ ਦਾ ਕੀ ਮਹੱਤਵ ਸੀ? ਉਨ੍ਹਾਂ ਨੇ ਕਲਮ ਤੇ ਕਿਰਪਾਨ ਨੂੰ ਕਿਸ ਤਰ੍ਹਾਂ ਵਰਤਿਆ। ਇਸ ਵਿਸ਼ੇ ਬਾਰੇ ਵਿਚਾਰ ਕਰਨ ਤੋਂ ਪਹਿਲਾਂ ਸਾਨੂੰ ਕਲਮ ਅਤੇ ਕਿਰਪਾਨ (ਕ੍ਰਿਪਾਣ) ਦੇ ਸ਼ਬਦੀ ਅਰਥਾਂ ਬਾਰੇ ਸਮਝ ਲੈਣਾ ਵੀ ਜ਼ਰੂਰੀ ਹੈ।

**ਕਲਮ:** ਕਲਮ ਦੇ ਅਰਥ ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚ 'ਲੇਖਨੀ' ਅਤੇ 'ਲਿਖਣ' ਕੀਤੇ ਹਨ।

**ਕਿਰਪਾਨ (ਕਿਰਪਾਣ):** ਕਿਰਪਾਨ ਜਿਸ ਦੇ ਚਲਾਉਣ ਵੇਲੇ ਰਹਮ ਨਾ ਆਵੇ, ਤਲਵਾਰ, ਸ੍ਰੀ ਸਾਹਿਬ ਆਦਿ

ਕਲਮ ਦੀ ਵਰਤੋਂ ਆਦਿ ਕਾਲ ਤੋਂ ਹੁੰਦੀ ਆਈ ਹੈ। ਇਹ ਲੇਖਣੀ ਖਾਸ ਕਰਕੇ ਅਧਿਆਤਮਕਤਾ ਨਾਲ ਸੰਬੰਧਿਤ ਹੁੰਦੀ ਸੀ। ਗੁਰਮਤਿ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਧਿਆਤਮਕਤਾ ਵਿਚ ਵੀਰ-ਰਸੀ ਸ਼ਬਦਾਂ ਦੀ ਵਰਤੋਂ ਕੀਤੀ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*

*ਰਿਸਰਚ ਸਕਾਲਰ, ਸਿੱਖ ਇਤਿਹਾਸ ਰਿਸਰਚ ਬੋਰਡ, ਸ਼੍ਰੋਮਣੀ ਗੁ.ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੫੦੧੩-੦੦੪੫੯

*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*

ਗੁਰੂ ਨਾਨਕ ਸਾਹਿਬ ਤੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤਕ ਗੁਰਬਾਣੀ ਦੀ ਰਚਨਾ ਹੁੰਦੀ ਰਹੀ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਿਸ ਹੱਥ ਵਿਚ ਕਲਮ ਫੜ ਕੇ ਅਧਿਆਤਮਕ ਅਤੇ ਵੀਰ-ਰਸੀ ਸਾਹਿਤ ਰਚਿਆ, ਉਸੇ ਹੱਥ ਵਿਚ ਕਿਰਪਾਨ ਫੜੀ। ਉਸ ਸਮੇਂ ਔਰੰਗਜ਼ੇਬ ਦਾ ਰਾਜ ਸੀ, ਇਸ ਸ਼ਾਸਕ ਦੀ ਦੁਰਾਚਾਰ ਨੀਤੀ ਦੇ ਕਾਰਨ ਭਾਰਤ ਵਿਚ ਦੁਰਬਲਤਾ ਆ ਰਹੀ ਸੀ। ਕੌਮ ਸੱਤਾਹੀਨ ਤੇ ਧਰਮ ਅਲੋਪ ਹੋ ਰਿਹਾ ਸੀ ਅਤੇ ਵਰਣ-ਵੰਡ ਦਾ ਘੁਣ ਅੰਦਰੋਂ-ਅੰਦਰੀ ਲੋਕਾਈ ਨੂੰ ਖੋਖਲਾ ਕਰ ਰਿਹਾ ਸੀ। ਇਸ ਸਮੇਂ ਭਾਰਤੀ ਸਾਹਿਤ ਦੇ ਭਗਤੀ ਜਾਂ ਸ਼ਿੰਗਾਰ ਰਸ ਵਿਚ ਕਿਰਪਾਨ ਦੀ ਲਹਿਰ ਚਲਾਉਣਾ ਸੌਖਾ ਕੰਮ ਨਹੀਂ ਸੀ। ਦਸਮ ਪਾਤਸ਼ਾਹ ਨੇ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਸਮੇਂ ਦੇ ਅਨੁਕੂਲ ਕਲਮ ਦੁਆਰਾ ਬ੍ਰਹਮ ਵਿੱਦਿਆ ਦੇ ਨਾਲ ਨਾਲ ਵੀਰ ਰਸ ਪੈਦਾ ਕਰਨ ਵਾਲਾ ਸਾਹਿਤ ਵੀ ਰਚਿਆ। ਆਪ ਨੇ ਭਗਤੀ ਦੇ ਰਾਗ ਨੂੰ ਬੰਦ ਨਹੀਂ ਕੀਤਾ ਸਗੋਂ ਇਸ ਦੀਆਂ ਕਮਜ਼ੋਰ ਸੁਰਾਂ ਬਦਲ ਦਿੱਤੀਆਂ ਤੇ ਕਿਹਾ:

*-ਨਮੋ ਸਸਤ੍ਰ ਪਾਣੇ॥ ਨਮੋ ਅਸਤ੍ਰ ਮਾਣੇ॥*
*-ਨਮੋ ਕਲਹ ਕਰਤਾ॥ ਨਮੋ ਸਾਂਤ ਰੂਪੇ॥ (ਜਾਪੁ ਸਾਹਿਬ)*

ਸਤਿਗੁਰੂ ਜੀ ਨੇ ਅਕਾਲ ਪੁਰਖ ਦੀ ਉਸਤਤ ਕਰਦਿਆਂ ਆਪਣੀ ਕਲਮ ਵਿਚ ਬੀਰ-ਰਸ ਵੀ ਕਾਇਮ ਰੱਖਿਆ ਹੈ। ਗੁਰੂ ਜੀ ਆਪਣੀ ਕਲਮ ਰਾਹੀਂ ਪਰਮਾਤਮਾ ਦੀ ਉਸਤਤ ਕਰਦੇ ਲਿਖਦੇ ਹਨ:

*ਸਰਬ ਲੋਹ ਜੀ ਦੀ ਰਛਿਆ ਹਮਨੈ॥ (ਅਕਾਲ ਉਸਤਤ)*

ਅਜਿਹੇ ਸ਼ਬਦਾਂ ਦੀ ਵਰਤੋਂ ਕਰ ਕੇ ਅਕਾਲ ਪੁਰਖ ਦੀ ਉਸਤਤ ਕੀਤੀ ਹੈ, ਜਿਨ੍ਹਾਂ ਵਿਚ ਬੀਰ-ਰਸ ਹੀ ਪ੍ਰਧਾਨ ਹੈ। ਅਜਿਹੇ ਸ਼ਬਦਾਂ ਦੀ ਲੋੜ ਨੂੰ ਮਹਾਂਬਲੀ ਤੇ ਯੋਧੇ ਸਤਿਗੁਰੂ ਜੀ ਨੇ ਪੂਰਿਆਂ ਕੀਤਾ।

ਕਲਗੀਧਰ ਜੀ ਦੀ ਬਾਣੀ ਵਿਚ ਜਿੱਥੇ ਪਰਮਾਤਮਾ ਦੀ ਸਿਫਤ ਸਲਾਹ ਹੈ, ਉੱਥੇ ਲਫ਼ਜ਼, ਲਫ਼ਜ਼ਾਂ ਦੀ ਚਾਲ ਤੇ ਛੰਦ ਐਸੇ ਵਰਤੇ ਹਨ ਕਿ ਪੜ੍ਹ-ਸੁਣ ਕੇ 'ਬੀਰ ਰਸ' ਦੇ ਹੁਲਾਰੇ ਆਉਂਦੇ ਹਨ, ਖ਼ੂਨ ਖੌਲਦਾ ਹੈ ਤੇ ਨਵਾਂ ਜੋਸ਼ ਠਾਠਾਂ ਮਾਰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦੀ ਵੰਡ ਵੱਖੋ-ਵੱਖਰੇ ਛੰਦਾਂ ਅਨੁਸਾਰ ਕੀਤੀ ਗਈ ਹੈ ਜੋ ਕਿ ਬੀਰ-ਰਸ ਉਪਜਾਣ ਵਿਚ ਸਹਾਈ ਹੁੰਦੀ ਹੈ। ਆਪਣੀ ਸ੍ਵੈ-ਜੀਵਨੀ ਬਚਿਤ੍ਰ ਨਾਟਕ ਵਿਚ ਪਰਮਾਤਮਾ ਨੂੰ ਤੇਗ ਰੂਪ ਆਖ ਕੇ ਐਸੇ ਲਫ਼ਜ਼ਾਂ ਤੇ ਛੰਦਾਂ ਵਿਚ ਨਮਸਕਾਰ ਕਰਦੇ ਹਨ ਕਿ ਪੜ੍ਹ ਕੇ ਚਿੱਤ ਵਿਚ ਜੋਸ਼ ਆ ਜਾਂਦਾ ਹੈ:

*ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰਬੰਡੰ॥*
*ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ॥*
*ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸਿ ਸਰਣੰ॥*

*ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ॥*

*(ਬਚਿਤ੍ਰ ਨਾਟਕ)*

'ਸਰਬਲੋਹ' ਗ੍ਰੰਥ ਦੀ ਭੂਮਿਕਾ ਵਿਚ ਜਥੇਦਾਰ ਬਾਬਾ ਸੰਤਾ ਸਿੰਘ ਜੀ ਲਿਖਦੇ ਹਨ ਕਿ "ਸ੍ਰੀ ਸਤਿਗੁਰੂ ਕਲਗੀਧਰ ਜੀ ਬੀਰ-ਰਸ-ਰੰਗ ਅੰਦਰ ਆਏ ਹੋਏ ਕਿਸੇ ਮੈਦਾਨ-ਇ-ਜੰਗ ਦਾ ਸੁੰਦਰ ਵਰਣਨ ਕਰਦੇ ਹਨ ਤਾਂ ਉੱਚੀਆਂ ਅਨੂਪਮ ਛੋਹਾਂ ਨੂੰ ਚਿਤ੍ਰਦੇ ਪ੍ਰਤੀਤ ਹੁੰਦੇ ਹਨ। ਯੋਧਿਆਂ ਦੇ ਜੰਗੀ ਬਸਤ੍ਰਾਂ ਦੀ ਸਜਾਵਟ, ਕਲਾ ਦੀਆਂ ਕਤਾਰਾਂ, ਹਾਥੀ, ਘੋੜਿਆਂ ਤੇ ਊਠਾਂ ਦੇ ਸਵਾਰਾਂ ਦੀਆਂ ਅਨੂਪਮ ਛਵੀਆਂ ਦਾ ਪ੍ਰਗਟਾ ਕਰਦੇ ਹਨ। ਨਿਸ਼ਾਨਾਂ ਦਾ ਹਵਾ ਵਿਚ ਫਹਿਰਾਉਣਾ ਸ਼ਸਤ੍ਰਾਂ ਦੀ ਝਨਕਾਰ ਅਤੇ ਜੰਗੀ ਨਜ਼ਾਰਿਆਂ ਦਾ ਵਰਣਨ ਕਰਦਿਆਂ ਹੋਇਆਂ- ਜੰਗੀ ਵਾਜਿਆਂ, ਨਰਸਿੰਘਿਆਂ, ਨਗਾਰਿਆਂ ਅਤੇ ਧੌਂਸਿਆਂ ਦੀ ਘਨਘੋਰ ਵਿਚ ਵੀ ਆਪ ਕਿਸੇ "ਨਿਰਮਲ-ਅਜ਼ਲੀ-ਜੋਤਿ" ਪਰਮ-ਪੁਰਖ-ਵਾਹਿਗੁਰੂ, ਅਕਾਲ-ਪੁਰਖ ਵਿਚ ਅਭੇਦ ਹੋ ਜਾਣਾ ਅਤੇ "ਦ੍ਵੈ ਤੇ ਏਕ ਰੂਪ" ਇੱਕ-ਰਸ ਅੰਮ੍ਰਿਤ ਮਈ ਵਿਵਸਥਾ ਵਿਚ ਲੀਨ ਹੋ ਕੇ ਅਜਲੀ-ਆਵੇਸ਼ ਦੀ ਬਾਣੀ ਰਚਨਾ ਹੈ।"

ਗੁਰੂ-ਦਰਬਾਰ ਵਿਚ ਜਿੱਥੇ ਗੁਰਬਾਣੀ ਦਾ ਪ੍ਰਵਾਹ ਚੱਲਦਾ ਸੀ, ਉੱਥੇ ਯੁੱਧ ਵਿੱਦਿਆ, ਸ਼ਸਤ੍ਰਧਾਰੀ ਹੋਣਾ ਅਤੇ ਹਿੰਮਤੀ ਬਣਨ ਦੀ ਸਿੱਖਿਆ ਵੀ ਦਿੱਤੀ ਜਾਂਦੀ ਸੀ। ਇਸ ਤਰ੍ਹਾਂ ਦੀ ਸਿੱਖਿਆ ਨੇ ਕਾਇਰ ਮਨੁੱਖਾਂ ਵਿਚ ਨਵਾਂ ਉਤਸ਼ਾਹ ਤੇ ਅਜ਼ਾਦੀ ਦਾ ਬੀਜ ਬੋ ਦਿੱਤਾ। ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ "ਦਰਅਸਲ ਗੁਰੂ ਸਾਹਿਬ ਦੀ ਕਲਮ ਤੇ ਤੇਗ਼ ਦੋਵੇਂ ਚੰਡੀ ਦਾ ਅਵਤਾਰ ਸਨ, ਜਿਨ੍ਹਾਂ ਉਸ ਸਮੇਂ ਬੀਰ ਕਾਵਿਧਾਰਾ ਦਾ ਪ੍ਰਚਾਰ ਚਲਾ ਕੇ ਜੀਵਨ ਤੇ ਸਾਹਿਤ ਦੋਹਾਂ ਵਿਚ ਬਲਵਾਨ ਚੇਤਨਾ ਪੈਦਾ ਕੀਤੀ, ਜੋ ਸਿੱਖ ਇਨਕਲਾਬੀਆਂ ਦੀਆਂ ਸਰਗਰਮੀਆਂ ਤੋਂ ਸਾਪਰਤੱਖ ਮੂਰਤੀਮਾਨ ਹੈ।"

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜਦੋਂ ਅਸੀਂ ਕਿਰਪਾਨ ਦੇ ਧਨੀ ਦੇ ਰੂਪ ਵਿਚ ਦੇਖਦੇ ਹਾਂ ਅਤੇ ਗੁਰੂ ਦੇ ਤੌਰ 'ਤੇ ਸਾਰੇ ਸਿੱਖਾਂ ਨੂੰ ਕਿਰਪਾਨਧਾਰੀ ਬਣਾਉਂਦੇ ਤੱਕਦੇ ਹਾਂ ਤਾਂ ਇਹ ਗੱਲ ਦੁਨੀਆ ਦੇ ਧਰਮ ਗੁਰੂਆਂ, ਪੈਗੰਬਰਾਂ ਤੋਂ ਵਿਲੱਖਣ ਜਾਪਦੀ ਹੈ। ਉਨ੍ਹਾਂ ਕਿਰਪਾਨ ਦੀ ਵਰਤੋਂ ਰਾਜਸੱਤਾ ਪ੍ਰਾਪਤ ਕਰਨ, ਕਿਸੇ ਨੂੰ ਡਰਾਉਣ ਜਾਂ ਦਬਾਉਣ ਲਈ ਨਹੀਂ ਕੀਤੀ। ਆਪ ਨੇ ਕਿਸੇ ਸ਼ਤਰੂ ਉੱਤੇ ਧਾਵਾ ਨਹੀਂ ਬੋਲਿਆ ਅਤੇ ਨਾ ਹੀ ਜੰਗ ਵਿਚ ਕਿਸੇ ਨਿਹੱਥੇ ਉੱਤੇ ਵਾਰ ਕੀਤਾ। ਸਾਰੀ ਉਮਰ ਸ੍ਵੈ-ਰੱਖਿਆ ਅਤੇ ਧਰਮ ਦੀ ਅਜ਼ਾਦੀ ਲਈ ਜੰਗ ਲੜੀ। ਪ੍ਰੋ. ਪਿਆਰਾ ਸਿੰਘ ਪਦਮ ਲਿਖਦੇ ਹਨ ਕਿ 'ਉਹ ਸ਼ਿਵਾ ਜੀ ਜਾਂ ਨੇਪੋਲੀਅਨ ਵਾਂਙ ਕੇਵਲ ਤਲਵਾਰਧਾਰੀ ਨਹੀਂ ਸਨ, ਸਗੋਂ ਇਕ ਕੌਮ ਦੇ ਸਾਜਣਹਾਰ, ਰੂਹਾਨੀ ਗੁਰੂ ਤੇ ਲਾਸਾਨੀ ਕਵੀ ਵੀ ਸਨ, ਜਿਨ੍ਹਾਂ ਅਧਿਆਤਮਕ ਤੇ ਕਲਾਤਮਕ ਸ਼ਕਤੀਆਂ ਨੂੰ ਜ਼ਿੰਦਗੀ ਦੇ ਵਿਕਸਾਉਣ ਖਾਤਰ ਪੂਰੀ ਤਰ੍ਹਾਂ ਵਰਤਿਆ। ਆਪ ਦਾ ਜੀਵਨ ਬਚਿਤ੍ਰ ਕਿਸਮ ਦਾ ਸੀ, ਬਚਪਨ ਸ੍ਰੀ ਪਟਨਾ ਸਾਹਿਬ ਗੰਗਾ ਕੰਢੇ ਗੁਜ਼ਰਿਆ, ਜੁਆਨੀ ਸਮੇਂ ਜਮਨਾ ਕੰਢੇ ਪਾਉਂਟੇ ਠਹਿਰ ਕੇ ਕਲਮ ਚਲਾਈ ਫਿਰ

ਵਗਦੇ ਸਤਲੁਜ ਪਾਸ ਸ੍ਰੀ ਅਨੰਦਪੁਰ ਸਾਹਿਬ ਆ ਗਏ, ਜਿੱਥੇ ਉਨ੍ਹਾਂ ਕਲਮ ਤੇ ਤੇਗ ਦੋਹਾਂ ਦੀਆਂ ਧਾਰਾਂ ਚਲਾਈਆਂ। ਜਿਸ ਦਾ ਸਿੱਟਾ ਖਾਲਸਾ ਪੰਥ ਦੇ ਰੂਪ ਵਿਚ ਸਾਹਮਣੇ ਆਇਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਤ ਦੇ ਨਾਲ-ਨਾਲ ਸਿਪਾਹੀ ਬਣਨ ਲਈ ਸ਼ਸਤਰ ਧਾਰਨ ਕਰਨ ਅਤੇ ਧਰਮ-ਯੁੱਧ ਕਰਨ ਦਾ ਪਵਿੱਤਰ ਉਪਦੇਸ਼ ਦਿੱਤਾ। ਉਨ੍ਹਾਂ ਨੂੰ ਲੜ ਮਰਨ 'ਧਰਮ ਯੁਧ ਕੈ ਚਾਇ' ਦਾ ਪਾਠ ਪੜ੍ਹਾਉਂਦਿਆਂ ਇਹ ਸਮਝਾਇਆ ਕਿ ਨੇਕੀ ਖਾਤਰ ਧਰਮ-ਯੁੱਧ ਕਰਨਾ ਜੀਵਨ ਦਾ ਪਰਮ ਕਰਤੱਵ ਹੈ।

ਕਲਗੀਧਰ ਪਾਤਸ਼ਾਹ ਨੇ ਅਕਾਲ ਪੁਰਖ ਅੱਗੇ ਬੇਨਤੀ ਕਰ ਕੇ ਇਹੋ ਮੰਗਿਆ ਕਿ ਨੇਕੀ ਲਈ ਲੜਨੋਂ ਕਦੇ ਝਿਜਕੀਏ ਨਾ ਤੇ ਇਸ ਖ਼ਾਤਰ ਖ਼ੂਨ ਦਾ ਆਖਰੀ ਕਤਰਾ ਵਹਾਉਣੋ ਸੰਕੋਚ ਨਾ ਕਰੀਏ:

*ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨਾ ਟਰੋਂ॥*
*ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰਿ ਅਪਨੀ ਜੀਤ ਕਰੋਂ॥*
*ਅਰੁ ਸਿਖ ਹੋਂ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ॥੨੩੧॥*

*(ਚੰਡੀ ਚਰਿਤ੍ਰ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ ੧੬੮੫ ਤੋਂ ੧੭੦੫ ਈ. ਦੇ ਸਮੇਂ ਅੰਦਰ ਲੱਗਭਗ ੧੪ ਜੰਗਾਂ ਲੜੀਆਂ। ਜਿਨ੍ਹਾਂ ਵਿਚ ਛੇ ਯੁੱਧ ਸ੍ਰੀ ਅਨੰਦਪੁਰ ਸਾਹਿਬ ਵਿਚ ਜੂਝੇ ਗਏ ਅਤੇ ਬਾਕੀ ਸ੍ਰੀ ਅਨੰਦਪੁਰ ਸਾਹਿਬ ਤੋਂ ਬਾਹਰ। ਇਹ ਜਿਤਨੇ ਵੀ ਯੁੱਧ ਹੋਏ, ਉਨ੍ਹਾਂ ਪਿੱਛੇ ਨਿੱਜੀ ਖ਼ਾਹਿਸ਼ਾਂ ਦੀ ਪੂਰਤੀ ਨਹੀਂ ਸੀ ਬਲਕਿ ਆਮ ਪਰਜਾ ਦੇ ਨਿਤਾਪ੍ਰਤੀ ਜੀਵਨ ਵਿਚ ਹਲੀਮੀ ਸ਼ਾਸਨ ਦੀ ਨੀਂਹ ਸਥਾਪਿਤ ਕਰਨਾ ਸੀ। ਗੁਰੂ ਦੇ ਜੁੱਧ ਸਾਧਾਰਨ (ਨਿੱਜੀ ਸੁਆਰਥ ਲਈ) ਨਹੀਂ, ਸਗੋਂ ਧਰਮ-ਜੁੱਧ ਸਨ। ਉਹ ਤਾਂ ਅਜਿਹੇ ਮਨੁੱਖ ਨੂੰ ਮਹਾਨ ਆਖਦੇ ਹਨ, ਜਿਸ ਦੇ ਮੂੰਹ ਵਿਚ 'ਹਰਿ ਦਾ ਨਾਮ' ਅਤੇ ਹੱਥ ਵਿਚ 'ਖੜਗ' ਹੋਵੇ। ਦਸਮੇਸ਼ ਪਿਤਾ ਜੀ ਜਿਹੜੀਆਂ ਕੀਮਤਾਂ ਦੀ ਸਥਾਪਨਾ ਕਰਨਾ ਲੋੜਦੇ ਸਨ, ਉਹ ਚਿਰ-ਜੀਵੀ, ਲੋਕ-ਹਿਤਕਾਰੀ ਅਤੇ ਕਲਿਆਣਕਾਰੀ ਸਨ।

ਸ੍ਰੀ ਅਨੰਦਪੁਰ ਸਾਹਿਬ ਵਿਚ ਰਹਿੰਦਿਆਂ ਗੁਰੂ ਜੀ ਨੇ ਸ਼ਿਕਾਰ ਅਤੇ ਜੰਗੀ ਖੇਡਾਂ ਖੇਡੀਆਂ। ਸ਼ਿਕਾਰ ਤੇ ਜੰਗੀ ਖੇਡਾਂ ਖੇਡਣਾ ਯੁੱਧ ਦੀ ਤਿਆਰੀ ਕਰਨਾ ਸੀ ਅਤੇ ਇਸ ਯੁੱਧ ਦਾ ਮੰਤਵ ਜਨ-ਵਿਰੋਧੀ ਅਤੇ ਰਾਸ਼ਟਰ ਵਿਰੋਧੀ ਹਿੰਸਕ ਤਾਕਤਾਂ ਦਾ ਨਾਸ਼ ਕਰਕੇ ਨਵੇਂ ਅਤੇ ਸੁਤੰਤਰ ਸਮਾਜ ਦੀ ਉਸਾਰੀ ਕਰਨਾ ਸੀ। ਗੁਰੂ ਜੀ ਦਾ ਕਿਰਪਾਨ ਪਹਿਨ ਕੇ ਘੋੜ ਸਵਾਰੀ ਕਰਨਾ ਅਤੇ ਅਜਿਹੀਆਂ ਖੇਡਾਂ ਖੇਡਣਾ ਪਹਾੜੀ ਰਾਜਿਆਂ ਨੂੰ ਪਸੰਦ ਨਹੀਂ ਸੀ। ਨਾਲ ਹੀ ਸ੍ਰੀ ਅਨੰਦਪੁਰ ਸਾਹਿਬ ਦੇ ਇਲਾਕੇ ਵਿਚ ਖਾਲਸਈ ਸੈਨਾ ਦੀ ਨਿਤਾਪ੍ਰਤੀ ਉੱਨਤ ਹੋ ਰਹੀ ਆਭਾ ਨੂੰ ਵੇਖ ਕੇ ਮੁਗ਼ਲੀਆ ਹਕੂਮਤ ਅਤੇ ਪਹਾੜੀ ਰਾਜੇ

ਘਬਰਾਹਟ ਮਹਿਸੂਸ ਕਰਨ ਲੱਗੇ। ਉਨ੍ਹਾਂ ਦੀ ਸੋਚ ਵਿਚ ਐਸੇ ਖ਼ਿਆਲ ਉਤਪੰਨ ਹੋਣ ਲੱਗੇ ਕਿ ਸ਼ਾਇਦ ਖ਼ਾਲਸਾ ਫ਼ੌਜ ਸਾਡੀ ਸ਼ਕਤੀ ਨੂੰ ਹਿਮਾਲਿਆ ਪਰਬਤ ਦੇ ਦਾਮਨ ਵਿੱਚੋਂ ਹਮੇਸ਼ਾ ਵਾਸਤੇ ਖ਼ਾਰਜ ਕਰ ਦੇਵੇ। ਉਕਤ ਦਰਸਾਈ ਸਥਿਤੀ ਨੂੰ ਧਿਆਨ ਵਿਚ ਰੱਖਦਿਆਂ ਬਾਦਸ਼ਾਹ ਔਰੰਗਜ਼ੇਬ ਨੇ ਪੰਜਾਬ ਦੇ ਗਵਰਨਰ ਨੂੰ ਆਦੇਸ਼ ਜਾਰੀ ਕੀਤਾ ਕਿ ਜਿਤਨੀ ਵੀ ਜਲਦੀ ਹੋ ਸਕੇ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਸ਼ਾਸਨ ਅਧੀਨ ਉੱਨਤ ਹੋ ਰਹੀ ਖਾਲਸਈ ਸ਼ਕਤੀ ਨੂੰ ਤੁਰੰਤ ਦਰੜ ਦਿੱਤਾ ਜਾਵੇ। ਅਜਿਹੇ ਕਾਰਨਾਂ ਕਰਕੇ ਸ੍ਰੀ ਅਨੰਦਪੁਰ ਸਾਹਿਬ 'ਤੇ ਹਮਲੇ ਹੁੰਦੇ ਰਹੇ। ਅਖੀਰ ਸਥਿਤੀ ਇਸ ਤਰ੍ਹਾਂ ਦੀ ਹੋ ਗਈ ਕਿ ਗੁਰੂ ਸਾਹਿਬ ਦਾ ਸ੍ਰੀ ਅਨੰਦਪੁਰ ਸਾਹਿਬ ਵਿਚ ਰਹਿਣਾ ਪਹਾੜੀ ਰਾਜਿਆਂ ਨੂੰ ਨਾ ਮੁਨਾਸਿਬ ਲੱਗਿਆ ਅਤੇ ਉਨ੍ਹਾਂ ਸਾਜ਼ਿਸ਼ਾਂ ਰਚ-ਰਚ ਕੇ ਸ੍ਰੀ ਅਨੰਦਪੁਰ ਖਾਲੀ ਕਰਵਾ ਲਿਆ। ਇਸ ਅਸਥਾਨ ਨੂੰ ਛੱਡਣ ਤੋਂ ਬਾਅਦ ਗੁਰੂ-ਪਰਵਾਰ ਦਾ ਵਿਛੋੜਾ ਪੈ ਗਿਆ ਤੇ ਉਹ ਮੁੜ ਇੱਥੇ ਨਹੀਂ ਆ ਸਕੇ ਅਤੇ ਨਾ ਹੀ ਪਰਵਾਰ ਨੂੰ ਮਿਲ ਸਕੇ। ਦੋ ਸਾਹਿਬਜ਼ਾਦੇ ਚਮਕੌਰ ਦੀ ਜੰਗ ਵਿਚ ਸ਼ਹੀਦ ਹੋਏ ਅਤੇ ਦੋ ਸੂਬਾ-ਸਰਹਿੰਦ ਵੱਲੋਂ ਨੀਂਹਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤੇ ਗਏ। ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਜਿਸ ਨੂੰ ਅਨੰਦਾਂ ਦੀ ਪੁਰੀ ਕਿਹਾ ਜਾਂਦਾ ਸੀ, ਵੈਰਾਨ ਜਿਹੀ ਬਣ ਗਈ ਤੇ ਸਿੱਖ ਸੰਗਤ ਦੀਆਂ ਰੌਣਕਾਂ ਨਾ ਰਹੀਆਂ।

ਗੁਰੂ ਪਾਤਸ਼ਾਹ ਦਾ ਸ੍ਰੀ ਅਨੰਦਪੁਰ ਸਾਹਿਬ ਤੋਂ ਕਲਮ ਤੇ ਕਿਰਪਾਨ ਦਾ ਸਫਰ ਸ਼ੁਰੂ ਹੋਇਆ। ਆਪ ਨੇ ਕਿਰਪਾਨ ਦੀ ਵਰਤੋਂ ਜ਼ਰੂਰ ਕੀਤੀ ਪਰ ਅਖੀਰ ਵਿਚ ਕਲਮ ਤੋਂ ਹੀ ਜ਼ਫ਼ਰਨਾਮਾ ਲਿਖ ਕੇ ਜ਼ੁਲਮ ਦੀ ਹਾਰ ਕਰਵਾਈ। ਔਰੰਗਜ਼ੇਬ ਬਾਦਸ਼ਾਹ ਨੂੰ ਇਸ ਚਿੱਠੀ ਨੇ ਅੰਦਰੋਂ ਹਿਲਾ ਕੇ ਰੱਖ ਦਿੱਤਾ ਤੇ ਉਹ ਪਸਚਾਤਾਪ ਕਰਦਾ ਪ੍ਰਾਣ ਤਿਆਗ ਗਿਆ।

ਅਜਿਹੇ ਗੁਣਾਂ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਤਿਭਾਸ਼ੀਲ ਸ਼ਖ਼ਸੀਅਤ ਦਾ ਉਨ੍ਹਾਂ ਦੇ ਦਰਸ਼ਨ ਕਰਨ ਵਾਲਿਆਂ 'ਤੇ ਕਾਇਆ-ਕਲਪ ਕਰ ਦੇਣ ਵਾਲਾ ਗਹਿਰਾ ਪ੍ਰਭਾਵ ਪਿਆ ਤੇ ਉਹ ਗੁਰੂ ਦੇ ਮਰਜੀਵੜੇ ਸਿੱਖ ਹੋ ਨਿੱਤਰੇ। ਸ਼ਰਧਾਲੂ ਸਿੱਖ ਗੁਰੂ ਸਾਹਿਬ ਦੀ ਪ੍ਰੇਰਣਾ ਦੇ ਅਧੀਨ ਪ੍ਰਚੰਡ ਵਿਵਸਥਾ ਵਿਚ ਵਿਚਰਦੇ ਹੋਏ ਆਪਾ ਭੇਟਾ ਕਰਨ ਹਿੱਤ ਤੱਤਪਰ ਰਹਿੰਦੇ ਸਨ।

ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰੂ-ਦਰਬਾਰ ਵਿਚ ਕਵੀਆਂ ਦੀ ਛਹਿਬਰ ਲੱਗੀ ਰਹਿੰਦੀ ਸੀ। ਪ੍ਰੋ. ਪਿਆਰਾ ਸਿੰਘ ਪਦਮ ਨੇ ਦਰਬਾਰੀ ਰਤਨ ਦੇ ਸਿਰਲੇਖ ਹੇਠ ੫੨ ਕਵੀਆਂ ਦਾ ਜ਼ਿਕਰ ਕੀਤਾ ਹੈ। ਗੁਰੂ-ਦਰਬਾਰ ਤੋਂ ਬਿਨਾ ਬਹੁਤ ਸਾਰੇ ਸਿੱਖ ਅਤੇ ਗੈਰ ਸਿੱਖ ਕਵੀ ਪਿੰਡਾਂ, ਨਗਰਾਂ ਵਿਚ ਬੈਠੇ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਸ਼ਖ਼ਸੀਅਤ ਅਤੇ ਗੁਰੂ-ਦਰਬਾਰ ਦਾ ਜਸ ਆਪਣੇ ਮਨੋਭਾਵਾਂ ਰਾਹੀਂ ਰਚਨਾਵਾਂ ਰਚ ਕੇ ਕਰਦੇ ਸਨ। ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਬਿਖੜੇ ਸਮਿਆਂ ਵਿਚ ਵੀ ਕਲਮ ਤੋਂ ਕਿਰਪਾਨ ਦਾ ਸਫ਼ਰ ਚਲਦਾ ਰਿਹਾ। ■

# ਪਟਨਾ ਸਾਹਿਬ:
# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵਿਰਾਸਤ

*-ਸ. ਜਗਮੋਹਨ ਸਿੰਘ**

*ਤਹੀ ਪ੍ਰਕਾਸ ਹਮਾਰਾ ਭਯੋ॥ ਪਟਨਾ ਸਹਰ ਬਿਖੈ ਭਵ ਲਯੋ॥*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੁੱਖ ਉੱਦੇਸ਼ ਦੁਸ਼ਮਣ ਨੂੰ ਹਰਾਉਣਾ ਜਾਂ ਇਲਾਕੇ ਮੱਲਣਾ ਨਹੀਂ ਸੀ, ਸਗੋਂ ਆਦਰਸ਼ ਮਨੁੱਖ ਨੂੰ ਸਿਰਜਣ ਦਾ ਸੀ। ਗੁਰੂ ਜੀ ਨੇ ਖਾਲਸੇ ਦੇ ਰੂਪ ਨੂੰ ਦੁਨੀਆ ਦੇ ਸਾਹਮਣੇ ਲਿਆਂਦਾ। ਮਹਾਨ ਕੌਮਾਂ ਆਪਣੇ ਵਿਚਾਰਾਂ ਅਤੇ ਕਾਰਨਾਮਿਆਂ ਕਰਕੇ ਜਾਣੀਆਂ ਜਾਂਦੀਆਂ ਹਨ। ਝੰਡੇ, ਪਰਚਮ ਅਤੇ ਨਿਸ਼ਾਨ ਸਾਹਿਬ ਉੱਚੇ ਹੌਂਸਲੇ ਦੇ ਮਿਨਾਰ ਹੁੰਦੇ ਹਨ। ਧਰਮ ਮਨੁੱਖ ਨੂੰ ਸਮਾਜਿਕ ਜੀਵਨ ਨਾਲ ਜੋੜਦਾ ਹੈ। ਬਹਾਦਰੀ ਬਾਹਵਾਂ ਉਲਾਰਨ ਦਾ ਨਾਂ ਨਹੀਂ, ਮੁਸ਼ਕਿਲ ਵੇਲੇ ਜਾਬਤਾ ਵਿਖਾਉਣ ਦੀ ਦਲੇਰੀ ਹੁੰਦੀ ਹੈ। ਅਜਿਹੇ ਰੱਬੀ ਅਤੇ ਮਹਾਨ ਸੋਚ ਵਾਲੇ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਸ੍ਰੀ ਪਟਨਾ ਸਾਹਿਬ ਵਿਖੇ ਹੋਣਾ ਆਪਣੇ ਆਪ ਵਿਚ ਮਨੁੱਖਤਾ ਲਈ ਬਹੁਤ ਭਾਗਾਂ ਵਾਲੀ ਗੱਲ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਿਤਾ, ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਰਬੱਤ ਦੇ ਭਲੇ ਦੀ ਖਾਤਰ ਸਤਾਰ੍ਹਵੀਂ ਸਦੀ ਵਿਚ ਦੇਸ਼ ਦੇ ਪੂਰਬੀ ਪਾਸੇ ਇਕ ਵਿਸ਼ੇਸ਼ ਯਾਤਰਾ ਸ਼ੁਰੂ ਕੀਤੀ। ਅਲਾਹਾਬਾਦ, ਬਨਾਰਸ, ਮਿਰਜਾਪੁਰ, ਸਾਸਾਰਾਮ, ਗਯਾ, ਹੁੰਦੇ ਹੋਏ ਪਟਨੇ ਪਹੁੰਚੇ। ਇਨ੍ਹਾਂ ਸਾਰੀਆਂ ਥਾਵਾਂ 'ਤੇ ਸਿੱਖ ਸੰਗਤਾਂ ਦੀ ਕਾਫੀ ਵਸੋਂ ਹੋਣ ਕਰਕੇ "ਸੰਗਤ" ਤੇ "ਧਰਮਸਾਲਾਵਾਂ" ਹੋਂਦ ਵਿਚ ਆਈਆਂ। ਹਰ ਥਾਂ ਗੁਰੂ ਸਾਹਿਬ ਦੇ ਪ੍ਰਚਾਰ ਨੂੰ ਭਰਵਾਂ ਹੁੰਗਾਰਾ ਮਿਲਿਆ। ਸ੍ਰੀ ਪਟਨਾ ਸਾਹਿਬ ਦੀ ਸੰਗਤ ਨੇ ਸਾਰੇ ਪੂਰਬੀ ਭਾਰਤ ਵਿਚ ਮੁੱਖ ਸੰਗਤ ਵਜੋਂ ਆਪਣੀ ਪਛਾਣ ਕਾਇਮ ਕਰ ਲਈ। ਉਸ ਵਕਤ ਪਟਨਾ ਭਾਰਤ ਦਾ ਸਭ ਤੋਂ ਅਹਿਮ ਵਪਾਰਕ ਕੇਂਦਰ ਅਤੇ ਕੌਮਾਂਤਰੀ ਸ਼ਹਿਰ ਵਜੋਂ ਜਾਣਿਆ ਜਾਣ ਲੱਗ ਪਿਆ। ਸ੍ਰੀ ਪਟਨਾ ਸਾਹਿਬ ਦੇਸ਼ ਦਾ ਇਕ ਪੁਰਾਤਨ ਸ਼ਹਿਰ ਹੋਣ ਕਰ ਕੇ ਤੇ ਇਸ ਦੇ ਪਿਛੋਕੜ ਅਤੇ ਇਤਿਹਾਸਿਕ ਮਹੱਤਤਾ ਨੂੰ ਮੁੱਖ ਰੱਖਦੇ ਹੋਏ ਦੋ ਕਾਲਾਂ ਵਿਚ ਵੰਡ ਸਕਦੇ ਹਾਂ।

**ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਤੋਂ ਪੂਰਵ ਕਾਲ ਦਾ ਸ੍ਰੀ ਪਟਨਾ ਸਾਹਿਬ :-** ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਤੋਂ ਤਕਰੀਬਨ ਦੋ ਹਜ਼ਾਰ ਸਾਲ ਪਹਿਲਾਂ ਸ੍ਰੀ ਪਟਨਾ ਸਾਹਿਬ ਦਾ ਇਤਿਹਾਸ ਮਗਧ ਦੇਸ਼ ਦੀ ਰਾਜਧਾਨੀ ਪਾਟਲੀਪੁਤਰ ਵਜੋਂ ਸ਼ੁਰੂ ਹੁੰਦਾ ਹੈ। ਇਹ ਸ਼ਹਿਰ ਮਹਾਤਮਾ ਬੁੱਧ ਨਾਲ ਵੀ

**ਜਨਰਲ ਸਕੱਤਰ/ਇੰਚਾਰਜ (Hony) ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਧਰਮ ਪ੍ਰਚਾਰ ਕਮੇਟੀ, (ਸ਼੍ਰੋ.ਗੁ.ਪ੍ਰ. ਕਮੇਟੀ), ਸ੍ਰੀ ਅੰਮ੍ਰਿਤਸਰ। ਮੋ: +੯੧੯੮੩੧੯-੦੮੯੧੨*

ਸੰਬੰਧ ਰੱਖਦਾ ਹੈ। ਇਹ ਗੰਗਾ, ਸੋਨ, ਗੰਡਕ ਅਤੇ ਪੁਨ ਪੁਨ ਨਦੀਆਂ ਦੇ ਸੰਗਮ ਦਾ ਵਿਚਕਾਰਲਾ ਹਿੱਸਾ ਜ਼ਮੀਨ ਦੇ ਉੱਚੇ ਢੇਰ ਉੱਪਰ ਵਿਕਸਿਤ ਹੋਇਆ ਹੈ। ਇਸ ਸ਼ਹਿਰ ਨੂੰ ਮੋਰੀਆ ਤੇ ਗੁਪਤ ਸਾਮਰਾਜਾਂ ਦੀ ਚੜ੍ਹਤ ਦੀ ਨਿਸ਼ਾਨੀ ਮੰਨਿਆ ਜਾਂਦਾ ਹੈ। ਇਸ ਦਾ ਸੰਸਕ੍ਰਿਤ ਵਿਚ ਪੁਰਾਤਨ ਨਾਮ ਪਾਟਲੀਪੁਤਰ, ਕੁਸਮਪੁਰਾ ਅਤੇ ਪੁਸ਼ਪਪੁਰਾ ਵੀ ਸੀ। ਯੂਨਾਨ ਵਾਲੇ ਇਸ ਨੂੰ ਪਾਲੀ ਬੋਥਰਾ ਅਤੇ ਚੀਨੀਆਂ ਨੇ ਪਾ-ਲਿਨ-ਫੋਉ ਨਾਂ ਨਾਲ ਸੰਬੋਧਨ ਕੀਤਾ। ਇਸ ਬਾਰੇ ਪੁਰਾਣੀਆਂ ਗਾਥਾਵਾਂ ਅਤੇ ਪੁਰਾਣਿਕ ਕਾਲ ਦੇ ਵੇਰਵੇ ਵੀ ਮਿਲਦੇ ਹਨ। ਸਮਰਾਟ ਅਸ਼ੋਕ ਦੇ ਸਾਰਨਾਥ ਅਤੇ ਗਿਰਨਾਰ ਵਿਖੇ ਪੱਥਰ 'ਤੇ ਉੱਕਰੇ ਫੁਰਮਾਨ ਇਸ ਦੀ ਪੁਸ਼ਟੀ ਕਰਦੇ ਹਨ। ਚੰਦਰ ਗੁਪਤ ਮੌਰਿਆ ਯੂਨਾਨੀ ਰਾਜਾ ਸਿਲੀਯੂਕਸ ਨੂੰ ਹਰਾ ਕੇ ਪੰਜਾਬ ਅਤੇ ਸਾਰੇ ਉੱਤਰੀ ਭਾਰਤ ਦਾ ਮਾਲਕ ਬਣ ਗਿਆ। ਫਿਰ ਉਸ ਨੇ ਆਪਣੇ ਮਾਰਗ-ਦਰਸ਼ਨ ਚਾਣਕਿਆ ਦੀ ਸਲਾਹ ਨਾਲ ਮਗਧ ਦੇਸ਼ ਉੱਤੇ ਕਬਜ਼ਾ ਕਰ ਕੇ ਆਪਣੇ ਰਾਜ ਦਾ ਵਾਧਾ ਕੀਤਾ। ਮੈਗਸਥਨਿਸ, ਹਿਊਨ ਸਾਂਗ, ਫਾਹੀਆਨ ਨੇ ਵੀ ਇਸ ਥਾਂ ਦੀ ਜਾਣਕਾਰੀ ਦਿੱਤੀ ਹੈ। ਇਸ ਸ਼ਹਿਰ ਵਿੱਚੋਂ ਬੋਧੀਆਂ ਅਤੇ ਜੈਨੀਆਂ ਦਾ ਪੁਰਾਤਨ ਸੱਭਿਆਚਾਰ ਝਲਕਦਾ ਹੈ। ਬੜੇ ਧਾੜਵੀਆਂ ਨੇ ਸਮੇਂ ਸਮੇਂ ਇਸ ਉੱਪਰ ਧਾਵਾ ਬੋਲਿਆ। ਗਿਆਰ੍ਹਵੀਂ-ਬਾਰ੍ਹਵੀਂ ਸਦੀ ਵਿਚਕਾਰ ਇਹ ਸ਼ਹਿਰ ਪੂਰੀ ਤਰ੍ਹਾਂ ਤਬਾਹ ਹੋ ਗਿਆ। ਇਸ ਮਗਰੋਂ ਥੋੜੇ ਬਹੁਤ ਲੋਕ ਇੱਥੇ ਵੱਸਦੇ ਰਹੇ ਜਾਂ ਬਾਹਰ ਵਾਲਿਆਂ ਦੀ ਆਵਾਜਾਈ ਰਹੀ।

ਇਸ ਦੀਆਂ ਕੁਝ ਨਿਸ਼ਾਨੀਆਂ ਪੰਦਰ੍ਹਵੀਂ ਸਦੀ ਵਿਚ ਵੀ ਮਿਲਦੀਆਂ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖਤਾ ਨੂੰ ਅਕਾਲ ਪੁਰਖ ਦੇ ਪਵਿੱਤਰ ਸੁਨੇਹੇ-ਸਰਬੱਤ ਦਾ ਭਲਾ, ਕਿਰਤ ਕਰੋ, ਨਾਮ ਜਪੋ, ਵੰਡ ਛਕੋ, ਦੇ ਮਹਾਨ ਵਿਚਾਰਾਂ ਦੀਆਂ ਗੱਲਾਂ ਲੋਕਾਈ ਨਾਲ ਸਾਂਝੀਆਂ ਕਰਨ ਲਈ ਪਹਿਲੀ ਉਦਾਸੀ ਵੇਲੇ ਇਧਰਲੇ ਪਾਸੇ ਆਏ। ਜਨਮਸਾਖੀ ਮੁਤਾਬਕ ਗੁਰੂ ਜੀ ਅਲਾਹਾਬਾਦ, ਬਨਾਰਸ, ਗਯਾ ਹੁੰਦੇ ਹੋਏ ਪਟਨਾ ਸਾਹਿਬ ਪਹੁੰਚ ਕੇ ਸਾਲਸ ਰਾਏ ਜੌਹਰੀ ਅਤੇ ਅੱਧਰਕਾਂ ਅਰੌੜਾ ਵਰਗੇ ਹੋਰ ਸ਼ਰਧਾਵਾਨਾਂ ਨੂੰ ਸੱਚ ਦੇ ਰਾਹ 'ਤੇ ਚੱਲਣ ਦਾ ਉਪਦੇਸ਼ ਦਿੱਤਾ।

ਇਸ ਸ਼ਹਿਰ ਦਾ ਪੁਨਰ-ਉਥਾਨ ਦੇਸ਼ ਦੇ ਅਫਗਾਨ ਸਮਰਾਟ ਸ਼ੇਰ ਸ਼ਾਹ ਸੂਰੀ ਨੇ ੧੫੪੧ ਈ. ਵੇਲੇ ਸ਼ੁਰੂ ਕੀਤਾ। ਉਸ ਨੇ ਕਿਲ੍ਹਾ ਬਣਾਇਆ ਅਤੇ ਸੂਬਾਈ ਰਾਜਧਾਨੀ ਵਜੋਂ ਸਥਾਪਿਤ ਕੀਤਾ। ਇਸ ਦਾ ਨਵਾਂ ਨਾਮ ਪਟਨਾ ਪਿਆ। ਪਟਨਾ ਨਾਮਕਰਨ ਦੇ ਕਈ ਅਰਥਾਂ ਵਿੱਚੋਂ ਇਕ ਪੱਤਣ ਹੋ ਸਕਦਾ ਹੈ। ਪੱਤਣ ਦਾ ਅਰਥ ਸੰਸਕ੍ਰਿਤ, ਪੰਜਾਬੀ, ਹਿੰਦੀ, ਲਾਤਿਨੀ (ਪੌਂਟੂਨ) ਵਿਚ ਨਦੀ ਜਾਂ ਸਮੁੰਦਰ ਦੇ ਕਿਨਾਰੇ ਉੱਪਰ ਬੰਦਰਗਾਹ ਹੁੰਦਾ ਹੈ। ਪਟਨੇ ਦੋ ਪ੍ਰਾਚੀਨ ਪਾਟਨ ਦੇਵੀ ਦੇ ਮੰਦਿਰ ਹਨ। ਪਾਟਨ ਦੇਵੀ ਦਰਿਆ ਕਿਨਾਰੇ ਵੱਸਦੇ ਲੋਕਾਂ ਦੀ ਦੇਵੀ ਵੀ ਹੋ ਸਕਦੀ ਹੈ। ਇਹ ਰੁਝਾਨ ਅਸੀਂ ਖਾਸ ਕਰਕੇ ਖੱਤਰੀ ਲੋਕਾਂ ਵਿਚ ਦੇਖਿਆ ਹੈ। ਇਹ ਆਪਣੇ ਨਾਲ ਕੁਲ ਦੇਵਤਾ ਜਾਂ ਕੁਲ ਦੇਵੀ ਦੀ ਮੂਰਤੀ ਰੱਖਦੇ ਸਨ। ਜਿੱਥੇ ਵੀ ਇਹ ਵਸੇਬਾ ਕਰਦੇ ਨਾਲ ਹੀ ਇਨ੍ਹਾਂ ਦੇ ਮੰਦਿਰ ਬਣਾ ਕੇ ਮੂਰਤੀਆਂ ਸਥਾਪਿਤ ਕਰਦੇ। ਪਟਨੇ ਦੇ ਨਾਂ ਪਿੱਛੇ ਹੋਰ

ਵੀ ਕਈ ਕਾਰਨ ਹੋ ਸਕਦੇ ਹਨ।

ਅਕਬਰ, ਸ਼ਾਹਜਹਾਨ, ਔਰੰਗਜ਼ੇਬ ਵੇਲੇ ਇਸ ਸ਼ਹਿਰ ਦਾ ਬਹੁਤ ਵੱਡਾ ਵਾਧਾ ਹੋਇਆ। ਇਹ ਜਲ ਮਾਰਗ ਦੇ ਉੱਪਰ ਹੋਣ ਕਰਕੇ ਵੱਡੀ ਬੰਦਰਗਾਹ ਬਣ ਗਿਆ। ਅਕਬਰ ਵੇਲੇ ਉਸ ਦੇ ਨੌਂ ਰਤਨਾਂ ਵਿੱਚੋਂ ਇਕ ਰਤਨ ਰਾਜਾ ਟੋਡਰਮੱਲ ਨੇ ਸਾਰੇ ਪੂਰਬੀ ਭਾਰਤ ਦੀ ਜ਼ਰੀਬ ਕਸ਼ੀ (ਜ਼ਮੀਨ ਗਿਣਤੀ) ਕੀਤੀ। ਇਸ ਨਾਲ ਮਾਲੀਆ ਇਕੱਠਾ ਕਰਨਾ ਸੁਖਾਲਾ ਹੋ ਗਿਆ। ਉਹ ਲਾਹੌਰ ਦੇ ਇਕ ਖੱਤਰੀ ਪਰਵਾਰ ਨਾਲ ਸੰਬੰਧ ਰੱਖਦਾ ਸੀ। ਉਸ ਵਕਤ ਆਪਣੇ ਨਾਲ ਪੰਜਾਬ ਅਤੇ ਦਿੱਲੀ ਤੋਂ ਬਹੁਤ ਸਾਰੇ ਮਾਲੀਏ ਉਗਰਾਹੁਣ, ਪ੍ਰਸ਼ਾਸਨਿਕ ਕੰਮ ਵਿਚ ਸਹਾਇਤਾ ਅਤੇ ਵਪਾਰ ਵਿਚ ਮਾਹਿਰ ਲੋਕਾਂ ਨੂੰ ਪਟਨੇ ਲੈ ਆਇਆ ਇਨ੍ਹਾਂ ਵਿਚ ਬਹੁਤੇ ਖੱਤਰੀ ਸਨ।

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਤਰਾ ਵੇਲੇ ਪਟਨਾ ਸ਼ਹਿਰ ਮਹਾਂਨਗਰ ਬਣ ਗਿਆ ਸੀ। ਉਸ ਵਕਤ ਪੰਜਾਬੀ ਪਿਛੋਕੜ ਵਾਲੇ ਲੋਕਾਂ ਦੀ (ਹਿੰਦੂ ਅਤੇ ਕੁਝ ਮੁਸਲਮਾਨ ਵੀ) ਚੰਗੀ ਗਿਣਤੀ ਦਿੱਸਣ ਲੱਗੀ। ਪਟਨੇ ਦੀ ਮੰਡੀ ਵਿਚ ਇਨ੍ਹਾਂ ਦੀ ਤਕੜੀ ਪਕੜ ਬਣ ਗਈ ਸੀ। ਮਰੂਫਗੰਜ, ਨਾਦਿਰਗੰਜ ਤੋਂ ਚੌਂਕ ਬਾਜ਼ਾਰ ਦੇ ਵਿਚਕਾਰ ਬਹੁਤ ਖੱਤਰੀ ਅਤੇ ਕੁਝ ਸਾਰਸਵਤ ਬ੍ਰਾਹਮਣ ਵੀ (ਪੰਜਾਬੀ) ਵੱਸ ਗਏ। ਇਨ੍ਹਾਂ ਵਿਚ ਹਰਿਮੰਦਰ ਗਲੀ, ਜਿਰੀਆ ਤਮੋਲਿਨ ਦੀ ਗਲੀ, ਹੀਰਾ ਨੰਦ ਸ਼ਾਹ ਦੀ ਗਲੀ, ਬਾਘ ਲੋਧਨ ਗਲੀ, ਕਚੌੜੀ ਗਲੀ ਪ੍ਰਮੁੱਖ ਸਨ। ਸਾਲਿਸ ਰਾਏ ਜੌਹਰੀ ਦੀ ਮੌਜੂਦਗੀ ਬਾਰੇ ਸਿੱਖ ਇਤਿਹਾਸ ਵਿਚ ਕਈ ਵੇਰਵੇ ਮਿਲਦੇ ਹਨ। ਭਾਈ ਗੁਰਦਾਸ ਜੀ ਨੇ ਸ੍ਰੀ ਪਟਨਾ ਸਾਹਿਬ ਵਿਚ ਭਾਈ ਬਦਲੀ ਸੋਢੀ, ਭਾਈ ਨਵਲ ਤੇ ਭਾਈ ਨਿਹਾਲਾ ਸਭਰਵਾਲ, ਭਾਨੂ ਬਹਿਲ (ਰਾਜਮਹਲ) ਦੇ ਕੁਝ ਵੇਰਵੇ ਆਪਣੀਆਂ ਵਾਰਾਂ ਵਿਚ ਦਰਜ ਕੀਤੇ ਹਨ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਗੁਰੂ-ਘਰ ਪ੍ਰਤੀ ਸ਼ਰਧਾ ਰੱਖਣ ਵਾਲੇ ਨਾਮੀ-ਗਰਾਮੀ ਲੋਕਾਂ ਵਿਚ ਜੇਤਾ ਸੇਠ, ਰਾਜਾ ਫਤਹਿ ਚੰਦ ਮੈਣੀ, ਰਾਣੀ ਵਿਸ਼ੰਭਰਾ ਦੇਵੀ, ਪੰਡਿਤ ਸ਼ਿਵ ਦੱਤ, ਜਗਤ ਸੇਠ (ਉਸ ਵਕਤ ਭਾਰਤ ਦਾ ਸਭ ਤੋਂ ਵੱਡਾ ਸ਼ਾਹੂਕਾਰ) ਅਤੇ ਸੰਭਾਵਿਤ ਤੌਰ ਮਗਰੋਂ ਕਲਕੱਤੇ ਸ਼ਹਿਰ ਦੇ ਬਣੇ ਸਭ ਤੋਂ ਵੱਡੇ ਧਨਾਢ ਅਮੀਰ ਚੰਦ ਦੇ ਪਰਵਾਰ ਵੀ ਪਟਨੇ ਵਿਚ ਵੱਸਦੇ ਸਨ। ਇਹ ਸਾਰੇ ਲੋਕਾਂ ਦੀ ਪਟਨੇ ਦੀ ਸੰਗਤ ਜਾਂ ਪੂਰਬੀ ਸੰਗਤ ਵਜੋਂ ਪਛਾਣ ਹੋਣ ਲੱਗੀ ਸੀ। ਗੁਰੂ ਸਾਹਿਬ ਨੇ ਆਪਣੇ ਪਰਵਾਰ ਨੂੰ ਸਥਾਨਕ ਸੰਗਤ ਦੀ ਹਿਫ਼ਾਜ਼ਤ ਵਿਚ ਛੱਡ ਕੇ ਆਪ ਅਗਮ ਰੂਪੀ ਕਰਤਾਰ ਦੀ ਬਾਣੀ ਨੂੰ ਸਾਰੇ ਪੂਰਬੀ ਬਾਰਤ ਵਿਚ ਫੈਲਾਉਣ ਲਈ ਤੁਰ ਪਏ। ਇਨ੍ਹਾਂ ਵਿਚ ਗੁਰੂ ਸਾਹਿਬ ਦੀ ਮਾਤਾ ਬੇਬੇ ਨਾਨਕੀ ਜੀ, ਮਹਿਲ ਮਾਤਾ ਗੁਜਰੀ ਜੀ ਅਤੇ ਉਨ੍ਹਾਂ ਦੇ ਭਰਾ ਕ੍ਰਿਪਾਲ ਚੰਦ ਜੀ ਅਤੇ ਹੋਰ ਸਿੱਖ ਵੀ ਸਨ। ਗੁਰੂ ਸਾਹਿਬ ਜੀ ਦੀ ਆਗਿਆ ਨਾਲ ਨਵਾਂ ਮਕਾਨ ਬਣਾਇਆ ਗਿਆ ਅਤੇ ਇਨ੍ਹਾਂ ਦਾ ਠਹਿਰਾਓ ਉਸ ਵਿਚ ਕਰਵਾਇਆ ਗਿਆ। ਉਸੇ ਸਾਲ (ਸੰਨ ੧੬੬੬ ਈ.) ਦਸਮ ਪਿਤਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ। ਉਸ ਵਕਤ ਸ੍ਰੀ ਗੁਰੂ ਤੇਗ ਬਹਾਦਰ ਜੀ ਢਾਕੇ ਦੀ ਸੰਗਤ ਵਿਚ ਗੁਰਬਾਣੀ ਦਾ ਪ੍ਰਚਾਰ ਕਰ ਰਹੇ ਸਨ।

**ਸ੍ਰੀ ਪਟਨਾ ਸਾਹਿਬ: ਦਸਮ ਪਿਤਾ ਜੀ ਦੇ ਪ੍ਰਕਾਸ਼ ਤੋਂ ਮਗਰੋਂ ਦਾ ਕਾਲ :** ਦਸਮ ਪਿਤਾ ਦਾ ਬਾਲਪਨ ਸ੍ਰੀ ਪਟਨਾ ਸਾਹਿਬ ਵਿਚ ਲੰਘਿਆ। ਸ੍ਰੀ ਪਟਨਾ ਸਾਹਿਬ ਦੀ ਸੰਗਤ ਨੇ ਉਨ੍ਹਾਂ ਦੇ ਸਾਰੇ ਪਰਵਾਰ ਨੂੰ ਬੜੇ ਚਾਅ, ਮਾਣ-ਤਾਣ ਅਤੇ ਸ਼ਰਧਾ ਨਾਲ ਆਪਣੇ ਕੋਲ ਰੱਖਿਆ। ਸੰਗਤ ਨੇ ਹਰ ਪ੍ਰਕਾਰ ਦੀਆਂ ਬੁਨਿਆਦੀ ਅਤੇ ਹੋਰ ਲੋੜਾਂ ਨੂੰ ਤਦਬੀਰ ਕਰਨ ਦੀ ਕੋਸ਼ਿਸ਼ ਕੀਤੀ। ਗੁਰੂ ਸਾਹਿਬ ਦੀ ਬਾਲ-ਅਵਸਥਾ ਬੜੀ ਹੀ ਅਸਚਰਜਤਾ ਵਾਲੀ ਸੀ। ਕਈ ਇਤਿਹਾਸਕਾਰਾਂ ਦੇ ਮਤ ਅਨੁਸਾਰ ਗੁਰੂ ਸਾਹਿਬ ਇੱਥੇ ਤਕਰੀਬਨ ਛੇ ਸਾਲ ਰਹੇ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਹੁਕਮ 'ਤੇ ਸ੍ਰੀ ਪਟਨਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਵੱਲ ਰਵਾਨਾ ਹੋਣ ਵੇਲੇ ਸ਼ਹਿਰ ਦੀ ਸਾਰੀ ਸੰਗਤ ਨੇ ਦਸਮ ਪਿਤਾ ਨੂੰ ਹੰਝੂ ਪੂਰਨ ਵਿਦਾਇਗੀ ਦਿੱਤੀ। ਗੁਰੂ ਸਾਹਿਬ ਦਾ ਸ਼ਹਿਰ ਛੱਡ ਕੇ ਜਾਣ ਦਾ ਵਿਛੋੜਾ ਝੱਲ ਨਹੀਂ ਪਾ ਰਹੇ ਸਨ। ਪਰ ਦਸਮ ਪਿਤਾ ਅਤੇ ਪਰਵਾਰ ਦਾ ਸ੍ਰੀ ਅਨੰਦਪੁਰ ਸਾਹਿਬ ਜਾਣਾ ਜ਼ਰੂਰੀ ਸੀ। ਉਸ ਵਕਤ ਜਗਤ ਸੇਠ ਵਰਗੇ ਦੇਸ਼ ਦੇ ਸਭ ਤੋਂ ਅਮੀਰ ਨੇ ਗੁਰੂ ਸਾਹਿਬ ਅੱਗੇ ਬੇਨਤੀ ਕੀਤੀ ਕਿ ਆਪ ਦੇ ਜਾਣ ਵਾਲੇ ਰਸਤੇ 'ਤੇ ਆਉਂਦੇ ਹਰ ਪ੍ਰਮੁੱਖ ਸ਼ਹਿਰ ਵਿਚ ਸਾਡੇ ਵੱਡੇ ਮਕਾਨ, ਗੋਮਾਸਤੇ (ਨੌਕਰ-ਚਾਕਰ) ਅਤੇ ਹਰ ਪ੍ਰਕਾਰ ਦੀ ਸੁਖ-ਸੁਵਿਧਾ ਦਾ ਪ੍ਰਬੰਧ ਹੈ। ਉਸ ਨੇ ਬੇਨਤੀ ਕੀਤੀ ਕਿ ਦਸਮ ਪਿਤਾ ਉਨ੍ਹਾਂ ਥਾਵਾਂ 'ਤੇ ਟਿਕਾਣਾ ਕਰਦੇ ਜਾਣ। ਪਰ ਗੁਰੂ ਸਾਹਿਬ ਆਮ ਸੰਗਤ ਵਿਚ ਹੀ ਰਹਿਣਾ ਪਸੰਦ ਕਰਦੇ ਸਨ। ਗੁਰੂ ਸਾਹਿਬ ਨੇ ਪਟਨਾ ਸਾਹਿਬ ਦੀ ਸੰਗਤ ਨੂੰ ਆਸ਼ੀਰਵਾਦ ਦਿੱਤੇ 'ਤੇ ਤੁਰ ਪਏ।

ਪਟਨਾ, ਬੰਗਾਲ ਦਾ (ਉਸ ਸਮੇਂ ਬਿਹਾਰ ਬੰਗਾਲ ਦਾ ਹਿੱਸਾ ਸੀ) ਪ੍ਰਮੁੱਖ ਵਪਾਰਕ ਸ਼ਹਿਰ ਹੋਣ ਕਰਕੇ ਕਈ ਯੂਰਪੀ ਤੇ ਏਸ਼ਿਆਈ ਦੇਸ਼ਾਂ ਨਾਲ ਸਿੱਧਾ ਸੰਪਰਕ ਕਾਇਮ ਹੋਇਆ। ਦੁਨੀਆ ਦੀਆਂ ਵੱਡੀਆਂ ਵਪਾਰਕ ਕੌਮਾਂ ਪਾਰਸੀ, ਅਰਮਨ, ਯਹੂਦੀ, ਅੰਗਰੇਜ਼, ਡੱਚ, ਡੈਨਿਸ, ਫਰਾਂਸੀਸੀ, ਪੁਰਤਗਾਲੀ, ਚੀਨੀ, ਪਠਾਣ, ਖੋਜੇ, ਮੁਗ਼ਲ ਅਤੇ ਅਰਬੀ। ਭਾਰਤ ਦੇ ਅਹਿਮ ਵਣਜਾਰੇ ਖੱਤਰੀ, ਥੋੜੇ ਜਿਹੇ ਜੈਨੀ, ਮਾਰਵਾੜੀ, ਗੁਜਰਾਤੀ, ਸਿੰਧੀ ਅਤੇ ਸਥਾਨਕ ਵਪਾਰੀਆਂ ਨੇ ਸ੍ਰੀ ਪਟਨਾ ਸਾਹਿਬ ਵਿਖੇ ਨਵੇਂ ਵਸੇਬੇ ਬਣਾਏ। ਬਹੁ-ਕੌਮੀ, ਬਹੁ-ਜਾਤੀ ਅਤੇ ਬਹੁ-ਭਾਸ਼ੀ ਹੋਣ ਤੇ ਇਸ ਨੂੰ ਅੰਤਰਜਾਤੀ ਸ਼ਹਿਰ ਦਾ ਰੁਤਬਾ ਮਿਲਿਆ। ਸੰਨ ੧੭੦੩ ਈ. ਵਿਚ ਔਰੰਗਜ਼ੇਬ ਦੇ ਪੋਤਰੇ ਆਜੀਮ-ਉਲ-ਸ਼ਾਨ ਦੇ ਪ੍ਰਬੰਧ ਹੇਠ ਸ੍ਰੀ ਪਟਨਾ ਸਾਹਿਬ ਦਾ ਨਾਮ ਆਜ਼ੀਮਾਬਾਦ ਪੈ ਗਿਆ। ਉਸ ਵਕਤ ਸ੍ਰੀ ਪਟਨਾ ਸਾਹਿਬ ਦੀ ਤਰੱਕੀ ਸ਼ਿਖਰਾਂ 'ਤੇ ਸੀ। ਦੁਨੀਆ ਭਰ ਤੋਂ ਪਾਣੀ ਵਾਲੇ ਜਹਾਜ਼ਾਂ ਰਾਹੀ ਕਈ ਕਿਸਮਾਂ ਦਾ ਸਾਮਾਨ ਬਰਾਮਦ ਅਤੇ ਦਰਾਮਦ ਹੁੰਦਾ ਸੀ। ਇਨ੍ਹਾਂ ਵਿੱਚੋਂ ਪਟਨੇ ਤੋਂ ਸ਼ੋਰਾ, ਸੂਤ, ਰੇਸ਼ਮ, ਕੱਪੜੇ, ਗਰਮ ਮਸਾਲੇ ਅਤੇ ਹੋਰ ਬਹੁਤ ਕੁਝ ਬਾਹਰ ਖੜਿਆ ਜਾਂਦਾ ਸੀ। ਸੰਨ ੧੭੫੭ ਈ. ਦੇ ਕੁਝ ਵਕਤ ਮਗਰੋਂ ਅੰਗਰੇਜ਼ਾਂ ਦਾ ਪੂਰਾ ਕਬਜ਼ਾ ਹੋਣ ਨਾਲ ਸ਼ਹਿਰ ਦੇ ਪੱਛਮ ਵਾਲੇ ਪਾਸੇ ਵੱਲ ਕਾਫੀ ਵਾਧਾ ਹੋਇਆ। ਦਾਨਾਪੁਰ ਛਾਉਣੀ ਅਤੇ ਬਾਂਕੀਪੁਰ ਦਾ ਵਿਕਾਸ ਹੋਣ ਲੱਗਾ। ੧੯ਵੀਂ ਸਦੀ ਦੇ ਤੀਜੇ ਦਹਾਕੇ ਤੋਂ ਸ੍ਰੀ ਪਟਨਾ

ਸਾਹਿਬ ਦੀ ਆਬਾਦੀ ਘਟਣ ਲੱਗੀ। ਉਸ ਵਕਤ ਤਕ ਅੰਗਰੇਜ਼ਾਂ ਨੇ ਕਲਕੱਤੇ ਨੂੰ ਇਕ ਵਿਸ਼ਾਲ ਮਹਾਂਨਗਰੀ (ਲੰਡਨ ਤੋਂ ਦੂਜੇ ਨੰਬਰ 'ਤੇ) ਵਜੋਂ ਸਥਾਪਿਤ ਕਰ ਦਿੱਤਾ ਸੀ। ਕੁਝ ਵਪਾਰ ਢਾਕੇ ਚਲਾ ਗਿਆ। ਸੂਬੇ ਬੰਗਾਲ ਦੇ ਟੁੱਕੜੇ ਹੋਣ ਮਗਰੋਂ ਸ੍ਰੀ ਪਟਨਾ ਸਾਹਿਬ ਨੂੰ ਬਿਹਾਰ ਸੂਬੇ ਦੀ ਰਾਜਧਾਨੀ ਬਣਾਇਆ ਗਿਆ। ਪੁਰਾਣੇ ਸ੍ਰੀ ਪਟਨਾ ਸਾਹਿਬ ਨੂੰ ਲੋਕੀਂ ਪਟਨਾ ਸਿਟੀ ਵਜੋਂ ਜਾਣਨ ਲੱਗੇ। ਇਹ ਪਾਸਾ ਕਾਫੀ ਸੰਘਣੀ ਆਬਾਦੀ, ਤੰਗ ਗਲੀਆਂ ਤੇ ਕੂਚੇ ਵਾਲਾ ਹੈ। ਨਵੇਂ ਸ੍ਰੀ ਪਟਨਾ ਸਾਹਿਬ ਵਿਚ ਅੰਗਰੇਜ਼ਾਂ ਨੇ ਸੂਬੇ ਦੇ ਮੁੱਖ ਪ੍ਰਸ਼ਾਸਨਿਕ ਦਫ਼ਤਰ, ਯੂਨੀਵਰਸਿਟੀ, ਕਾਲਜ, ਸਰਕਾਰੀ ਰਿਹਾਇਸ਼ ਦੀਆਂ ਥਾਵਾਂ, ਫੌਜ ਦੀ ਰਿਹਾਇਸ਼ ਅਤੇ ਹਰ ਮਹੱਤਵਪੂਰਨ ਕੰਮਾਂ ਲਈ ਦਫ਼ਤਰ ਸਥਾਪਿਤ ਕੀਤੇ ਸਨ।

**ਸਿੱਖਾਂ ਲਈ ਸ੍ਰੀ ਪਟਨਾ ਸਾਹਿਬ ਦੀ ਇਤਿਹਾਸਿਕ ਵਿਸ਼ੇਸ਼ਤਾ:** ਸ੍ਰੀ ਗੁਰੂ ਨਾਨਕ ਸਾਹਿਬ ਨੇ ਪਹਿਲੀ ਉਦਾਸੀ ਦੌਰਾਨ ਪਟਨੇ ਇਲਾਕੇ ਵਿਚ ਕਾਫੀ ਸੰਗਤ ਨੂੰ ਜੋੜਿਆ। ਇਸ ਪ੍ਰਚਾਰ ਨੂੰ ਛੇਵੇਂ ਪਾਤਸ਼ਾਹ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੇਲੇ ਬੂਰ ਪੈਣ ਲੱਗਿਆ। ਉਸ ਵਕਤ ਸ੍ਰੀ ਪਟਨਾ ਸਾਹਿਬ ਇਸ ਖਿੱਤੇ ਦੀ ਸਾਰੀ ਸੰਗਤ ਦੇ ਮੁੱਖ ਕੇਂਦਰ ਵਜੋਂ ਹੋਂਦ ਵਿਚ ਆਇਆ। ਨੌਂਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸੰਗਤ ਨੂੰ ਜੀਵਨ-ਜਾਚ ਦੀ ਜੁਗਤੀ ਦੱਸਣ ਲਈ ੧੭ਵੀਂ ਸਦੀ ਦੇ ਛੇਵੇਂ ਦਹਾਕੇ ਵਿਚ ਆਪਣੇ ਪਰਵਾਰ ਸਮੇਤ ਇੱਥੇ ਪਹੁੰਚੇ। ਕੁਝ ਸਮੇਂ ਮਗਰੋਂ ਆਪਣੇ ਪਰਵਾਰ ਨੂੰ ਸੰਗਤ ਕੋਲ ਛੱਡ ਕੇ ਆਪ ਪੂਰਬ ਵਾਲੇ ਪਾਸੇ ਨੂੰ ਰਵਾਨਾ ਹੋ ਗਏ। ਮਹਾਨ ਸੰਤ ਸਿਪਾਹੀ, ਬਾਦਸ਼ਾਹ ਦਰਵੇਸ਼ ਅਤੇ ਚਿੰਤਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਸ੍ਰੀ ਪਟਨਾ ਸਾਹਿਬ ਵਿਖੇ ੧੬੬੬ ਈ. ਹੋਣ ਨਾਲ ਸਿੱਖਾਂ ਲਈ ਇਸ ਪਾਵਨ ਸਥਾਨ ਦਾ ਦਰਜਾ ਬਹੁਤ ਵਿਸ਼ੇਸ਼ ਬਣ ਗਿਆ। ਦਸਮ ਪਿਤਾ ਦੀ ਜਨਮ-ਭੂਮੀ ਹੋਣ ਨਾਲ ਸ੍ਰੀ ਪਟਨਾ ਸਾਹਿਬ ਦੀ ਵਿਰਾਸਤ ਵਿਚ ਕਾਫੀ ਵਾਧਾ ਹੋਇਆ।

੨੦੦ ਸਾਲ ਪਹਿਲਾਂ ਸ੍ਰੀ ਪਟਨਾ ਸਾਹਿਬ ਵਿਚ ਸਿੱਖਾਂ ਦੀ ਆਬਾਦੀ ਤਕਰੀਬਨ ੫੦ ਹਜ਼ਾਰ ਸੀ। ਸਿੱਖ ਇਤਿਹਾਸ ਅਤੇ ਪ੍ਰਚਾਰ ਨੂੰ ਸਮਰਪਿਤ ਬਹੁਤ ਸਾਰੇ ਗੁਰਦੁਆਰਾ ਸਾਹਿਬਾਨ ਸਥਾਪਿਤ ਹੋ ਗਏ ਸਨ। ਇਨ੍ਹਾਂ ਵਿਚ ਹਰਿਮੰਦਰ ਗਲੀ ਵਿਚ ਸਥਿਤ ਪ੍ਰਮੁੱਖ ਸਥਾਨ ਹੈ- ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ। ਪੁਰਾਣੇ ਪਟਨੇ ਸ਼ਹਿਰ ਵਿਚ ਇਸ ਗਲੀ ਨੂੰ ਕੂਚਾ ਫਾਰੂ ਖਾਨ ਕਿਹਾ ਜਾਂਦਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਹੋਣ ਕਰਕੇ ਇਸ ਸਥਾਨ ਦਾ ਨਾਮ ਹਰੀਮੰਦਰ ਜਾਂ ਹਰਿਮੰਦਰ ਗਲੀ ਪੈ ਗਿਆ। ਸ੍ਰੀ ਹਰਿਮੰਦਰ ਜੀ ਸਿੱਖਾਂ ਦਾ ਅਹਿਮ ਤਖ਼ਤ ਅਤੇ ਪੂਰਬੀ ਭਾਰਤ ਦੀ ਸਿੱਖ ਸੰਗਤ ਦਾ ਮੁੱਖ ਧੁਰਾ ਹੈ। ਇਹ ਮਕਾਨ ਸਾਲਿਸ ਰਾਏ ਜੌਹਰੀ (ਸ੍ਰੀ ਗੁਰੂ ਨਾਨਕ ਸਾਹਿਬ ਤੋਂ ਆਸ਼ੀਰਵਾਦ ਪ੍ਰਾਪਤ ਸਿੱਖ) ਦਾ ਸੀ। ਉਨ੍ਹਾਂ ਨੇ ਇਸ ਨੂੰ ਆਮ ਸੰਗਤ ਦੀ ਸਹੂਲਤ ਵਾਸਤੇ ਧਰਮਸ਼ਾਲਾ ਦੇ ਰੂਪ ਵਿਚ ਬਦਲ ਦਿੱਤਾ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਹੁਕਮ ਮੁਤਾਬਕ ਇਸ ਸਥਾਨ 'ਤੇ ਹਰਿਮੰਦਰ ਜੀ ਦਾ ਨਵਾਂ ਭਵਨ ਰਾਜਾ ਫਤਹਿ ਚੰਦ ਮੈਣੀ ਅਤੇ ਹੋਰ ਸੰਗਤਾਂ ਦੇ ਸਹਿਯੋਗ ਨਾਲ ਉਸਾਰਿਆ ਗਿਆ।

(ਇਹ ਮੁੰਗੇਰ ਤੋਂ ਗੁਰੂ ਸਾਹਿਬ ਵੱਲੋਂ ਭੇਜੇ ਗਏ ਹੁਕਮਨਾਮੇ ਵਿਚ ਦਰਜ ਹੈ)

**ਸ੍ਰੀ ਹਰਿਮੰਦਰ ਜੀ ਦੀ ਪਿਛਲੀ ਜਾਣਕਾਰੀ:** ਮੂਲਾ ਬਾਬਾਹਾਨੀ ਨੇ ਮਿਰਾਤ-ਉਲ-ਅਹਿਲ-ਜਹਾਂਨਾਮਾ ਵਿਚ ੧੯ਵੀਂ ਸਦੀ ਦੇ ਅਖੀਰਲੇ ਹਿੱਸੇ ਵਿਚ ਸ੍ਰੀ ਹਰਿਮੰਦਰ ਜੀ ਬਾਰੇ ਜਾਣਕਾਰੀ ਦਿੰਦੇ ਹੋਏ ਦੱਸਿਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ-ਅਸਥਾਨ ਵਾਲੀ ਥਾਂ ਉੱਪਰ ਆਮ ਲੋਕਾਂ ਲਈ ਸਿੱਖਾਂ ਨੇ ਇਕ ਭਵਨ ਉਸਾਰਿਆ। ਇਸ ਥਾਂ ਨੂੰ ਸ਼ਕਤੀ ਅਤੇ ਅਧਿਆਤਮਕਤਾ ਦਾ ਕੇਂਦਰ ਬਣਾ ਕੇ ਹਰਿਮੰਦਰ ਦਾ ਨਾਮ ਦਿੱਤਾ ਗਿਆ। ਇਸ ਨੂੰ ਸੰਗਤ ਵੀ ਆਖਿਆ ਜਾਂਦਾ ਹੈ। ਇਸ ਦਾ ਉਹ ਬਹੁਤ ਇੱਜ਼ਤ ਅਤੇ ਸਤਿਕਾਰ ਕਰਦੇ ਹਨ। ਇਕ ਹੋਰ ਮਹੱਤਵਪੂਰਨ ਜਾਣਕਾਰੀ ਮਸ਼ਹੂਰ ਅੰਗਰੇਜ਼ ਇਤਿਹਾਸਕਾਰ ਚਾਰਲਸ ਵਿਲਕਿਨਸ ਨੇ ਸੰਨ ੧੭੮੧ ਈ. ਦੀ ਪਹਿਲੀ ਮਾਰਚ ਦੌਰਾਨ ਆਪਣੀ ਸ੍ਰੀ ਪਟਨਾ ਸਾਹਿਬ ਦੀ ਯਾਤਰਾ ਬਾਰੇ ਦਿੱਤੀ। ਉਨ੍ਹਾਂ ਨੇ ਵਰਣਨ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਰੇਖਾਂਕਿਤ ਕੀਤਾ ਹੈ। ਸ੍ਰੀ ਹਰਿਮੰਦਰ ਜੀ ਦੇ ਭਵਨ ਦਾ ਰਕਬਾ, ਰੋਜ਼ਾਨਾ ਨਿੱਤਨੇਮ, ਪਾਠ, ਦਿਨ-ਤਿਉਹਾਰ ਅਤੇ ਹੋਰ ਸਰਗਰਮੀਆਂ ਬਾਰੇ ਬਾਰੀਕੀ ਨਾਲ ਦੱਸਿਆ ਹੈ। ਨਵੇਂ ਬਣੇ ਸਿੱਖ ਸ਼ਰਧਾਲੂਆਂ ਬਾਰੇ ਜਾਣਕਾਰੀ ਦਿੱਤੀ ਹੈ। ਹੋਰ ਵੀ ਕਈਆਂ ਨੇ ਸ੍ਰੀ ਪਟਨਾ ਸਾਹਿਬ ਬਾਰੇ ਆਪਣੀਆਂ ਲਿਖਤਾਂ ਵਿਚ ਜਾਣਕਾਰੀ ਦਿੱਤੀ। ਇਕ ਵਰਣਨ ਵਿਚ ਸ੍ਰੀ ਹਰਿਮੰਦਰ ਦੇ ਵਿਹੜੇ ਵਿਚਕਾਰ ਸਾਲ ਲੱਕੜੀ ਦਾ ੮੦ ਫੁੱਟ ਉੱਚਾ ਬਣਿਆ ਨਿਸ਼ਾਨ ਸਾਹਿਬ ਲੱਗੇ ਹੋਣ ਦੀ ਜਾਣਕਾਰੀ ਮਿਲਦੀ ਹੈ। ਇਸ ਨਿਸ਼ਾਨ ਸਾਹਿਬ ਦੀ ਲੱਕੜੀ ਨੂੰ ਲੋਹੇ ਦੀ ਪਾਈਪ ਵਿਚ ਫਿੱਟ ਕਰ ਕੇ ਲਗਾਇਆ ਗਿਆ ਹੈ। ਇਹ ਨਿਸ਼ਾਨ ਸਾਹਿਬ ਨੇਪਾਲ ਦੇ ਰਾਜਾ ਜੰਗ ਬਹਾਦਰ ਵੱਲੋਂ ਗੁਰਦੁਆਰਾ ਸਾਹਿਬ ਨੂੰ ਭੇਟ ਕੀਤਾ ਗਿਆ ਸੀ।

ਸ੍ਰੀ ਹਰਿਮੰਦਰ ਜੀ ਦੇ ਮੁੱਖ ਉੱਸਰੇ ਭਵਨ ਨੇ ਕਈ ਕਿਸਮ ਦੇ ਕੁਦਰਤੀ ਕਹਿਰ ਬਰਦਾਸ਼ਤ ਕੀਤੇ। ੧੯ਵੀਂ ਸਦੀ ਦੇ ਸ਼ੁਰੂ ਵਿਚ ਭਿਆਨਕ ਅਗਨੀ-ਕਾਂਡ ਨਾਲ ਭਵਨ ਦਾ ਕਾਫੀ ਨੁਕਸਾਨ ਹੋਇਆ। ਉਸ ਵਕਤ ਦੋਬਾਰਾ ਮਹਾਰਾਜਾ ਰਣਜੀਤ ਸਿੰਘ ਨੇ ਨਵੇਂ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਵਾਈ। ਇਹ ਸੇਵਾ ਸੰਨ ੧੮੩੯ ਈ. ਤੋਂ ੧੮੪੧ ਈ. ਤਕ ਚੱਲੀ। ਮਹਾਰਾਜਾ ਰਣਜੀਤ ਸਿੰਘ ਨੂੰ ਨਵੇਂ ਉਸਾਰੇ ਤਖਤ ਸਾਹਿਬ ਦੇ ਦਰਸ਼ਨ ਕਰਨ ਦਾ ਮੌਕਾ ਨਹੀਂ ਮਿਲਿਆ। ਉਹ ਇਸ ਦੌਰਾਨ ਅਕਾਲ ਚਲਾਣਾ ਕਰ ਗਏ।

ਸੰਨ ੧੮੮੭ ਈ. ਵਿਚ ਮਹੰਤ ਬਾਵਾ ਸੁਮੇਰ ਸਿੰਘ ਜੀ ਦੀ ਪ੍ਰੇਰਨਾ ਨਾਲ ਪਟਿਆਲਾ, ਜੀਂਦ, ਫਰੀਦਕੋਟ ਰਿਆਸਤ ਦੇ ਰਾਜਿਆਂ ਨੇ ਨਵੇਂ ਵਾਧੇ ਕਰ ਕੇ ਸ੍ਰੀ ਹਰਿਮੰਦਰ ਜੀ ਦੇ ਦਾਇਰੇ ਨੂੰ ਨਵਾਂ ਰੂਪ ਦਿੱਤਾ। ਬਿਹਾਰ ਵਿਚ ਸੰਨ ੧੯੩੪ ਈ. ਦੌਰਾਨ ਭਾਰੀ ਭੂਚਾਲ ਆਇਆ। ਇਸ ਨਾਲ ਸ੍ਰੀ ਹਰਿਮੰਦਰ ਜੀ ਦੇ ਕਈ ਹਿੱਸਿਆਂ ਦਾ ਨੁਕਸਾਨ ਹੋਇਆ। ਇਸ ਦੀ ਨਵੀਂ ਉਸਾਰੀ ਦੀ ਸੇਵਾ ੧੯੫੪ ਈ. ਵਿਚ ਕੱਤਕ ਦੀ ਪੂੰਨਿਆ ਵਾਲੇ ਦਿਨ ਸ਼ੁਰੂ ਹੋ ਕੇ ਸੰਨ ੧੯੫੭ ਈ. ਪੋਹ ਸੁਦੀ ਸਪਤਮੀ ਵਾਲੇ ਦਿਨ ਤਕ ਚੱਲੀ। ਸੰਤ ਨਿਸਚਲ ਸਿੰਘ ਮੰਡੀ ਬਾਹਾਉਦੀਨ, ਜ਼ਿਲ੍ਹਾ ਗੁਜਰਾਤ ਵਾਲੇ

(ਮਗਰੋਂ ਯਮੁਨਾਨਗਰ-ਜਗਾਧਰੀ ਵਿਖੇ ਆਪਣਾ ਮੁੱਖ ਕੇਂਦਰ ਸਥਾਪਿਤ ਕੀਤਾ), ਸੰਤ ਕਰਤਾਰ ਸਿੰਘ ਜੀ ਸੁਲਤਾਨਪੁਰ ਲੋਧੀ ਵਾਲਿਆਂ ਨੇ ਸੰਗਤਾਂ ਦੇ ਸਹਿਯੋਗ ਨਾਲ ਕਾਰ-ਸੇਵਾ ਦੀ ਅਗਵਾਈ ਕੀਤੀ।

ਪਹਿਲਾਂ ਸ੍ਰੀ ਹਰਿਮੰਦਰ ਜੀ ਦੇ ਪ੍ਰਬੰਧਕੀ ਢਾਂਚੇ ਦਾ ਸਾਰਾ ਅਧਿਕਾਰ ਤਖ਼ਤ ਸਾਹਿਬ ਦੇ ਪੰਚਾਂ ਦੀ ਸਲਾਹ ਨਾਲ ਮਹੰਤ ਜਾਂ ਪੁਜਾਰੀ ਕੋਲ ਹੁੰਦਾ ਸੀ। ੫-ਮੈਂਬਰੀ ਕਮੇਟੀ ਦਾ ਧਾਰਮਿਕ, ਪ੍ਰਸ਼ਾਸਨਿਕ ਅਤੇ ਹੋਰ ਕੰਮਾਂ ਲਈ ਮਹੰਤ ਨਾਲ ਰਾਬਤਾ ਬਣਿਆ ਰਹਿੰਦਾ ਸੀ। ਇਸ ਦੀ ਇਤਿਹਾਸਿਕ ਅਹਿਮੀਅਤ ਨੂੰ ਦੇਖਦੇ ਹੋਏ ਭਾਰਤ ਸਰਕਾਰ (ਈਸਟ ਇੰਡੀਆ ਕੰਪਨੀ) ਨੇ ਇਸ ਨੂੰ ਬੋਰਡ ਆਫ ਰੈਵੇਨਿਊ, ਬੰਗਾਲ, ਤਹਿਤ ਰੈਗੂਲੇਸ਼ਨ ਆਫ ੧੮੧੦ XIX ਈ. ਦੇ ਕਾਨੂੰਨ ਹੇਠ ਆਪਣੇ ਅਧਿਕਾਰ ਵਿਚ ਲਿਆ। ਇਸ ਦਾ ਅਧਿਕਾਰ ਮਹੰਤ ਗੰਡਾ ਸਿੰਘ ਨੂੰ ੧੧ ਮਾਰਚ, ੧੮੬੫ ਈ. ਰਾਹੀਂ ਮਿਲਿਆ। ਇਸ ਐਕਟ ਦੇ ਸੈਕਸ਼ਨ IV ਰਾਹੀਂ ਪਟਨਾ ਦੇ ਜ਼ਿਲ੍ਹਾ ਜੱਜ ਨੂੰ ਮਹੰਤ ਜਾਂ ਪੁਜਾਰੀ ਚੁਣਨ ਦਾ ਅਧਿਕਾਰ ਪ੍ਰਾਪਤ ਹੋਇਆ। ਇਸ ਤਰ੍ਹਾਂ ਕਦੇ-ਕਦੇ ਥੋੜ੍ਹੀ-ਬਹੁਤੀ ਤਬਦੀਲੀ ਹੁੰਦੀ ਰਹੀ। ਬਾਬਾ ਕਰਤਾਰ ਸਿੰਘ ਵੇਲੇ ਵੀ ਕੁਝ ਅਜਿਹੀਆਂ ਗੱਲਾਂ ਹੋਈਆਂ। ਮਹੰਤ ਜਾਂ ਸਰਬਰਾਹਕਾਰ ਅਤੇ ਟਰੱਸਟੀਆਂ ਦੀਆਂ ਸੇਵਾਵਾਂ ਨੂੰ ੧੪ ਦਸੰਬਰ, ੧੯੫੪ ਈ. ਨੂੰ ਖਾਰਜ ਕੀਤਾ ਗਿਆ। ਫਿਰ ਜ਼ਿਲ੍ਹਾ ਜੱਜ ਸ੍ਰੀ ਪਟਨਾ ਸਾਹਿਬ ਵੱਲੋਂ ੧੭ ਦਸੰਬਰ, ੧੯੫੫ ਈ. ਨੂੰ ਇਕ ਨਵਾਂ ਪ੍ਰਤੀਨਿਧ ਬੋਰਡ ਸਥਾਪਿਤ ਕੀਤਾ ਗਿਆ। ਇਸ ਵਿਚ ਸ੍ਰੀ ਅੰਮ੍ਰਿਤਸਰ, ਸ੍ਰੀ ਪਟਨਾ ਸਾਹਿਬ ਅਤੇ ਕਲਕੱਤੇ ਦੇ ਪ੍ਰਤੀਨਿਧੀ ਵੀ ਸ਼ਾਮਲ ਕੀਤੇ ਗਏ।

ਸ੍ਰੀ ਪਟਨਾ ਸਾਹਿਬ ਦੀ ਆਮਦਨੀ ਕਈ ਸ੍ਰੋਤਾਂ ਤੋਂ ਆਉਂਦੀ ਸੀ। ਸ਼ਰਧਾਲੂਆਂ ਵਿਚ ਮਹਾਰਾਜਾ ਰਣਜੀਤ ਸਿੰਘ, ਨਿਜ਼ਾਮ ਹੈਦਰਾਬਾਦ ਦੇ ਪ੍ਰਧਾਨ ਮੰਤਰੀ ਚੰਦੂ ਲਾਲ, ਪਟਿਆਲਾ, ਨਾਭਾ, ਫਰੀਦਕੋਟ ਅਤੇ ਜੀਂਦ ਵਰਗੀਆਂ ਰਿਆਸਤਾਂ ਦੇ ਰਾਜੇ, ਢਾਕੇ ਦੀ ਰਾਣੀ ਅਤੇ ਹੋਰ ਧਨਾਢਾਂ ਵੱਲੋਂ ਸਾਲਾਨਾ ਇਕ ਰਕਮ ਨਿਰਧਾਰਤ ਕਰ ਕੇ ਪਟਨਾ ਸਾਹਿਬ ਭੇਟ ਕੀਤੀ ਜਾਂਦੀ ਸੀ। ਇਸ ਨਾਲ ਲੰਗਰ, ਡਾਕਟਰੀ ਡਿਸਪੈਂਸਰੀ, ਲੜਕੇ ਅਤੇ ਲੜਕੀਆਂ ਲਈ ਮਿਡਲ ਹਾਈ ਸਕੂਲ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਕਾਲਜ ਦਾ ਸਹੀ ਤਰੀਕੇ ਨਾਲ ਕੰਮ ਚੱਲਦਾ ਸੀ। ਸਟੇਟ ਸੈਂਟਰਲ ਰਿਕਾਰਡ ਦਫ਼ਤਰ ਵਿਚ ਪਏ ੧੭ ਅਪ੍ਰੈਲ, ੧੮੩੯ ਈ. ਦੇ ਦਸਤਾਵੇਜ਼ ਵਿਚ ਤਖ਼ਤ ਸ੍ਰੀ ਹਰਿਮੰਦਰ ਜੀ ਵੱਲੋਂ ਦੋ ਗੁਰਪੁਰਬਾਂ ਨੂੰ ਵੱਡੇ ਪੱਧਰ 'ਤੇ ਮਨਾਉਣ ਦਾ ਜ਼ਿਕਰ ਆਉਂਦਾ ਹੈ। ਪਹਿਲੇ ਨੂੰ ਸਿਰਫ ਗੁਰਪੁਰਬ ਲਿਖਿਆ ਹੈ ਅਤੇ ਦੂਸਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਦਿਨ (ਪ੍ਰਕਾਸ਼ ਪੁਰਬ) ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ੩੫੦ਵੇਂ ਪ੍ਰਕਾਸ਼ ਪੁਰਬ ਦੀ ਤਿਆਰੀ ਸ਼ੁਰੂ ਹੋਣ ਨਾਲ ਸਾਨੂੰ ਮਹਿਸੂਸ ਹੋਣ ਲੱਗ ਪਿਆ ਹੈ ਕਿ ਸਾਰਾ ਸ੍ਰੀ ਪਟਨਾ ਸਾਹਿਬ ਸ਼ਹਿਰ ਉਨ੍ਹਾਂ ਦੇ ਮਹਾਨ ਵਿਰਾਸਤੀ ਰੰਗ ਵਿਚ ਰੰਗਿਆ ਹੋਇਆ ਹੈ। ਤਖ਼ਤ ਸਾਹਿਬ, ਹੋਰ ਗੁਰਦੁਆਰਾ ਸਾਹਿਬ ਦੇ ਨਾਲ-ਨਾਲ ਡੇਰੇ, ਮੰਦਰਾਂ ਅਤੇ ਹੋਰ ਧਾਰਮਿਕ ਸਥਾਨਾਂ ਵਿਚ

ਮਾਨੋਂ ਗੁਰੂ ਸਾਹਿਬਾਨ ਦੀ ਮਨੁੱਖਤਾ ਦੀ ਸੋਚ ਉੱਭਰ ਕੇ ਸਾਹਮਣੇ ਆਉਂਦੀ ਮਹਿਸੂਸ ਹੋ ਰਹੀ ਹੈ। ਹਰ ਧਰਮ, ਜਾਤ ਵਰਗ ਦੇ ਲੋਕ ਸਾਂਝੀ ਮਨੁੱਖਤਾ ਦੀ ਧਾਰਾ ਵਿਚ ਇਸ਼ਨਾਨ ਕਰਨ ਲਈ ਤਤਪਰ ਜਾਪਦੇ ਹਨ। ਸਾਰੀ ਲੋਕਾਈ ਗੁਰੂ ਸਾਹਿਬਾਨ ਦੀ ਸਿੱਖਿਆ *ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ* ਨੂੰ ਆਪਣੀ ਜ਼ਿੰਦਗੀ ਵਿਚ ਅਮਲੀ ਰੂਪ ਵਿਚ ਵਸਾਉਣ ਦੀ ਕੋਸ਼ਿਸ਼ ਕਰ ਰਹੀ ਹੈ। ਗੁਰੂ ਸਾਹਿਬ ਦੇ ੩੫੦ਵੇਂ ਪ੍ਰਕਾਸ਼ ਪੁਰਬ ਨੂੰ ਪੰਥਕ ਰਵਾਇਤਾਂ ਅਨੁਸਾਰ ਮਨਾਇਆ ਜਾ ਰਿਹਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਬਦ-ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਬਖਸ਼ੀ ਸੀ। ਇਸ ਫ਼ਲਸਫ਼ੇ ਨੇ ਦੁਨੀਆ ਵਿਚ ਗਿਆਨ-ਰੂਪੀ ਇਨਕਲਾਬ ਲਿਆਂਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਨੁੱਖੀ ਜੀਵਨ ਦੀ ਹਰ ਸਮੱਸਿਆ ਦਾ ਉੱਤਰ ਅਤੇ ਜ਼ਿੰਦਗੀ ਜੀਉਣ ਦਾ ਖ਼ਜ਼ਾਨਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਦੀ ਪਦਵੀ ਦੇ ਕੇ ਸਾਰੀ ਮਨੁੱਖਤਾ ਉੱਪਰ ਵੱਡਾ ਉਪਕਾਰ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਰਾਹੀਂ ਪਰਮੇਸ਼ਰ ਆਪ ਮਹਾਂ-ਸੰਗੀਤ, ਮਹਾਂ-ਨਾਦ ਅਤੇ ਮਹਾਂ-ਪਿਆਰ ਬਣ ਕੇ ਫੈਲਿਆ ਹੈ। ਜੀਵਨ-ਜਾਚ ਦਾ ਸਰਬੋਤਮ ਪ੍ਰਕਾਸ਼ ਹੈ- ਸ੍ਰੀ ਗੁਰੂ ਗ੍ਰੰਥ ਸਾਹਿਬ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ੩੫੦-ਸਾਲਾ ਅਵਤਾਰ ਪੁਰਬ ਮਨਾਉਣਾ ਤਦ ਹੀ ਸਾਰਥਕ ਹੋ ਸਕਦਾ ਹੈ, ਜੇਕਰ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦੱਸੇ ਗਾਡੀ ਰਾਹ ’ਤੇ ਚੱਲਣ ਲਈ ਵਚਨ-ਬੱਧ ਹੋਈਏ।

ਸ੍ਰੋਤ ਪੁਸਤਕਾਂ


੧. ਗਿਆਨੀ ਸੰਤੋਖ ਸਿੰਘ ਜੀ- *ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ*

੨. ਗਿਆਨੀ ਗਿਆਨ ਸਿੰਘ- *ਤਵਾਰੀਖ ਗੁਰੂ ਖਾਲਸਾ।*

੩. ਪੰਡਿਤ ਤਾਰਾ ਸਿੰਘ ਨਰੋਤਮ- *ਸ੍ਰੀ ਗੁਰੂ ਤੀਰਥ ਸੰਗ੍ਰਹਿ*

੪. ਡਾ. ਗੰਡਾ ਸਿੰਘ- *Early European Accounts of the Sikhs.*

੫. ਡਾ. ਤਿਰਲੋਚਨ ਸਿੰਘ - *Guru Tegh Bahadur Prophet and Martyr*

੬. ਡਾ. ਬਲਵੰਤ ਸਿੰਘ (ਢਿੱਲੋਂ)- *ਪ੍ਰਮੁੱਖ ਸਿੱਖ ਅਤੇ ਸਿੱਖ ਪੰਥ*

੭. ਵੇਦਾ ਪ੍ਰਕਾਸ਼- *The Sikhs of Bihar*

੮. ਭਾਈ ਕਾਨ੍ਹ ਸਿੰਘ ਜੀ ਨਾਭਾ- *ਮਹਾਨ ਕੋਸ਼*

੯. ਗਿਆਨੀ ਬਲਵੰਤ ਸਿੰਘ ਕੋਠਾ- *ਗੁਰ ਨਿਰਮਲ ਬੋਧ ਗ੍ਰੰਥ*

੧੦. ਗਿਆਨੀ ਫੌਜਾ ਸਿੰਘ- *ਨਾਨਕ ਪੰਥੀ ਸਿੱਖ (ਗੁਰਮਤਿ ਪ੍ਰਕਾਸ਼ ੧੯੬੯)*

*੧੧. L.S.S.O Malley- Bihar & Orissa District Gazetteer-Patna 1924*

੧੨. ਡਾਕਟਰ ਸੁਰਿੰਦਰ ਮੋਹਨ- *Ninteenth Century, Patna*

੧੩. ਐਮ. ਆਰ ਕਾਜ਼ਮੀ ਅਤੇ ਐਮ ਕੁਮਾਰ- *Historic Patna Series*

੧੪. ਮਨੋਰੰਜਨ ਘੋਸ਼- *The Patliputra 1919*

੧੫. ਰਾਮਜੀ ਮਿਸ਼ਰ- *ਦਾਸਤਾਨ-ਏ- ਪਾਟਲੀਪੁਤਰ*

*੧੬. Industry Year Book and Directory, Calcutta-1931.*

*੧੭.* ਸ. ਜਗਮੋਹਨ ਸਿੰਘ (ਇਸ ਮਜ਼ਮੂਨ ਦੇ ਲੇਖਕ)- *ਗੁਰੂ ਬੋਲੀ ਪੰਜਾਬੀ ਅਤੇ ਅਰਲੀ ਸਿੱਖਸ ਆਫ ਈਸਟ ਇੰਡੀਆ।*


■

# ਪਟਨਾ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

*-ਬੀਬੀ ਮਨਮੋਹਨ ਕੌਰ**

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਮਾਤਾ ਗੁਜਰੀ ਜੀ ਦੇ ਘਰ ੧੬੬੬ ਈ. ਵਿਚ ਸ੍ਰੀ ਪਟਨਾ ਸਾਹਿਬ (ਬਿਹਾਰ) ਵਿਖੇ ਹੋਇਆ। ਆਪ ਆਪਣੇ ਬਚਪਨ ਦੇ ਪੰਜ ਸਾਲ ਸ੍ਰੀ ਪਟਨਾ ਸਾਹਿਬ ਵਿਖੇ ਹੀ ਬਤੀਤ ਕਰਨ ਉਪਰੰਤ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਆਦੇਸ਼ ਅਨੁਸਾਰ ਸ੍ਰੀ ਅਨੰਦਪੁਰ ਸਾਹਿਬ (ਪੰਜਾਬ) ਆਏ। ਇੱਥੇ ਗੁਰੂ ਪਿਤਾ ਜੀ ਨੇ ਆਪ ਜੀ ਦੇ ਲਈ ਭਾਂਤ-ਭਾਂਤ ਦੀ ਵਿੱਦਿਆ; ਘੋੜ ਸਵਾਰੀ, ਤੀਰ ਅੰਦਾਜ਼ੀ, ਨਿਸ਼ਾਨੇਬਾਜ਼ੀ ਆਦਿ ਦਾ ਪ੍ਰਬੰਧ ਕੀਤਾ। ਆਪ ਇਕ ਧਾਰਮਿਕ ਆਗੂ ਅਤੇ ਵਿਦਵਾਨ ਹੋਣ ਦੇ ਨਾਲ ਮਹਾਨ ਯੋਧੇ ਤੇ ਜਰਨੈਲ ਵੀ ਸਾਬਤ ਹੋਏ। ਆਪ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦੇ ਆਲੇ-ਦੁਆਲੇ ਪੰਜ ਮਜ਼ਬੂਤ ਕਿਲ੍ਹੇ ਬਣਵਾਏ। ਆਪ ਜੀ ਨੇ ਸੰਗਤਾਂ ਨੂੰ ਘੋੜੇ, ਸ਼ਸਤਰ, ਗੋਲੀ-ਸਿੱਕਾ ਅਤੇ ਫੌਜੀ ਸਾਧਨ ਭੇਟਾ ਵਜੋਂ ਲਿਆਉਣ ਲਈ ਅਤੇ ਧਰਮ ਤੋਂ ਆਪਣਾ ਜੀਵਨ ਅਰਪਨ ਕਰਨ ਲਈ ਤਿਆਰ-ਬਰ-ਤਿਆਰ ਹੋਣ ਦੇ ਹੁਕਮਨਾਮੇ ਭੇਜੇ। ਸਿੱਖ ਧਰਮ ਦੀ ਆਪਣੀ ਰਹਿਤ ਮਰਯਾਦਾ ਅਤੇ ਨਿਆਰਾ ਸਰੂਪ ਨਿਸ਼ਚਿਤ ਕਰਨ ਲਈ ਆਪ ਜੀ ਨੇ ੧੬੯੯ ਈ. ਦੀ ਵੈਸਾਖੀ ਨੂੰ ਸ੍ਰੀ ਕੇਸਗੜ੍ਹ ਸਾਹਿਬ (ਸ੍ਰੀ ਅਨੰਦਪੁਰ ਸਾਹਿਬ) ਵਿਖੇ ਸੰਗਤਾਂ ਦਾ ਇਕੱਠ ਕਰ ਕੇ, ਪੰਜ ਪਿਆਰਿਆਂ ਦੀ ਚੋਣ ਕਰ ਕੇ ਖਾਲਸਾ ਪੰਥ ਦੀ ਸਾਜਨਾ ਕੀਤੀ। ਆਪ ਜੀ ਨੇ ਪਹਿਲੇ ਗੁਰੂ ਸਾਹਿਬਾਨ ਵੱਲੋਂ ਪਾਏ ਪੂਰਨਿਆਂ 'ਤੇ ਚੱਲਦਿਆਂ ਇਸਤਰੀ ਜਾਤੀ ਨੂੰ ਵੀ ਬਰਾਬਰ ਦੇ ਅਧਿਕਾਰ ਦਿੰਦਿਆਂ ਜਿੱਥੇ ਮਾਤਾ ਸਾਹਿਬ ਕੌਰ ਨੂੰ ਖਾਲਸੇ ਦੀ ਮਾਤਾ ਹੋਣ ਦਾ ਰੁਤਬਾ ਪ੍ਰਦਾਨ ਕੀਤਾ, ਉੱਥੇ ਮੁਕਤਸਰ ਸਾਹਿਬ ਦੀ ਜੰਗ ਤੋਂ ਪਿੱਛੋਂ ਮਾਈ ਭਾਗੋ ਜੀ ਨੂੰ ਸਿੰਘਾਂ ਦੀ ਜਥੇਦਾਰ ਥਾਪਿਆ। ਆਪ ਜੀ ਦੇ ਚੌਹਾਂ ਸਾਹਿਬਜ਼ਾਦਿਆਂ ਵਿੱਚੋਂ ਵੱਡੇ ਦੋਵੇਂ ਸਾਹਿਬਜ਼ਾਦੇ ਚਮਕੌਰ ਸਾਹਿਬ ਦੀ ਜੰਗ ਵਿਚ ਸ਼ਹੀਦ ਹੋਏ ਅਤੇ ਛੋਟੇ ਦੋਵੇ ਸਾਹਿਬਜ਼ਾਦੇ ਸਰਹਿੰਦ ਦੇ ਸੂਬੇ ਨੇ ਨੀਹਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤੇ। ਇਸ ਸਭ ਕੁਝ ਦੇ ਬਾਵਜੂਦ ਵੀ ਗੁਰੂ ਸਾਹਿਬ ਅਡੋਲ ਅਤੇ ਚੜ੍ਹਦੀ ਕਲਾ ਵਿਚ ਰਹੇ। ਇੰਨਾ ਕੁਝ ਹੋਣ ਦੇ ਬਾਵਜੂਦ ਆਪ ਜੀ ਨੇ ਸਾਹਿਤ ਰਚਨਾ ਦੀ ਉਸਾਰੀ ਵਿਚ ਵੀ ਮਹੱਤਵਪੂਰਨ ਯੋਗਦਾਨ ਪਾਇਆ। ਜਦੋਂ ਔਰੰਗਜ਼ੇਬ ਨੇ ਰਾਗ-ਗਾਇਨ ਕਰਨ, ਵਿੱਦਿਆ ਦੇ ਸ੍ਰੋਤ ਅਸਥਾਨ ਪਾਠਸ਼ਾਲਾਵਾਂ ਅਤੇ ਸੰਸਕ੍ਰਿਤ ਆਦਿ ਭਾਸ਼ਾਵਾਂ 'ਤੇ ਪੂਰੀ ਤਰ੍ਹਾਂ ਪਾਬੰਦੀ ਲਗਾ ਦਿੱਤੀ ਸੀ, ਉਸ ਸਮੇਂ ਆਪ

**੮੩੬੩, ਗਲੀ ਨੰ: ੨, ਗੁਰੂ ਰਾਮ ਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

ਜੀ ਨੇ ਔਰੰਗਜ਼ੇਬ ਦੇ ਹੁਕਮ ਦੀ ਪਰਵਾਹ ਨਾ ਕਰਦਿਆਂ ਕੀਰਤਨ ਦੀ ਪਰੰਪਰਾ ਜਾਰੀ ਰੱਖੀ ਅਤੇ ਅਲੱਗ-ਅਲੱਗ ਭਾਸ਼ਾਵਾਂ ਤੇ ਸਾਜ਼ ਜਾਣਨ ਵਾਲੇ ਮਾਹਿਰਾਂ ਨੂੰ ਆਪਣੇ ਦਰਬਾਰ ਵਿਚ ਵਿਸ਼ੇਸ਼ ਥਾਂ ਦਿੱਤੀ। ਆਪ ਜੀ ਨੇ ਅਨੰਦਪੁਰ ਸਾਹਿਬ ਵਿਖੇ ਹੀ ਪੰਜਾਬੀ, ਹਿੰਦੀ, ਫ਼ਾਰਸੀ ਅਤੇ ਸੰਸਕ੍ਰਿਤ ਆਦਿ ਦੀ ਵਿੱਦਿਆ ਦਾ ਪ੍ਰਬੰਧ ਕਰਵਾਇਆ। ਪਾਉਂਟਾ ਸਾਹਿਬ ਵਿਖੇ ਆਪ ਜੀ ਨੇ ਸਾਹਿਤ ਦੀ ਰਚਨਾ ਕਰਨ/ਕਰਾਉਣ ਲਈ ਅਲੱਗ-ਅਲੱਗ ਜਾਤਾਂ ਅਤੇ ਭਾਸ਼ਾਵਾਂ ਦੇ ਮਾਹਿਰ ਉਨ੍ਹਾਂ ੫੨ ਕਵੀਆਂ ਨੂੰ ਆਪਣੇ ਦਰਬਾਰ ਵਿਚ ਵਿਸ਼ੇਸ਼ ਮਾਣ ਦਿੱਤਾ ਜਿਨ੍ਹਾਂ ਨੇ ਸੰਸਕ੍ਰਿਤ ਸਾਹਿਤ ਨੂੰ ਵੱਖ-ਵੱਖ ਭਾਸ਼ਾਵਾਂ ਵਿਚ ਉਲਥਾਉਣ ਦਾ ਕੰਮ ਬੜੀ ਹੀ ਦਿਲਚਸਪੀ ਅਤੇ ਮੁਹਾਰਤ ਨਾਲ ਸਿਰੇ ਚਾੜ੍ਹਿਆ।

ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੀ ਮੌਤ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਪਹੁੰਚੇ। ਇੱਥੇ ਆਪ ਜੀ ਨੇ ਮਾਧੋ ਦਾਸ ਵੈਰਾਗੀ ਨੂੰ ਗੁਰਮਤਿ ਦੇ ਪਾਂਧੀ ਬਣਾਉਂਦਿਆਂ, ਅੰਮ੍ਰਿਤ ਦੀ ਬਖ਼ਸ਼ਿਸ਼ ਕਰਨ ਉਪਰੰਤ ਬੰਦਾ ਸਿੰਘ ਨਾਮ ਦੇ ਕੇ ਮੁਗ਼ਲਾਂ ਨਾਲ ਟੱਕਰ ਲੈਣ ਲਈ ਖਾਲਸੇ ਦਾ ਜਥੇਦਾਰ ਥਾਪ ਕੇ ਮੁਗ਼ਲ ਹਕੂਮਤ ਦਾ ਟਾਕਰਾ ਕਰਨ ਲਈ ਪੰਜਾਬ ਵੱਲ ਰਵਾਨਾ ਕੀਤਾ। ਆਪ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਸੰਪਾਦਿਤ ਕੀਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਸ਼ਾਮਲ ਕਰ ਕੇ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੰਪੂਰਨਤਾ ਬਖਸ਼ੀ ਅਤੇ ਇੱਥੇ ਹੀ ਨਾਂਦੇੜ ਦੀ ਧਰਤੀ ਉੱਤੇ ਆਪਣੇ ਤੋਂ ਬਾਅਦ ਹਮੇਸ਼ਾਂ ਲਈ ਸਿੱਖ-ਪੰਥ ਦਾ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਥਾਪਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਦੀ ਬਖ਼ਸ਼ਿਸ਼ ਕਰਨ ਉਪਰੰਤ ਜੋਤੀ ਜੋਤ ਸਮਾ ਗਏ। ਆਪ ਆਪਣੇ ਜੀਵਨ ਵਿਚ ਬਹੁਤ ਸਾਰੀਆਂ ਥਾਂਵਾਂ 'ਤੇ ਪ੍ਰਚਾਰ ਯਾਤਰਾਵਾਂ ਅਤੇ ਜੰਗਾਂ-ਯੁੱਧਾਂ ਲਈ ਗਏ। ਆਪ ਜਿੱਥੇ-ਜਿੱਥੇ ਵੀ ਗਏ, ਉੱਥੇ-ਉੱਥੇ ਗੁਰਦੁਆਰਾ ਸਾਹਿਬਾਨ ਸੁਸ਼ੋਭਿਤ ਹਨ। ਪਟਨਾ ਸਾਹਿਬ (ਬਿਹਾਰ) ਵਿਖੇ ਆਪ ਜੀ ਨਾਲ ਸੰਬੰਧਿਤ ਗੁਰਦੁਆਰਾ ਸਾਹਿਬਾਨ ਇਹ ਹਨ:

**ਤਖਤ ਸ੍ਰੀ ਹਰਿਮੰਦਰ ਜੀ (ਸ੍ਰੀ ਪਟਨਾ ਸਾਹਿਬ):** ਤਖਤ ਸ੍ਰੀ ਹਰਿਮੰਦਰ ਜੀ 'ਪਟਨਾ ਸਾਹਿਬ' ਸਿੱਖਾਂ ਦੇ ਪੰਜਾਂ ਤਖਤਾਂ 'ਚੋਂ ਇਕ 'ਤਖਤ' ਹੈ। ਇਹ ਬਿਹਾਰ ਦੀ ਰਾਜਧਾਨੀ ਪਟਨਾ ਵਿਖੇ ਮੁਹੱਲਾ ਸੁਨਾਰਟੋਲੀ ਵਿਖੇ ਸੁਸ਼ੋਭਿਤ ਹੈ। ਇਸ ਪਵਿੱਤਰ ਅਸਥਾਨ 'ਤੇ ਹੀ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ ਸੀ। ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਕ ਸਿੱਖ ਸਾਲਸ ਰਾਇ ਜੌਹਰੀ ਦੀ ਰਿਹਾਇਸ਼ ਸੀ, ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਸਾਲਸ ਰਾਏ ਜੌਹਰੀ ਦੀ ਬੇਨਤੀ 'ਤੇ ਆਏ ਸਨ। ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ-ਛੋਹ ਵੀ ਪ੍ਰਾਪਤ ਹੈ। ਤਖਤ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪੰਘੂੜਾ ਸਾਹਿਬ, ਚਾਰ ਤੀਰ, ਇਕ ਛੋਟੀ ਕਿਰਪਾਨ, ਇਕ ਛੋਟਾ ਖੰਡਾ, ਇਕ ਛੋਟੀ ਕਟਾਰ, ਚੰਦਨ

ਦਾ ਕੰਘਾ, ਹਾਥੀ ਦੰਦ ਦੀਆਂ ਖੜ੍ਹਾਵਾਂ, ਕਲਗੀਧਰ ਬਾਲ ਅਵਸਥਾ ਵਿਚ ਜੋ ਗੁਰਮੁਖੀ ਅੱਖਰ ਪੈਂਤੀ ਦੇ ਲਿਖਦੇ ਰਹੇ ਹਨ, ਉਹ ਵੀ ਕਾਗਜ਼ਾਂ ਉੱਤੇ ਚਿੰਨ੍ਹਤ ਹਨ। ਮਾਤਾ ਗੁਜਰੀ ਜੀ ਦੀਆਂ ਚੰਦਨ ਦੀਆਂ ਖੜ੍ਹਾਵਾਂ, ਇਕ ਪੁਰਾਣਾ ਚੋਲਾ ਅਤੇ ਕਈ ਹੁਕਮਨਾਮੇ 'ਤਖਤ ਸਾਹਿਬ' ਵਿਖੇ ਮੌਜੂਦ ਹਨ। ਗੁਰਦੁਆਰਾ ਸਾਹਿਬ ਨਾਲ ੨੨੫ ਏਕੜ ਜ਼ਮੀਨ ਅਤੇ ਬਾਕੀ ਪੁਰਾਣੀਆਂ ਸਿੱਖ ਰਿਆਸਤਾਂ ਵੱਲੋਂ ਕਾਫੀ ਸਾਲਾਨਾ ਜਾਗੀਰਾਂ ਵੀ ਸਨ।

**ਗੁਰਦੁਆਰਾ ਸਾਹਿਬ ਬਾਲ ਲੀਲ੍ਹਾ ਮੈਨੀ ਸੰਗਤ :** ਗੁਰਦੁਆਰਾ ਸਾਹਿਬ ਬਾਲ ਲੀਲ੍ਹਾ ਮੈਨੀ ਸੰਗਤ ਤਖਤ ਸ੍ਰੀ ਹਰਿਮੰਦਰ ਸਾਹਿਬ ਦੇ ਨਜ਼ਦੀਕ ਹੀ ਸੁਸ਼ੋਭਿਤ ਹੈ। ਇਹ ਰਾਜਾ ਫਤਿਹ ਚੰਦ ਮੈਨੀ ਦੀ ਰਿਹਾਇਸ਼ਗਾਹ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਚਪਨ ਵਿਚ ਆਪਣੇ ਸਾਥੀਆਂ ਨਾਲ ਇੱਥੇ ਖੇਡਣ ਆਇਆ ਕਰਦੇ ਸਨ। ਇੱਥੇ ਗੁਰੂ ਸਾਹਿਬ ਜੀ ਦੀਆਂ ਪਵਿੱਤਰ ਨਿਸ਼ਾਨੀਆਂ ਅੱਜ ਵੀ ਸੰਭਾਲੀਆਂ ਹੋਈਆਂ ਹਨ।

**ਗੁਰਦੁਆਰਾ ਸਾਹਿਬ ਗੁਰੂ ਕਾ ਬਾਗ, ਪਟਨਾ ਸਾਹਿਬ:** ਗੁਰਦੁਆਰਾ ਸਾਹਿਬ ਗੁਰੂ ਕਾ ਬਾਗ ਪਟਨਾ ਸਾਹਿਬ ਵਿਖੇ ਤਖਤ ਸਾਹਿਬ ਦੇ ਨਜ਼ਦੀਕ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਅਸਾਮ ਤੋਂ ਵਾਪਸ ਆਉਂਦੇ ਸਮੇਂ ਇੱਥੇ ਨਵਾਬ ਰਹੀਮ ਬਖ਼ਸ਼ ਅਤੇ ਨਵਾਬ ਕਰੀਮ ਬਖ਼ਸ਼ ਦੇ ਬਾਗ ਵਿਚ ਬਿਰਾਜੇ ਸਨ। ਇੱਥੇ ਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਹਿਲੀ ਵਾਰ ਬਾਲ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲੇ ਸਨ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਹੱਥ ਦਾ ਕੜਾ ਵੀ ਸੰਭਾਲਿਆ ਹੋਇਆ ਹੈ।

**ਗੁਰਦੁਆਰਾ ਸਾਹਿਬ (ਕੰਗਨ ਘਾਟ) ਸ੍ਰੀ ਗੁਰੂ ਗੋਬਿੰਦ ਸਿੰਘ ਘਾਟ :** ਗੁਰਦੁਆਰਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਘਾਟ ਪਟਨਾ ਵਿਖੇ 'ਤਖਤ ਸ੍ਰੀ ਹਰਿਮੰਦਰ ਸਾਹਿਬ' ਦੇ ਨਜ਼ਦੀਕ ਗੰਗਾ ਕਿਨਾਰੇ ਉਸ ਥਾਂ 'ਤੇ ਸੁਸ਼ੋਭਿਤ ਹੈ ਜਿੱਥੇ ਗੁਰੂ ਸਾਹਿਬ ਬਚਪਨ ਵਿਚ ਆਪਣੇ ਸਾਥੀਆਂ ਸਮੇਤ ਖੇਡਦੇ ਹੁੰਦੇ ਸਨ। ਇੱਥੇ ਹੀ ਗੁਰੂ ਸਾਹਿਬ ਜੀ ਨੇ ਪੰਡਤ ਸ਼ਿਵ ਦੱਤ ਨਾਲ ਮੁਲਾਕਾਤ ਕੀਤੀ ਸੀ।

**ਗੁਰਦੁਆਰਾ ਸਾਹਿਬ ਹਾਂਡੀ ਵਾਲੀ ਸੰਗਤ, ਦਾਨਾਪੁਰ :** ਬਿਹਾਰ ਰਾਜ ਦੇ ਪਟਨਾ ਸ਼ਹਿਰ ਦੇ ਨਜ਼ਦੀਕ ਇਕ ਪਿੰਡ ਦਾਨਾਪੁਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਦਾ ਮਾਣ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਬੁਲਾਵੇ 'ਤੇ ਜਦੋਂ ਬਾਲ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਤਾ ਗੁਜਰੀ ਜੀ ਅਤੇ ਮਾਮਾ ਕਿਰਪਾਲ ਚੰਦ ਜੀ ਸਮੇਤ ਸ੍ਰੀ ਪਟਨਾ ਸਾਹਿਬ ਤੋਂ ਪੰਜਾਬ ਆ ਰਹੇ ਸਨ ਤਾਂ ਰਸਤੇ ਵਿਚ ਇੱਥੇ ਬਿਰਾਜੇ ਸਨ। ਗੁਰੂ ਜੀ ਦੀ ਆਮਦ 'ਤੇ ਇੱਥੇ ਇਕ ਬਜ਼ੁਰਗ ਮਾਈ ਨੇ ਆਪ ਜੀ ਨੂੰ ਮਿੱਟੀ ਦੀ ਹਾਂਡੀ ਵਿਚ ਖਿੱਚੜੀ ਪਕਾ ਕੇ ਖੁਆਈ ਸੀ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਦੀ ਪਵਿੱਤਰ ਆਮਦ ਦੀ ਯਾਦਗਾਰ ਉਹ ਹਾਂਡੀ ਅੱਜ ਵੀ ਇੱਥੇ ਸੁਰੱਖਿਅਤ ਹੈ। ■

# ਸ੍ਰੀ ਪਟਨਾ ਸਾਹਿਬ ਵਿਖੇ ਮੌਜੂਦ ਹੁਕਮਨਾਮੇ

*-ਡਾ. ਪਰਮਵੀਰ ਸਿੰਘ**

ਸ੍ਰੀ ਪਟਨਾ ਸਾਹਿਬ ਇਕ ਇਤਿਹਾਸਿਕ ਨਗਰ ਹੈ ਜਿਸ ਦਾ ਜ਼ਿਕਰ ਇਤਿਹਾਸਿਕ ਗ੍ਰੰਥਾਂ ਦੇ ਨਾਲ-ਨਾਲ ਭਾਰਤ ਆਉਣ ਵਾਲੇ ਯਾਤਰੂਆਂ ਦੀਆਂ ਲਿਖਤਾਂ ਵਿਚ ਵੀ ਦੇਖਣ ਨੂੰ ਮਿਲਦਾ ਹੈ। ਇਤਿਹਾਸ ਵਿਚ ਪਾਟਲੀਪੁੱਤਰ ਵਜੋਂ ਪ੍ਰਸਿੱਧ ਇਹ ngr guUgoibM isMG[1] ਜੀ ਦੀ ਰਚਨਾ ਦਸਮ ਗ੍ਰੰਥ ਵਿਚ 'ਪਟਨਾ ਸਹਰ' ਵਜੋਂ ਸਿੱਖ ਮਾਨਸਿਕਤਾ ਵਿਚ ਪਰਪੱਕ ਹੋਇਆ ਹੈ। ਮੌਜੂਦਾ ਸਮੇਂ ਵਿਚ ਇਸ ਇਤਿਹਾਸਿਕ ਨਗਰੀ ਨੂੰ ਸ੍ਰੀ ਪਟਨਾ ਸਾਹਿਬ ਵਜੋਂ ਜਾਣਿਆ ਜਾਂਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਨਗਰ ਵਿਖੇ ਪ੍ਰਕਾਸ਼ ਹੋਣ ਨਾਲ ਇਸ ਦੀ ਮਾਨਤਾ ਅਤੇ ਮਹਾਨਤਾ ਬਹੁਤ ਵਧ ਗਈ। ਇਸ ਨਗਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਅਸਥਾਨ 'ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ' ਵਜੋਂ ਪ੍ਰਸਿੱਧ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦਾ ਮੁਢਲਾ ਸਮਾਂ ਇਸ ਨਗਰ ਵਿਖੇ ਬਸਰ ਹੋਇਆ ਸੀ। ਇਸ ਲੇਖ ਵਿਚ ਅਸੀਂ ਸ੍ਰੀ ਪਟਨਾ ਸਾਹਿਬ ਵਿਖੇ ਮੌਜੂਦ ਹੁਕਮਨਾਮਿਆਂ ਬਾਰੇ ਵਿਚਾਰ ਕਰਾਂਗੇ।

ਸ੍ਰੀ ਪਟਨਾ ਸਾਹਿਬ ਵਿਖੇ ਮੌਜੂਦ ਗੁਰੂ ਸਾਹਿਬਾਨ ਅਤੇ ਗੁਰੂ ਮਹਿਲਾਂ ਦੇ ਹੁਕਮਨਾਮੇ ਵਰਣਨਯੋਗ ਹਨ। ਤਖਤ ਸ੍ਰੀ ਹਰਿਮੰਦਰ ਜੀ, ਸ੍ਰੀ ਪਟਨਾ ਸਾਹਿਬ ਵਿਖੇ ਪੂਰਬ ਦੀ ਸੰਗਤ ਨੂੰ ਲਿਖੇ ਗਏ ਬਹੁਤ ਸਾਰੇ ਹੁਕਮਨਾਮੇ ਸੰਭਾਲ ਕੇ ਰੱਖੇ ਹੋਏ ਹਨ ਪਰ ਇੱਥੇ ਕੇਵਲ ਡਾ. ਗੰਡਾ ਸਿੰਘ ਜੀ ਦੁਆਰਾ ਸੰਪਾਦਿਤ ਕੀਤੇ ਉਨ੍ਹਾਂ ਹੁਕਮਨਾਮਿਆਂ ਸੰਬੰਧੀ ਵਿਚਾਰ ਕੀਤੀ ਜਾ ਰਹੀ ਹੈ ਜਿਹੜੇ ਗੁਰੂ-ਘਰ ਵੱਲੋਂ ਸ੍ਰੀ ਪਟਨਾ ਸਾਹਿਬ ਦੇ ਮੁਖੀ ਸਿੱਖਾਂ ਜਾਂ ਸੰਗਤ ਨੂੰ ਲਿਖੇ ਗਏ ਸਨ। ਇਨ੍ਹਾਂ ਹੁਕਮਨਾਮਿਆਂ ਰਾਹੀਂ ਤਿੰਨ ਪ੍ਰਮੁੱਖ ਵਿਸ਼ੇਸ਼ਤਾਵਾਂ ਸਾਹਮਣੇ ਆਉਂਦੀਆਂ ਹਨ - ਪਹਿਲੀ, ਧਰਮ ਨੂੰ ਜੀਵਨ ਵਿਚ ਪ੍ਰਮੁੱਖਤਾ ਪ੍ਰਦਾਨ ਕਰਦੇ ਹੋਏ ਹਰ ਕਾਰਜ ਧਰਮ ਦੀ ਨਿਆਈ ਕਰਨ ਦਾ ਆਦੇਸ਼ ਕੀਤਾ ਗਿਆ ਹੈ। ਦੂਜੀ, ਦਸਵੰਧ ਦੀ ਮਾਇਆ ਸੰਗਤ ਨੂੰ ਸਿੱਧੇ ਗੁਰੂ-ਘਰ ਭੇਜਣ ਦੀ ਤਾਕੀਦ ਕੀਤੀ ਗਈ ਹੈ ਅਤੇ ਕਿਤੇ-ਕਿਤੇ ਮੇਵੜੇ[2] ਰਾਹੀਂ ਮਾਇਆ ਗੁਰੂ-ਘਰ ਭੇਜਣ ਲਈ ਕਿਹਾ ਗਿਆ ਹੈ।; ਤੀਜਾ, 'ਗਰੀਬ ਦਾ ਮੂੰਹ ਗੁਰੂ ਕੀ ਗੋਲਕ' ਜਾਣ ਕੇ ਗੁਰੂ-ਘਰ ਆਉਣ ਵਾਲੀ ਦਸਵੰਧ ਦੀ ਮਾਇਆ ਲੋੜਵੰਦਾਂ ਤਕ ਪਹੁੰਚਾਉਣ ਲਈ ਪ੍ਰੇਰਨਾ ਕੀਤੀ ਗਈ ਹੈ। ਇਨ੍ਹਾਂ ਹੁਕਮਨਾਮਿਆਂ ਵਿਚ ਸਿੱਖ ਸੰਗਤ ਨੂੰ 'ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਵਾਸੀ ਪਟਣੇ ਕਾ' ਕਹਿ ਕੇ 'ਗੁਰੂ ਗੁਰੂ ਜਪਣਾ ਜਨਮੁ

**ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: +੯੧੯੮੭੭੦-੭੪੩੨੨*

ਸਵਾਰਣਾ' ਦੀ ਸਿੱਖਿਆ ਦਿੱਤੀ ਗਈ ਹੈ। ਇਨ੍ਹਾਂ ਹੁਕਮਨਾਮਿਆਂ ਤੋਂ ਉਸ ਸਮੇਂ ਦੇ ਮੁਖੀ ਸਿੱਖਾਂ ਬਾਰੇ ਜਾਣਕਾਰੀ ਵੀ ਪ੍ਰਾਪਤ ਹੁੰਦੀ ਹੈ। ਜਿਹੜੇ ਵੀ ਸਿੱਖ ਨੂੰ ਜਾਂ ਜਿਸ ਕਾਰਜ ਲਈ ਹੁਕਮਨਾਮਾ ਭੇਜਿਆ ਗਿਆ ਹੈ, ਉਸ ਦਾ ਉਦੇਸ਼ ਸਪਸ਼ਟ ਵਰਣਨ ਕੀਤਾ ਮਿਲਦਾ ਹੈ।

ਪਹਿਲਾ ਹੁਕਮਨਾਮਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਮਿਲਦਾ ਹੈ ਜਿਸ ਵਿਚ ਸ੍ਰੀ ਪਟਨਾ ਸਾਹਿਬ ਦੇ ਨਾਲ-ਨਾਲ ਆਲਮਗੰਜ, ਸ਼ੇਰਪੁਰ, ਬੀਨਾ, ਮੁੰਗੇਰ ਆਦਿ ਇਲਾਕਿਆਂ ਦੀ ਸੰਗਤ ਨੂੰ ਸੰਬੋਧਿਤ ਕੀਤਾ ਗਿਆ ਹੈ। ਸੰਗਤ ਨੂੰ ਪਰਮਾਤਮਾ ਦਾ ਧਿਆਨ ਧਰਨ, ਗੁਰੂ ਗੁਰੂ ਜਪਣ, ਜਨਮ ਸਵਾਰਣ, ਸਦਾਚਾਰੀ ਰਹਿਣ, ਜੀਵਾਂ ਨਾਲ ਪਿਆਰ ਕਰਨ, ਦਸਵੰਧ ਦੀ ਮਾਇਆ ਗੁਰੂ-ਘਰ ਭੇਜਣ ਆਦਿ ਦਾ ਆਦੇਸ਼ ਕੀਤਾ ਗਿਆ ਹੈ। ਇਸ ਹੁਕਮਨਾਮੇ ਵਿਚ ਜਿਹੜੇ ਮੁਖੀ ਸਿੱਖਾਂ ਦਾ ਵਰਣਨ ਆਇਆ ਹੈ, ਉਹ ਇਹ ਹਨ - ਉਤਮ, ਉਤਮ ਹਰੁ ਦੁਆਰ, ਅਨੰਤਾ, ਸਾਮਦਾਸੁ, ਸੰਗਤੀਆ, ਸੁਕੇਰ, ਸੁੰਦਰੁ, ਸੁੰਦਰ ਗੁਰਦਾਸ ਬਾਸੁ, ਹਰਦਾਸੁ, ਹਰਿਰਾਮ, ਹਰਿਦੇ ਰਾਮ, ਕਲਿਆਣਾ, ਕਿਸਨ, ਕੇਵਲ ਰਾਮੁ, ਕਿਰਪਾਲਾ, ਗਜੁਭਾਨ, ਗੁਰਦਾਸ, ਗੋਪੀ, ਚੇਤੂ, ਜਗਜੀਵਨੁ, ਜਗ ਜੀਵਨ ਬਾਲਾ, ਜਗ ਦਾਸੁ, ਜਾਪੁ, ਜੈਤਾ (ਸੇਠ), ਜੈਰਾਮੁ, ਡੇਡੇ, ਦਰਗਹ ਕੇਸੁ, ਦਰਗਹ ਮਲ, ਦਿਆਲ ਚਢਾ, ਦਿਆਲਾ, ਦੁਆਰਕਾ ਦਾਸੁ, ਧਰਮਾ ਪਿਰਥੀ ਮਲ, ਨਥਾ, ਨਾਨਾ, ਨਿਹਾਲ, ਪਖਰੀਆ, ਫਿਰੰਦਾ, ਬਨਵਾਲੀ, ਬਨਾਰਸੀਆ, ਬਲ, ਬਿਹਾਰੀ, ਮਹੇਸਾ, ਮਥਰਾ ਅਨੰਤਾ, ਮਨੋਹਰ, ਮੋਹਣ ਦਾਸੁ, ਰਾਊ, ਰਾਮਰਾਉ, ਰਾਮੁਰਾਇ, ਲਾਲ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੁਆਰਾ ਪਟਨਾ ਸਾਹਿਬ ਦੀ ਸੰਗਤ ਦੇ ਮੁਖੀ ਸਿੱਖਾਂ ਦੇ ਨਾਂ ਲਿਖੇ ਹੁਕਮਨਾਮਿਆਂ ਵਿਚ ਸਿੱਖਾਂ ਨੂੰ ਵਾਹਗੁਰੂ ਦਾ ਨਾਮ ਜਪਣ, ਗੁਰੂ-ਘਰ ਨਾਲ ਜੁੜੇ ਰਹਿਣ ਅਤੇ ਸੰਗਤ ਦੀ ਸੇਵਾ ਕਰਨ ਦੀ ਪ੍ਰੇਰਨਾ ਕੀਤੀ ਗਈ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਤੋਂ ਲੈ ਕੇ ਸ੍ਰੀ ਪਟਨਾ ਸਾਹਿਬ ਛੱਡਣ ਤਕ ਉੱਥੋਂ ਦੇ ਸਿੱਖਾਂ ਨੇ ਗੁਰੂ ਪਰਵਾਰ ਦੀ ਸੇਵਾ-ਸੰਭਾਲ ਦੀ ਖ਼ੁਸ਼ੀ ਪ੍ਰਾਪਤ ਕੀਤੀ ਸੀ। ਉੱਥੋਂ ਦੀ ਸੰਗਤ ਨੂੰ ਸਮੇ-ਸਮੇਂ 'ਤੇ ਗੁਰੂ ਜੀ ਦਾ ਅਸ਼ੀਰਵਾਦ ਅਤੇ ਗੁਰੂ-ਘਰ ਦੀ ਸੇਵਾ ਸੰਬੰਧੀ ਉਤਸ਼ਾਹ ਅਤੇ ਪ੍ਰੇਰਨਾ ਪ੍ਰਾਪਤ ਹੁੰਦੀ ਰਹੀ ਹੈ। ਪਟਨਾ ਸਾਹਿਬ ਦੀ ਸੰਗਤ ਵੱਲੋਂ ਗੁਰੂ ਪਰਵਾਰ ਦੀ ਸੇਵਾ-ਸੰਭਾਲ ਅਤੇ ਉਨ੍ਹਾਂ ਨੂੰ ਗੁਰੂ ਜੀ ਦੇ ਅਸ਼ੀਰਵਾਦ ਰੂਪੀ ਬਚਨਾਂ ਦਾ ਜ਼ਿਕਰ ਹੁਕਮਨਾਮਿਆਂ ਵਿਚ ਵੀ ਪ੍ਰਤੱਖ ਤੌਰ 'ਤੇ ਸਾਹਮਣੇ ਆਇਆ ਹੈ ਜਿਵੇਂ 'ਗੋਬਿੰਦ ਦਾਸ ਕੀ ਬਧਾਈ ਉਪਰਿ ਸੰਗਤਿ ਖਰਚ ਕੀਆ ਗੁਰੂ ਕੀ ਦਰਗਹ ਥਾਇ ਪਯਾ', 'ਸੰਗਤਿ ਸੇਵਾ ਗੋਬਿੰਦ ਦਾਸ ਕੀ ਕਰਤੀ ਹੈ ਤੁਮਰੀ ਸੇਵਾ ਸੰਗਤਿ ਕੀ ਗੁਰੂ ਕੀ ਦਰਗਹ ਥਾਇ ਪੜੇਗੀ, ਸੰਗਤ ਕਾ ਭਲਾ ਹੋਗ'। ਸਿੱਖ ਜਗਤ ਵਿਚ ਪਟਨੇ ਦੇ ਮਹੱਤਵ ਨੂੰ ਪਰਪੱਕ ਕਰਦੇ ਹੋਏ ਗੁਰੂ ਜੀ ਨੇ ਬਚਨ ਕੀਤਾ ਕਿ 'ਪਟਣਾ

ਗੁਰੂ ਕਾ ਘਰ ਹੈ ਸੰਗਤਿ ਕੀ ਬਾਹੁੜੀ ਹੋਗੁ', 'ਸਰਬਤ ਸੰਗਤਿ ਪਟਣੇ ਕੀ ਗੁਰੂ ਰਖੈਗਾ'। ਗੁਰੂ ਜੀ ਦੁਆਰਾ ਸ੍ਰੀ ਪਟਨਾ ਸਾਹਿਬ ਦੀ ਸੰਗਤ ਲਈ ਲਿਖੇ ਹੁਕਮਨਾਮਿਆਂ ਵਿੱਚੋਂ ਉੱਥੋਂ ਦੇ ਜਿਹੜੇ ਮੁਖੀ ਸਿੱਖਾਂ ਸੰਬੰਧੀ ਜਾਣਕਾਰੀ ਪ੍ਰਾਪਤ ਹੁੰਦੀ ਹੈ, ਉਹ ਹਨ – ਅਨੰਤਦਾਸ, ਅਨੰਤਾ, ਅਨੀਰਾਇ, ਅਮਾਲੀਆ, ਸਦਾਨੰਦ, ਸਾਧੂ, ਸਿੰਘਾ, ਸੰਗਤਿ ਦਾਸੁ, ਸੁਖਦੇਉ, ਸੁਫੇਰ ਚੰਦ, ਸੁਫੇਰਾ, ਸੁਭਕਰਣ, ਸੁਭਾ ਚੰਦ, ਸੂਜਾਰਾਮੁ, ਸੋਭ ਚੰਦੁ, ਸੋਭਾਚੰਦ, ਸੰਕਰਦਾਸੁ, ਹਰਕੇਸੁ, ਹਰਜੀਮਲੁ, ਹੀਰਾਨੰਦ, ਕਵਲਨੈਨ, ਕਲਿਆਨਿ ਰਾਇ, ਕੇਵਲਰਾਮ, ਕਿਰਪਾਲੁ, ਕਿਰਪਾਲਾ, ਗਜਮਲ, ਗਜੂਆ, ਗੁਰਦਾਸੁ, ਗੁਲਾਲਚੰਦ, ਘਨਿਸਿਆਮੁ, ਚੇਤਨ, ਚੈਨਸੁਖ, ਚਿੰਤਾ, ਚਿਮਨਾ, ਛਜੂਮਲੁ, ਛਬੀਲ ਦਾਸੁ, ਜਸੋਧਾ ਨੰਦਨ, ਜਗਦੇਉ, ਜਗਮੰਨੁ, ਜਾਦੋ, ਜੇਠਮਲੁ, ਜੈ ਸਿੰਘ, ਝਬਰ ਸਿੰਘ, ਡੇਡਮਲੁ, ਦਰਬਾਰੀ, ਦਲਪਤ ਦਾਸੁ, ਦਰੀਆ, ਦਲਪਤਿਰਾਇ, ਦਿਆਲ ਦਾਸੁ, ਦੀਨ ਦਿਆਲ, ਦੀਨਾ ਨਾਥ, ਨੰਦ ਕੁਆਰ, ਨੰਦ ਲਾਲ, ਨੈਨਸੁਖ, ਪਹਲਾਦ ਦਾਸੁ, ਪਰਸਰਾਮੁ, ਪਰਾਨ ਨਾਥ, ਪਰੀਤਮਦਾਸੁ, ਪਾਲਾ, ਪੇੜੀ ਬਾਈ (ਬੇਬੇ), ਫਤਹਚੰਦ, ਫੇਰੂ, ਬਸੰਤਰਾਇ, ਬਖਸ਼ੀ, ਬਲੀਰਾਮ, ਬਾਲ ਗੋਬਿੰਦ, ਬਾਲਾ, ਬਿੰਦਰਾਬਨ, ਬੈਜਨਾਥੁ, ਬੰਸੀ, ਬੰਸੀਧਰ, ਭਗਤਾ, ਭਗਵਾਨ ਦਾਸੁ ਗੁਜਰਮਲੁ, ਭਾਗੁ ਮਲ, ਭਾਰਾ, ਭੋਜਰਾਇ, ਭੋਜਰਾਜ, ਮਲੂ ਮਿਹਰਾ, ਮਲੂਕ ਦਾਸੀਆ, ਮਲੂਕਾ, ਮਾਛੀ ਸੁਚਾ ਰਾਮ, ਮਿਹਰਚੰਦ, ਮਿਹਰਚੰਦੁ, ਮਿਤਰ ਸੈਣ, ਮੋਹਨ ਦਾਸੁ, ਮੁਰਲੀ, ਮੁਰਲੀਧਰ, ਮੂਲਾ, ਮੋਹਨਦਾਸੁ, ਰਘੁਨਾਥ, ਰਾਘੋਦਾਸੁ, ਰਾਮਚੰਦੁ, ਰਾਮਰਾਇ, ਰੂਪਨ, ਲਛੂਆ, ਲਾਲਮੰਨ। ਇਹ ਸਮੂਹ ਸਿੱਖ ਗੁਰੂ ਆਸ਼ੇ ਅਤੇ ਉਦੇਸ਼ ਅਨੁਸਾਰ ਕਾਰਜ ਰਹੇ ਸਨ ਜਿਸ ਨਾਲ ਇਲਾਕੇ ਵਿਚ ਸਿੱਖੀ ਤੇਜੀ ਨਾਲ ਫੈਲਦੀ ਜਾ ਰਹੀ ਸੀ।

ਗੁਰੂ ਸਾਹਿਬਾਨ ਤੋਂ ਬਾਅਦ ਇਸ ਨਗਰ ਦੇ ਸਿੱਖਾਂ ਸੰਬੰਧੀ ਵਿਸਤ੍ਰਿਤ ਵੇਰਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲਾਂ, ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ, ਦੁਆਰਾ ਜਾਰੀ ਕੀਤੇ ਹੁਕਮਨਾਮਿਆਂ ਵਿਚ ਮਿਲਦਾ ਹੈ। ਭਾਵੇਂ ਕਿ ਮੂਲ ਰੂਪ ਵਿਚ ਇਹ ਹੁਕਮਨਾਮੇ ਸ੍ਰੀ ਪਟਨਾ ਸਾਹਿਬ ਵਿਖੇ ਸੰਭਾਲ ਕੇ ਰੱਖੇ ਹੋਏ ਹਨ ਪਰ ਇਨ੍ਹਾਂ ਸੰਬੰਧੀ ਵੇਰਵਾ ਵਿਦਵਾਨਾਂ ਦੀਆਂ ਲਿਖਤਾਂ ਵਿਚ ਵੀ ਦੇਖਿਆ ਜਾ ਸਕਦਾ ਹੈ। ਗੁਰੂ ਮਹਿਲਾਂ ਦੁਆਰਾ ਜਾਰੀ ਕੀਤੇ ਗਏ ਹੁਕਮਨਾਮੇ ਸ੍ਰੀ ਪਟਨਾ ਸਾਹਿਬ ਦੀ ਸੰਗਤ ਦੀਆਂ ਸਮੱਸਿਆਵਾਂ ਦਾ ਨਿਵਾਰਨ ਕਰਨ ਦੇ ਨਾਲ-ਨਾਲ ਸਿੱਖ ਸੰਗਤ ਨੂੰ ਸੰਗਠਿਤ ਕਰਨ ਵੱਲ ਕੇਂਦਰਿਤ ਹਨ। ਗੁਰੂ ਮਹਿਲਾਂ ਵੱਲੋਂ ਜਾਰੀ ਕੀਤੇ ਗਏ ਹੁਕਮਨਾਮਿਆਂ ਵਿਚ ਸ੍ਰੀ ਪਟਨਾ ਸਾਹਿਬ ਦੀ ਸੰਗਤ ਨੂੰ 'ਸਰਬਤ ਖਾਲਸਾ ਵਾਸੀ ਪਟਨਾ' ਵੱਜੋਂ ਸੰਬੋਧਿਤ ਕਰਦੇ ਹੋਏ ਗੁਰੂ ਗੁਰੂ ਜਪਣ ਅਤੇ ਜਨਮ ਸਵਾਰਣ ਦੀ ਪ੍ਰੇਰਨਾ ਕੀਤੀ ਗਈ ਹੈ। ਗੁਰੂ ਮਹਿਲਾਂ ਦੁਆਰਾ ਜਾਰੀ ਕੀਤੇ ਹੁਕਮਨਾਮਿਆਂ ਵਿਚ ਸ੍ਰੀ ਪਟਨਾ ਸਾਹਿਬ ਦੇ ਜਿਹੜੇ ਮੁਖੀ ਸਿੱਖਾਂ ਦਾ ਜ਼ਿਕਰ ਆਉਂਦਾ ਹੈ, ਉਹ ਹਨ – ਉਦੈ ਸਿੰਘ, ਅਨੰਦ ਰੂਪ ਸਿੰਘ,

ਆਢਾ ਸਿੰਘ, ਸਾਹਿਬ ਸਿੰਘ, ਸਾਗਰ ਸਿੰਘ, ਸੂਰਤ ਸਿੰਘ, ਸਿਧੂ ਸਿੰਘ, ਗੁਰਦਾਸ ਸਿੰਘ, ਗੁਰਬਖ਼ਸ਼ ਟਿਕੜੀਆ, ਗੁਲਾਬ ਰਾਇ, ਜਗੁ ਸਿੰਘ, ਜਟੂ ਸਿੰਘ, ਦਾਨ ਸਿੰਘ, ਦੇਬੀ ਦਾਸ, ਦੇਵਾ ਸਿੰਘ, ਦੇਵੀ ਸਿੰਘ, ਨੰਦ ਰੂਪ ਸਿੰਘ[੩], ਪੰਜਾਬ ਸਿੰਘ, ਪ੍ਰਾਨ ਸਿੰਘ, ਬਕਸੀ ਸਿੰਘ, ਬਖਸੀ ਸਿੰਘ, ਬਦਲੀ ਸਿੰਘ, ਬਾਲ ਸਿੰਘ, ਬੁਧੂ ਸਿੰਘ, ਬੁਲਾਕਾ ਸਿੰਘ, ਬੀਰੂ ਸਿੰਘ, ਬਵਲੀ ਸਿੰਘ, ਭਗਵੰਤ ਸਿੰਘ, ਭਾਗ ਸਿੰਘ, ਭਾਰਾ ਸਿੰਘ, ਮਨੂ ਸਿੰਘ, ਰਾਜਾ ਸਿੰਘ, ਰਾਮ ਸਿੰਘ, ਰਾਮਜੀ ਸਿੰਘ, ਲੀਲਾ ਸਿੰਘ, ਵੀਰੂ ਸਿੰਘ, ਆਦਿ।

ਸਿੱਖ ਇਤਿਹਾਸ ਵਿਚ ਸ੍ਰੀ ਪਟਨਾ ਸਾਹਿਬ ਦੀ ਵਿਸ਼ੇਸ਼ ਮਹਾਨਤਾ ਦਾ ਵਰਣਨ ਮਾਤਾ ਸੁੰਦਰੀ ਜੀ ਦੇ ਉਸ ਆਦੇਸ਼ ਵਿਚੋਂ ਵੀ ਹੁੰਦਾ ਹੈ ਜਿਸ ਵਿਚ ਮਾਤਾ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਹਰਿਮੰਦਰ ਸਾਹਿਬ ਦੀ ਸੇਵਾ-ਸੰਭਾਲ ਲਈ ਸ੍ਰੀ ਅੰਮ੍ਰਿਤਸਰ ਭੇਜਿਆ ਤਾਂ ਨਾਲ ਹੀ ਇਹ ਆਦੇਸ਼ ਵੀ ਕਰ ਦਿੱਤਾ ਸੀ ਕਿ ਸ੍ਰੀ ਪਟਨਾ ਸਾਹਿਬ ਵਿਖੇ ਭੇਜਿਆ ਜਾਣ ਵਾਲਾ ਚੜ੍ਹਾਵਾ ਸ੍ਰੀ ਅੰਮ੍ਰਿਤਸਰ ਵਿਖੇ ਹੀ ਰੱਖ ਲਿਆ ਜਾਵੇ। ਭਾਈ ਰਤਨ ਸਿੰਘ (ਭੰਗੂ) ਦੱਸਦਾ ਹੈ - ਆਗੇ ਚੜ੍ਹਾਵੋ ਪਟਨੇ ਜਾਵੈ, ਮਾਤਾ ਕਹਣੇ ਤੇ ਈਹਾਂ ਆਵੈ।[੪] ਇਸ ਪੰਕਤੀ ਤੋਂ ਸਿੱਖਾਂ ਦੇ ਮਨ ਵਿਚ ਸ੍ਰੀ ਪਟਨਾ ਸਾਹਿਬ ਪ੍ਰਤੀ ਸਤਿਕਾਰ ਅਤੇ ਸੇਵਾ-ਭਾਵ ਸਪਸ਼ਟ ਹੁੰਦਾ ਹੈ।

ਸ੍ਰੀ ਪਟਨਾ ਸਾਹਿਬ ਸਿੱਖ ਸੰਗਤ ਦੇ ਮਹੱਤਵਪੂਰਨ ਕੇਂਦਰ ਵਜੋਂ ਵਿਕਸਿਤ ਹੋਇਆ ਹੈ। ਇਸ ਨਗਰ ਦੇ ਸਿੱਖਾਂ ਨੇ ਆਪਣੀਆਂ ਕੌਮੀ ਜ਼ੁੰਮੇਵਾਰੀਆਂ ਨੂੰ ਪੂਰਨ ਜੋਸ਼, ਉਤਸ਼ਾਹ ਅਤੇ ਚੜ੍ਹਦੀ ਕਲਾ ਵਿਚ ਰਹਿ ਕੇ ਨਿਭਾਇਆ ਹੈ। ਇਸ ਸੰਦਰਭ ਵਿਚ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਸ੍ਰੀ ਪਟਨਾ ਸਾਹਿਬ ਦੇ ਸਿੱਖਾਂ ਨੂੰ ਲਿਖਿਆ ਹੁਕਮਨਾਮਾ ਮਹੱਤਵਪੂਰਨ ਹੈ। ੧੨ ਅਪ੍ਰੈਲ ੧੭੫੯ ਈ. ਨੂੰ ਜਾਰੀ ਹੋਏ ਇਸ ਹੁਕਮਨਾਮੇ ਵਿਚ ਸ੍ਰੀ ਪਟਨਾ ਸਾਹਿਬ ਦੇ ਤਿੰਨ ਸਿੱਖਾਂ ਦਾ ਜ਼ਿਕਰ ਆਇਆ ਹੈ - ਆਇਆ, ਮਹਬੂਬ, ਮਿਹਰ ਸਿੰਘ। ਇਸ ਹੁਕਮਨਾਮੇ ਵਿਚ 'ਸਤ ਸ੍ਰੀ ਅਕਾਲ ਪੁਰਖ ਜੀ ਕੇ ਖਾਲਸੇ' ਵੱਜੋਂ ਬਚਨ ਕਰਦੇ ਹੋਏ ਇਕ ਸਿੱਖ ਭਾਈ ਦਿਆਲ ਸਿੰਘ ਨੂੰ ਸਵਾ ਸਉ ਰੁਪਏ ਮਾਇਆ ਦੇਣ ਲਈ ਕਿਹਾ ਗਿਆ ਹੈ ਅਤੇ ਨਾਲ ਹੀ ਇਹ ਦ੍ਰਿੜ ਕਰਾਇਆ ਗਿਆ ਹੈ ਕਿ ਭੇਜੀ ਗਈ ਮਾਇਆ ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਵਿਚ ਲੱਗੇਗੀ। ਇਸ ਹੁਕਮਨਾਮੇ ਵਿੱਚੋਂ ਸਿੱਖਾਂ ਦੇ ਆਪਸੀ ਪਿਆਰ, ਵਿਹਾਰ ਅਤੇ ਭਾਈਚਾਰੇ ਦੀ ਭਾਵਨਾ ਦਾ ਪ੍ਰਗਟਾਵਾ ਹੁੰਦਾ ਹੈ।

ਤਖਤ ਸ੍ਰੀ ਹਰਿਮੰਦਰ ਜੀ ਸ੍ਰੀ ਪਟਨਾ ਸਾਹਿਬ ਪੂਰਬ ਦੇ ਇਲਾਕੇ ਵਿਚ ਸਿੱਖ ਪ੍ਰਚਾਰ ਅਤੇ ਵਿਰਾਸਤ ਦੇ ਕੇਂਦਰ ਵਜੋਂ ਸਾਹਮਣੇ ਆਇਆ ਹੈ। ਇਸ ਅਸਥਾਨ ਦੇ ਵੱਡਾ ਕੇਂਦਰ ਵੱਜੋਂ ਵਿਕਸਿਤ ਹੋਣ ਦੀਆਂ ਸੰਭਾਵਨਾਵਾਂ ਗੁਰੂ-ਕਾਲ ਵੇਲੇ ਹੀ ਅਰੰਭ ਹੋ ਗਈਆਂ ਸਨ। ਬਾਬਾ ਦੀਪ ਸਿੰਘ ਜੀ ਨੇ ਦਮਦਮਾ ਸਾਹਿਬ, ਤਲਵੰਡੀ ਸਾਬੋ ਵਿਖੇ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਾਰ ਉਤਾਰੇ ਕਰ ਕੇ ਅਕਾਲ ਬੁੰਗੇ, ਪਟਨਾ ਸਾਹਿਬ ਅਤੇ ਹਜ਼ੂਰ ਸਾਹਿਬ ਵਿਖੇ ਭੇਜੇ ਸਨ ਅਤੇ ਚੌਥਾ ਸਰੂਪ ਉਨ੍ਹਾਂ ਨੇ ਦਮਦਮਾ ਸਾਹਿਬ ਵਿਖੇ ਹੀ ਰੱਖ ਲਿਆ ਸੀ। ਗਿਆਨੀ ਗਿਆਨ ਸਿੰਘ ਜੀ ਦੱਸਦੇ ਹਨ:

*ਔਰ ਚਾਰ ਤਿਸ ਪਰਤੈ ਭਾਏ। ਦੀਪ ਸਿੰਘ ਸ਼ਹੀਦ ਲਿਖਾਏ।*
*ਇਕ ਅਕਾਲ ਬੁੰਗੇ ਇਕ ਪਟਨੇ। ਤ੍ਰਿਤੀ ਹਜੂਰ ਦਯੋ ਹਿਤ ਪਠਨੇ।*
*ਚਤ੍ਰਥ ਰਖਯੋ ਦਮਦਮੇ ਚਾਹਿ। ਬਡ ਬਾਬੇ ਇਹ ਚਾਰ ਸਦਾਹਿ।*[5]

ਬਾਬਾ ਦੀਪ ਸਿੰਘ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਜਿਹੜੇ ਅਸਥਾਨਾਂ ਤੇ ਭੇਜੇ ਗਏ ਸਨ ਉਨ੍ਹਾਂ ਦੀ ਮਾਨਤਾ ਅਤੇ ਮਹਾਨਤਾ ਤਖ਼ਤ ਸਾਹਿਬਾਨ ਵਜੋਂ ਪ੍ਰਸਿੱਧ ਹੈ। ਤਖ਼ਤ ਸਾਹਿਬ ਵਜੋਂ ਪ੍ਰਗਟ ਹੋਣ ਕਰ ਕੇ ਸਿੱਖਾਂ ਦੇ ਮਨ ਵਿਚ ਇਸ ਅਸਥਾਨ ਪ੍ਰਤੀ ਵਿਸ਼ੇਸ਼ ਸਤਿਕਾਰ ਦੀ ਭਾਵਨਾ ਪੈਦਾ ਹੁੰਦੀ ਹੈ। ਇੱਥੋਂ ਜਾਰੀ ਹੋਣ ਵਾਲੇ ਹੁਕਮਨਾਮੇ ਵੀ ਸਿੱਖਾਂ ਦੇ ਜੀਵਨ ਵਿਚ ਵਿਸ਼ੇਸ਼ ਮਹੱਤਵ ਰੱਖਦੇ ਹਨ। ਇਸ ਸੰਬੰਧੀ ੪ ਫਰਵਰੀ, ੧੭੬੨ ਈ. ਨੂੰ ਪੂਰਬ ਵਿਖੇ ਦੂਰ-ਦੁਰਾਡੇ ਦੇ ਇਲਾਕਿਆਂ ਦੀ ਸੰਗਤ ਦੇ ਨਾਂ 'ਤੇ ਲਿਖਿਆ ਇਕ ਹੁਕਮਨਾਮਾ ਦੇਖਿਆ ਜਾ ਸਕਦਾ ਹੈ ਜਿਸ ਦੇ ਅਰੰਭ ਵਿਚ ਕਿਹਾ ਗਿਆ ਹੈ, 'ਲਿਖਤਿ ਤਖਤ ਦਰਬਾਰ ਹਜੂਰ ਸ੍ਰੀ ਹਰਿਮੰਦਰ ਜੀ ਸਾਹਿਬ ਤੇ'। ਇਸ ਦਾ ਭਾਵ ਹੈ ਕਿ ਇਹ ਹੁਕਮਨਾਮਾ ਤਖਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਤੋਂ ਕਲਮਬੰਦ ਕਰ ਕੇ ਭੇਜਿਆ ਗਿਆ ਹੈ। ਇਸ ਹੁਕਮਨਾਮੇ ਵਿਚ 'ਤਖ਼ਤ' ਸ਼ਬਦ ਦੀ ਵਰਤੋਂ ਕਰ ਕੇ ਇਸ ਅਸਥਾਨ ਦੀ ਮਹੱਤਤਾ ਨੂੰ ਦ੍ਰਿੜ੍ਹ ਕਰਉਂਦੇ ਹੋਏ ਕਿਹਾ ਗਿਆ ਹੈ, 'ਪ੍ਰਮਾਤਮ ਪੂਰਣ ਪੁਰਖੁ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਔਤਾਰ॥ ਪ੍ਰਗਟ ਭਏ ਪਟਣੇ ਸਹਰ ਸ੍ਰੀ ਪੰਘੂੜਾ ਜੀ ਦਰਬਾਰ॥' ਜਿਹੜੇ ਮੁੱਖੀ ਸਿੱਖਾਂ ਨੇ ਇਹ ਹੁਕਮਨਾਮਾ ਲਿਖਿਆ ਹੈ ਉਹਨਾਂ ਦੇ ਨਾਂ ਹਨ - ਸੇਵਾ ਸਿੰਘ (ਗ੍ਰੰਥੀ), ਸਿਯਾਮ ਸਿੰਘ (ਪੁਜਾਰੀ), ਖਦੇਰਨ ਸਿੰਘ (ਕਾਰੁਬਾਰੀ), ਗੁਲਾਬੁ ਸਿੰਘ (ਅਰਦਾਸੀਆ), ਗੋਪਾਲ ਸਿੰਘ (ਅਰਦਾਸੀਆ), ਚੜ੍ਹਤ ਸਿੰਘ (ਗ੍ਰੰਥੀ), ਦਿਦਾਰ ਸਿੰਘ (ਪੁਜਾਰੀ ਮਹੰਤ), ਰਾਮ ਸਿੰਘ (ਦਰੋਗਾ)। ਜਿਹੜੇ ਇਲਾਕਿਆਂ ਦਾ ਜ਼ਿਕਰ ਇਸ ਹੁਕਮਨਾਮੇ ਵਿਚ ਆਇਆ ਹੈ, ਉਹਨਾਂ ਦੇ ਨਾਂ ਹਨ - ਸਾਦਲਪੁਰਿ, ਕੰਤਨਗਰ, ਚਿਤੋਰੀਆ, ਪੁਰੈਨੀਆ, ਬਹਰਖਾਲ, ਭਵਾਨੀਪੁਰ ਅਤੇ ਮਹੇਸੂਆ। ਇਨ੍ਹਾਂ ਇਲਾਕਿਆਂ ਦੀ ਸਿੱਖ ਸੰਗਤ ਨੂੰ ਜਿਹੜਾ ਆਦੇਸ਼ ਕੀਤਾ ਗਿਆ ਹੈ ਉਸ ਵਿਚ ਕਿਹਾ ਗਿਆ ਹੈ, 'ਸ੍ਰੀ ਦ੍ਰਬਾਰ ਜੀ ਸਾਹਿਬੁ ਕਾ ਹੁਕਮੁ ਹੈ।' ਉਕਤ ਇਲਾਕਿਆਂ ਦੀ ਸੰਗਤ ਨੂੰ ਪੂਰਬ ਵਿਖੇ ਸਥਿਤ ਇਸ ਕੇਂਦਰੀ ਅਸਥਾਨ ਦੇ ਮਹੱਤਵ ਸੰਬੰਧੀ ਚੇਤੰਨ ਕਰਦੇ ਹੋਏ ਇਸ ਅਸਥਾਨ ਦੀ ਸੇਵਾ-ਸੰਭਾਲ ਲਈ ਨਿਰੰਤਰ ਯਤਨਸ਼ੀਲ ਰਹਿਣ ਲਈ ਪ੍ਰੇਰਿਤ ਕੀਤਾ ਗਿਆ ਹੈ। ਦਰਬਾਰ ਸਾਹਿਬ ਦੇ ਨਿਸ਼ਾਨ ਸਾਹਿਬ ਅਤੇ ਪਰਿਕਰਮਾ ਦੇ ਫਰਸ਼ ਲੋੜੀਂਦੀ ਮਾਇਆ ਭੇਜਣ ਦੇ ਨਾਲ-ਨਾਲ ਇਸ ਦੇ ਨਵੀਨੀਕਰਨ ਉਪਰੰਤ ਹੋਣ ਵਾਲੇ ਸਮਾਗਮਾਂ ਵਿਚ ਹਾਜ਼ਰ

ਹੋਣ ਲਈ ਸੱਦਾ ਦਿੱਤਾ ਗਿਆ ਹੈ।

ਸ੍ਰੀ ਪਟਨਾ ਸਾਹਿਬ ਵਿਖੇ ਸੁਸ਼ੋਭਿਤ ਤਖਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਦਾ ਇਤਿਹਾਸ ਲੱਗਭਗ ੩੫੦ ਸਾਲ ਪੁਰਾਣਾ ਹੈ। ਕਿਹਾ ਜਾਂਦਾ ਹੈ ਕਿ ਸਿੱਖ ਸੰਗਤ ਨੇ ੧੬੬੫ ਈਸਵੀ ਵਿਚ ਇਹ ਅਸਥਾਨ ਸ੍ਰੀ ਗੁਰੂ ਤੇਗ਼ ਬਹਾਦਰ ਜੀ ਲਈ ਤਿਆਰ ਕਰਵਾਇਆ ਸੀ। ਇਸੇ ਅਸਥਾਨ 'ਤੇ ਹੀ ੧੬੬੬ ਈਸਵੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ ਸੀ। ਉਨੀਵੀਂ ਸਦੀ ਵਿਚ ਇਸ ਅਸਥਾਨ ਦੀ ਨਵੀਂ ਇਮਾਰਤ ਮਹਾਰਾਜਾ ਰਣਜੀਤ ਸਿੰਘ ਨੇ ਤਿਆਰ ਕਰਵਾਈ ਸੀ। ਵੀਹਵੀਂ ਸਦੀ ਦੇ ਚੌਥੇ ਦਹਾਕੇ ਦੌਰਾਨ ਆਏ ਭੂਚਾਲ ਕਾਰਨ ਇਸ ਇਮਾਰਤ ਦਾ ਨੁਕਸਾਨ ਹੋਣ ਕਰ ਕੇ ਇਸ ਦੀ ਪੁਨਰ ਉਸਾਰੀ ਦੀ ਲੋੜ ਜਾਪਦੀ ਸੀ। ਸੰਗਤ ਨੇ ਸਮੂਹਿਕ ਰੂਪ ਵਿਚ ਕਾਰ-ਸੇਵਾ ਰਾਹੀਂ ਇਕ ਆਲੀਸ਼ਾਨ ਇਮਾਰਤ ਦੀ ਉਸਾਰੀ ਕੀਤੀ ਸੀ ਜਿੱਥੇ ਕਿ ਮੌਜੂਦਾ ਸਮੇਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ।

ਸ੍ਰੀ ਪਟਨਾ ਸਾਹਿਬ ਦੇਸ਼-ਵਿਦੇਸ਼ ਦੇ ਯਾਤਰੂਆਂ ਦੀ ਖਿੱਚ ਦਾ ਕੇਂਦਰ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਨਾਲ ਸੰਬੰਧਿਤ ੩੫੦ ਸਾਲ ਸੰਪੂਰਨ ਹੋਣ ਕਾਰਨ ਸਿੱਖ ਸੰਗਤ ਵਿਚ ਇਸ ਦੀ ਹੋਰ ਵਧੇਰੇ ਖਿੱਚ ਪੈਦਾ ਹੋ ਰਹੀ ਹੈ। ਸਿੱਖ ਵਿਰਾਸਤ ਦਾ ਅੰਗ ਹੋਣ ਕਰ ਕੇ ਪਟਨਾ ਸਾਹਿਬ ਨਾਲ ਸਿੱਖਾਂ ਦੀ ਜਿਹੜੀ ਭਾਵਨਾਤਮਿਕ ਸਾਂਝ ਮੌਜੂਦ ਹੈ, ਸ਼ਤਾਬਦੀ ਸਮਾਗਮ ਇਸ ਨੂੰ ਹੋਰ ਵਧੇਰੇ ਦ੍ਰਿੜ੍ਹ ਕਰਾਉਣ ਵਿਚ ਸਹਾਈ ਹੋਣਗੇ।

**ਹਵਾਲੇ ਅਤੇ ਟਿੱਪਣੀਆਂ**

੧. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਬਚਪਨ ਦਾ ਨਾਂ ਗੋਬਿੰਦ ਰਾਇ ਸੀ। ੧੬੭੫ ਈ. ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਉਪਰੰਤ ਇਨ੍ਹਾਂ ਨੂੰ ਗੁਰੂ ਵਜੋਂ ਸਤਿਕਾਰ ਮਿਲਿਆ ਅਤੇ ਖ਼ਾਲਸੇ ਦੀ ਸਿਰਜਨਾ ਉਪਰੰਤ ਇਹਨਾਂ ਦਾ ਨਾਂ ਗੁਰੂ ਗੋਬਿੰਦ ਸਿੰਘ ਜੀ ਵਜੋਂ ਪ੍ਰਸਿੱਧ ਹੋਇਆ ਹੈ।

੨. ਸੁਨੇਹਾ ਲੈ ਕੇ ਜਾਣ ਵਾਲੇ ਨੂੰ ਮੇਵੜਾ ਕਿਹਾ ਜਾਂਦਾ ਹੈ। 'ਆਈਨੇ ਅਕਬਰੀ ਵਿਚ ਲਿਖਿਆ ਹੈ ਕਿ ਮੇਵਾੜ ਦੇ ਵਸਨੀਕ ਲੋਕ ਸਭ ਤੋਂ ਪਹਿਲਾਂ ਬਾਦਸ਼ਾਹ ਅਕਬਰ ਨੇ ਡਾਕ ਦੇ ਇੰਤਜ਼ਾਮ ਲਈ ਰੱਖੇ, ਜੋ ਮੇਵੜੇ ਸੱਦੀਦੇ ਸਨ। ਇਹ ਚੱਲਣ ਵਿਚ ਬਹੁਤ ਤੇਜ਼ ਸਨ। ਜ਼ੁਬਾਨੀ ਸੁਨੇਹਾ ਲੈ ਜਾਣ ਅਤੇ ਲਿਆਉਣ ਵਿਚ ਇਹ ਵੱਡਾ ਕੰਮ ਦਿੰਦੇ ਸਨ। ਸਤਿਗੁਰੂ ਦੇ ਹਜ਼ੂਰ ਸੰਗਤਾਂ ਦੀ ਅਰਜ਼ ਕਰਨ ਅਤੇ ਪਰਾਹੁਣਿਆਂ ਦੀ ਖ਼ਾਤਿਰ ਕਰਨ ਵਾਲੇ ਕਰਮਚਾਰੀ ਨੂੰ ਵੀ ਮੇਵੜਾ ਕਿਹਾ ਜਾਂਦਾ ਸੀ।' ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ਪੰਨਾ ੯੯੫.

੩. ਇਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੱਥੋਂ ਖੰਡੇ ਦੀ ਪਾਹੁਲ ਲਈ ਸੀ। ੧੭੦੮ ਈਸਵੀ ਵਿਚ ਗੁਰੂ ਸਾਹਿਬ ਦੇ ਹੁਕਮ ਅਨੁਸਾਰ ਇਸਨੇ ਪਟਨਾ ਸਾਹਿਬ ਆ ਕੇ ਇਥੋਂ ਦੀ ਸੇਵਾ-ਸੰਭਾਲ ਅਰੰਭ ਕੀਤੀ ਸੀ। ੧੭੨੨ ਈਸਵੀ ਵਿਚ ਇਹ ਮਾਤਾ ਸੁੰਦਰੀ ਜੀ ਦੀ ਸੇਵਾ ਵਿਚ ਆ ਗਿਆ ਅਤੇ ਉਨ੍ਹਾਂ ਕੋਲ ਹੀ ਇਸ ਨੇ ਦੋ ਸਾਲ ਸੇਵਾ ਕੀਤੀ। ੧੭੨੪ ਈਸਵੀ ਵਿਚ ਮਾਤਾ ਜੀ ਦੀ ਆਗਿਆ ਨਾਲ ਇਹ ਫਿਰ ਦੁਬਾਰਾ ਪਟਨਾ ਸਾਹਿਬ ਜਾ ਕੇ ਸੇਵਾ ਕਰਨ ਲੱਗਾ ਅਤੇ ਇਹ ਲਗਪਗ ਛੇ ਸਾਲ ਹੋਰ ਇਸ ਸਥਾਨ ਦੀ ਸੇਵਾ ਕਰਦਾ ਰਿਹਾ।

੪. ਰਤਨ ਸਿੰਘ ਭੰਗੂ, *ਸ੍ਰੀ ਗੁਰ ਪੰਥ ਪ੍ਰਕਾਸ਼,* ਸੰਪਾਦਕ ਡਾ. ਜੀਤ ਸਿੰਘ ਸੀਤਲ, ਪੰਨਾ ੨੯੫.

੫. ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼,* ਪੰਨਾ ੩੧੯.

■

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੁਰੀਦ: ਪੀਰ ਬੁੱਧੂ ਸ਼ਾਹ

*-ਸ. ਸੁਖਮਿੰਦਰ ਸਿੰਘ ਗੱਜਣਵਾਲਾ**

ਪੀਰ ਬੁੱਧੂ ਸ਼ਾਹ ਦੇ ਪਿੰਡ ਸਢੌਰੇ ਕੋਲ ਭਾਰੀ ਅਬਾਦੀ ਵਾਲਾ ਪਠਾਣਾਂ ਦਾ ਪਿੰਡ ਸੀ ਦਾਮਲਾ। ਉਸ ਪਿੰਡ ਦੇ ਕੋਈ ਪੰਜ ਸੌ ਦੇ ਕਰੀਬ ਘੋੜ-ਸਵਾਰ ਪਠਾਣ ਔਰੰਗਜ਼ੇਬ ਦੀ ਸ਼ਾਹੀ ਸੈਨਾ ਵਿਚ ਨੌਕਰ ਸਨ। ਉਨ੍ਹਾਂ ਤੋਂ ਕੋਈ ਭਾਰੀ ਗਲਤੀ ਹੋ ਗਈ ਜਿਸ ਕਾਰਨ ਪ੍ਰਸ਼ਾਸਨ ਨੇ ਉਨ੍ਹਾਂ ਨੂੰ ਕਸੂਰਵਾਰ ਠਹਿਰਾ ਕੇ ਨੌਕਰੀ ਤੋਂ ਲਾਂਭੇ ਕਰ ਦਿੱਤਾ। ਬਾਦਸ਼ਾਹ ਨੇ ਦੇਸ਼ ਵਿਚ ਇਹ ਹੁਕਮ ਜਾਰੀ ਕਰ ਦਿੱਤਾ ਕਿ ਇਹ ਬਾਦਸ਼ਾਹਤ ਦੇ ਭਾਰੀ ਕਸੂਰਵਾਰ ਹਨ, ਇਨ੍ਹਾਂ ਨੂੰ ਕੋਈ ਨੌਕਰ ਨਾ ਰੱਖੇ। ਜੋ ਇਨ੍ਹਾਂ ਨੂੰ ਨੌਕਰ ਰੱਖੇਗਾ ਉਹ ਸਖਤ ਦੰਡ ਪਾਵੇਗਾ। ਜਦ ਉਹ ਪਠਾਣ ਵਿਹਲੇ ਹੋ ਗਏ ਤਾਂ ਉਹ ਨੌਕਰੀ ਦੀ ਤਲਾਸ਼ ਵਿਚ ਥਾਂ-ਥਾਂ ਫਿਰਨ ਲੱਗੇ। ਕੋਈ ਵੀ ਬਾਦਸ਼ਾਹ ਤੋਂ ਡਰਦਾ ਹੋਇਆ ਉਨਾਂ ਨੂੰ ਨੌਕਰ ਨਹੀਂ ਰੱਖਦਾ ਸੀ। ਉਨ੍ਹਾਂ ਦੀ ਆਰਥਿਕ ਹਾਲਤ ਵਿਗੜਦੀ ਗਈ। ਉਹ ਤੁਰਦੇ-ਫਿਰਦੇ ਇਕ ਦਿਨ ਸਢੌਰੇ ਨਗਰ ਪਹੁੰਚ ਗਏ ਉੱਥੇ ਉਨ੍ਹਾਂ ਨੂੰ ਪਤਾ ਲੱਗਾ ਇੱਥੇ ਪੀਰ ਬੁੱਧੂ ਸ਼ਾਹ ਰਹਿੰਦੇ ਹਨ, ਉਨ੍ਹਾਂ ਦਾ ਇਲਾਕੇ ਵਿਚ ਵੱਡਾ ਨਾਮ ਸਤਿਕਾਰ ਹੈ। ਪਠਾਣ ਚੱਲ ਕੇ ਪੀਰ ਜੀ ਦੇ ਦਰਸ਼ਨਾਂ ਲਈ ਉਨ੍ਹਾਂ ਦੇ ਡੇਰੇ ਸਢੌਰੇ ਆ ਗਏ। ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਜਦ ਉਨ੍ਹਾਂ ਦੀ ਆਪਸੀ ਮੁਲਾਕਾਤ ਹੋਈ ਤਾਂ ਪੀਰ ਜੀ ਨੇ ਪੁੱਛਿਆ -ਤੁਸੀਂ ਕੌਣ ਹੋ? ਕਿੱਥੋਂ ਆਏ ਹੋ -? ਤਦ ਉਨ੍ਹਾਂ ਪਠਾਣਾਂ ਦੇ ਮੁਖੀਆਂ ਨੇ ਪੀਰ ਜੀ ਪਾਸ ਆਪਣਾ ਸਾਰਾ ਹਾਲ ਸੁਣਾਉਂਦਿਆਂ ਆਖਿਆ - ਪੀਰ ਜੀ ਅਸੀਂ ਦਾਮਲੇ ਦੇ ਪਠਾਣ ਹਾਂ, ਰੋਜ਼ੀ ਵਾਸਤੇ ਥਾਂ-ਥਾਂ ਭਟਕਦੇ ਫਿਰ ਰਹੇ ਹਾਂ। ਪਹਿਲਾਂ ਬਾਦਸ਼ਾਹ ਦੇ ਨੌਕਰ ਸਾਂ, ਉਨ੍ਹਾਂ ਨੇ ਸਾਨੂੰ ਕੱਢ ਦਿੱਤਾ। ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਤੋਂ ਡਰ ਕੇ ਕੋਈ ਵੀ ਸਾਨੂੰ ਨੌਕਰ ਨਹੀਂ ਰੱਖ ਰਿਹਾ। ਹਰ ਕੋਈ ਨੌਰੰਗੇ ਤੋਂ ਭੈਅ ਮੰਨਦਾ ਹੈ। ਸਾਡੇ ਕੋਲ ਜੋ ਧਨ ਪੂੰਜੀ ਹੈ ਸੀ ਉਹ ਖਤਮ ਹੋ ਚੱਲੀ ਹੈ। ਹੇ ਪੀਰ ਜੀ! ਤੁਸੀਂ ਸਾਡੇ 'ਤੇ ਮੇਹਰ ਦੀ ਨਜ਼ਰ ਕਰੋ ਤਾਂ ਜੋ ਸਾਨੂੰ ਉਪਜੀਵਕਾ ਮਿਲ ਸਕੇ। ਪੀਰ ਬੁੱਧੂ ਸ਼ਾਹ ਨੇ ਪਠਾਣਾਂ ਦੀ ਫਰਿਆਦ ਸੁਣ ਕੇ ਵਿਚਾਰ ਕੀਤੀ ਕਿ ਇਸ ਵੇਲੇ ਅਜਿਹਾ ਕੌਣ ਹੋ ਸਕਦਾ ਹੈ, ਜੋ ਬਾਦਸ਼ਾਹ ਔਰੰਗਜ਼ੇਬ ਤੋਂ ਡਰਦਾ ਨਾ ਹੋਵੇ। ਲੰਬੇਰੀ ਸੋਚ ਤੋਂ ਬਾਅਦ ਉਨ੍ਹਾਂ ਜਾਣਿਆ ਕਿ ਇਨ੍ਹਾਂ ਦਾ ਕਾਰਜ ਜੇ ਕੋਈ ਇਸ ਵੇਲੇ ਕਰ ਸਕਦਾ ਹੈ ਤਾਂ ਉਹ ਗੁਰੂ ਨਾਨਕ ਜੀ ਦੀ ਗੁਰਤਾਗੱਦੀ ਉੱਪਰ ਬਿਰਾਜਮਾਨ ਕਲਗੀਧਰ ਪਾਤਸ਼ਾਹ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਹਨ, ਉਹ ਹੀ ਇਸ ਕਾਰਜ ਨੂੰ ਕਰਨ ਦੇ ਸਮਰੱਥ ਹਨ।

*ਸ੍ਰੀ ਨਾਨਕ ਗਾਦੀ ਪਰ ਅਹੈ। ਸੋ ਨਹੀਂ ਤ੍ਰਾਸ ਕਿਸੂ ਤੇ ਲਹੈ।*

*ਸੀਨੀਅਰ ਰਿਸਰਚ ਸਕਾਲਰ, ੩੦੭੬, ੪੪-ਡੀ, ਚੰਡੀਗੜ੍ਹ, ਮੋ:+੯੧੯੯੧੫੧-੦੬੪੪੯

*ਰਾਖਿ ਸਕਹਿ ਤੁਮ ਕੋ ਗੁਰ ਸੋਈ। ਅਪਰ ਬਿਖੈ ਨਿਸ਼ਚੈ ਨਹਿਂ ਕੋਈ॥੨/।/੧੫॥*

ਪੀਰ ਬੁੱਧੂ ਸ਼ਾਹ ਨੇ ਉਨ੍ਹਾਂ ਪਠਾਣਾਂ ਦੇ ਮੁਖੀ ਸਰਦਾਰਾਂ ਨੂੰ ਦੱਸਿਆ- ਐਸ ਵੇਲੇ ਕਲਗੀਧਰ ਪਾਤਸ਼ਾਹ ਬਹੁਤ ਸਾਰੀ ਸੈਨਾ ਇਕੱਠੀ ਕਰ ਰਹੇ ਹਨ। ਉਹ ਚੰਗੀ ਤਰਾਂ ਸੂਰਬੀਰਤਾ ਪਰਖ ਕੇ ਮਾਸਿਕ ਰੋਜ਼ੀ ਦਿੰਦੇ ਹਨ। ਮੈਂ ਉਨ੍ਹਾਂ ਕੋਲ ਕੁਝ ਸਮਾਂ ਰਹਿ ਕੇ ਆਇਆ ਹਾਂ ਜੇਕਰ ਤੁਸੀਂ ਉਸ ਵਕਤ ਮੇਰੇ ਕੋਲ ਆ ਜਾਂਦੇ ਤਾਂ ਤੁਹਾਨੂੰ ਅਵੱਸ਼ ਨੌਕਰੀ ਮਿਲ ਜਾਣੀ ਸੀ। ਉਨ੍ਹਾਂ ਪਠਾਣਾਂ ਦੇ ਮੁਖੀ ਕਾਲੇ ਖਾਨ, ਨਿਜ਼ਾਬਤ ਖਾਨ ਅਤੇ ਹਿਯਾਤ ਖਾਨ ਆਦਿ ਸਨ। ਪੀਰ ਬੁੱਧੂ ਸ਼ਾਹ ਦੀ ਗੱਲ ਸੁਣ ਕੇ ਇਨ੍ਹਾਂ ਕਿਹਾ ਇਹ ਸਾਰੇ ਪਠਾਣ ਤੁਹਾਡੇ ਮੁਰੀਦ ਹਨ, ਜੇਕਰ ਇਨਾਂ ਨੂੰ ਰੁਜ਼ਗਾਰ ਸਿਰ ਕਰ ਦੇਵੋਗੇ ਤਾਂ ਆਪ ਦਾ ਬਹੁਤ ਵੱਡਾ ਪਰਉਪਕਾਰ ਹੋਵੇਗਾ, ਤੁਹਾਡਾ ਵੱਡਾ ਅਹਿਸਾਨ ਹੋਵੇਗਾ। ਤੁਸੀਂ ਕਿਰਪਾ ਕਰੋ ਤੇ ਸਾਡੇ ਵਾਸਤੇ ਕਲਗੀਧਰ ਪਾਤਸ਼ਾਹ ਪਾਸ ਇਕ ਵਾਰ ਫਿਰ ਜਾਵੋ। ਕਾਲੇ ਖਾਨ ਤੇ ਹਿਯਾਤ ਖਾਨ ਨੇ ਵੀ ਆਖਿਆ- ਅਸੀਂ ਆਪ ਜੀ ਦਾ ਆਸਰਾ ਲਿਆ ਹੈ, ਲਾਚਾਰਾਂ ਦਾ ਪੁੰਨ ਖੱਟੋ, ਨਹੀਂ ਤਾਂ ਅਸੀਂ ਬਿਨਾ ਰੁਜ਼ਗਾਰ ਦੇ ਘੋੜੇ ਸ਼ਸਤਰ ਵੇਚ ਕੇ ਖਾ ਜਾਵਾਂਗੇ ਸਾਡਾ ਸੈਨਿਕਾਂ ਵਾਲਾ ਕਿਸਬ ਫਿਰ ਕਦੇ ਨਹੀਂ ਬਣੇਗਾ, ਅਸੀਂ ਦਿਹਾੜੀ-ਦੱਪੇ ਕਰਦੇ ਹੋਏ ਰੁਲ ਜਾਵਾਂਗੇ। ਸਾਨੂੰ ਜ਼ਰੂਰ ਗੁਰੂ ਸਾਹਿਬ ਦੇ ਨੌਕਰ ਕਰਵਾ ਦਿਉ, ਅਸੀਂ ਤੁਹਾਡਾ ਆਸਰਾ ਤੱਕ ਕੇ ਆਏ ਹਾਂ। ਪੀਰ ਬੁੱਧੂ ਸ਼ਾਹ ਸੁਣ ਕੇ ਪਠਾਣਾਂ ਦੀ ਵੇਦਨਾ ਜਾਣ ਗਏ। ਉਹ ਘੋੜੇ 'ਤੇ ਸਵਾਰ ਹੋ ਕੇ ਉਨ੍ਹਾਂ ਪੰਜ ਸੌ ਪਠਾਣਾਂ ਨੂੰ ਨਾਲ ਲੈ ਕੇ ਪਾਉਂਟਾ ਸਾਹਿਬ ਵੱਲ ਚੱਲ ਪਏ।

ਪੀਰ ਬੁੱਧੂ ਸ਼ਾਹ ਦੀ ਜਨਮ ਮਿਤੀ ੧੩ ਜੂਨ, ੧੬੪੭ ਦੱਸੀ ਦੀ ਹੈ। ਉਸ ਵੇਲੇ ਸਢੌਰੇ ਨੂੰ ਸਾਧੂਵਾੜਾ ਜਾਂ ਸਾਧੂਰਾਹ ਕਹਿੰਦੇ ਸਨ। ਕਿਉਂਕਿ ਪਹਾੜਾਂ ਤੋਂ ਆਉਂਦੇ ਸੰਤ ਲੋਕ ਇੱਥੇ ਅਰਾਮ ਲਈ ਟਿਕ ਜਾਂਦੇ ਤੇ ਫਿਰ ਅੱਗੇ ਚੱਲਦੇ। ਭਗਤ ਸਧਨਾ ਜੀ ਵੀ ਇੱਥੋਂ ਦੇ ਹੀ ਸਨ ਉਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਸੇ ਕਸਬੇ ਸਢੌਰਾ ਦੇ ਫਕੀਰ ਸ਼ਾਹ ਕਮੈਸ਼ ਜੀ ਹੋਏ। ਪੀਰ ਬੁੱਧੂ ਸ਼ਾਹ ਦੀ ਸੱਤਵੀਂ ਪੁਸ਼ਤ ਸੂਫੀ ਫਕੀਰ ਸ਼ੇਖ ਨਿਜਾਮੁੱਦੀਨ ਔਲੀਆ ਨਾਲ ਜਾ ਮਿਲਦੀ ਹੈ ਜਿਨ੍ਹਾਂ ਦਾ ਮਕਬਰਾ ਦਿੱਲੀ ਵਿਖੇ ਮੌਜੂਦ ਹੈ। ਮੁਗ਼ਲ ਸਰਕਾਰ ਨੇ ਪੀਰ ਬੁੱਧੂਸ਼ਾਹ ਦੇ ਵੱਡ ਵਡੇਰਿਆਂ ਨੂੰ ਸਨਮਾਨ ਵਜੋਂ ਬਹੁਤ ਵੱਡੀ ਜਾਗੀਰ ਦਿੱਤੀ। ਇਨ੍ਹਾਂ ਦਾ ਇਕ ਬਜ਼ੁਰਗ ਮੁੱਲਾ 'ਅਫਦੁਲ ਵਹਾਬ ਕੁਤਬ ਉਲ ਅਫਵਾਬ' ਹੋਇਆ ,ਉਸ ਦਾ ਮਕਬਰਾ ਬਾਦਸ਼ਾਹ ਔਰੰਗਜ਼ੇਬ ਨੇ ਸਢੌਰਾ ਵਿਖੇ ਆਪ ਬਣਵਾਇਆ ਸੀ। ਮੁਗ਼ਲ ਬਾਦਸ਼ਾਹ ਇਸ ਘਰਾਣੇ ਦੀ ਬਹੁਤ ਕਦਰ ਕਰਦੇ ਸਨ।

ਪੀਰ ਬੁੱਧੂ ਸ਼ਾਹ ਦਾ ਪਹਿਲਾ ਬਚਪਨ ਦਾ ਨਾਮ ਬਦਰ-ਉ-ਦੀਨ (ਬਦਰੁੱਦੀਨ) ਸੀ। ਨਿੱਕੀ ਉਮਰ ਵਿਚ ਰੱਬੀ ਇਬਾਬਤ ਨਾਲ ਜੁੜੇ ਰਹਿਣ ਤੇ ਦੁਨਿਆਵੀ ਗੱਲਾਂ ਤੋਂ ਦੂਰ ਰਹਿਣ ਕਰਕੇ ਪਿਆਰ ਤੇ ਵਿਅੰਗ ਨਾਲ ਲੋਕ ਇਨ੍ਹਾਂ ਨੂੰ ਬੁੱਧੂ ਸ਼ਾਹ ਪੁਕਾਰਨ ਲੱਗ ਪਏ। ਫਿਰ ਜਦ ਇਨ੍ਹਾਂ ਦੀ ਖ਼ੁਦਾ ਤਕ ਰਸਾਈ ਹੋ ਗਈ ਤਾਂ ਸਤਿਕਾਰ ਵਜੋਂ ਲੋਕ ਪੀਰ ਬੁੱਧੂਸ਼ਾਹ ਕਹਿਣ ਲੱਗੇ।

ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਟਨਾ ਸਾਹਿਬ ਵਿਖੇ ਪ੍ਰਕਾਸ਼ ਹੋਇਆ ਤਾਂ ਫਕੀਰ ਭੀਖਣ ਸ਼ਾਹ ਦੇ ਧੁਰ ਅੰਦਰ ਕੋਈ ਤੀਬਰ ਖਿੱਚ ਪਈ, ਉਸ ਦੇ ਅਨੁਭਵ ਅੰਦਰ ਸਮਿਆਂ ਦੇ ਆਖਰੀ ਪੈਗ਼ੰਬਰ ਦੇ ਆਉਣ ਦੀ ਸੱਦ ਉੱਠੀ। ਉਸ ਦੇ ਮਨ ਵਿਚ ਦਸਵੇਂ ਨਾਨਕ ਨੂੰ ਵੇਖਣ ਦੀ ਸਿੱਕ ਪੈਦਾ ਹੋਈ। ਉਸ ਨੇ ਉਸ ਦਿਨ ਦੀ ਨਿਮਾਜ਼ ਪੂਰਬ ਵੱਲ ਅਦਾ ਕੀਤੀ। ਪਹੁ ਫੁੱਟਣ ਤੋਂ ਪਹਿਲਾਂ ਉਹ ਫਕੀਰਾਂ ਦਾ ਇਕ ਨਿੱਕਾ ਜਿਹਾ ਕਾਫਲਾ ਲੈ ਕੇ ਪਟਨੇ ਵੱਲ ਰਵਾਨਾ ਹੋਏ। ਉਸ ਵੇਲੇ ਪੀਰ ਬੁੱਧੂ ਸ਼ਾਹ ਵੀ ਫਕੀਰ ਭੀਖਣ ਸ਼ਾਹ ਦੇ ਨਾਲ ਸੀ। ਇਸੇ ਤਰਾਂ ਜਦ ਸ੍ਰੀ ਗੁਰੂ ਤੇਗ ਬਹਾਦਰ ਜੀ ਸੈਫਾਬਾਦ ਆਏ ਤਾਂ ਪੀਰ ਬੁੱਧੂ ਸ਼ਾਹ ਨੇ ਉੱਥੇ ਵੀ ਪਹੁੰਚ ਕੇ ਗੁਰੂ ਸਾਹਿਬ ਨੂੰ ਚਰਨ-ਬੰਦਨਾਂ ਕੀਤੀ ਸੀ। ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਟਨੇ ਤੋਂ ਚੱਲ ਕੇ ਸ੍ਰੀ ਅਨੰਦਪੁਰ ਵੱਲ ਜਾਂਦੇ ਹੋਏ ਕੁਝ ਚਿਰ ਘੁੜਾਮ ਰੁਕੇ ਸਨ ਤਾਂ ਫਕੀਰ ਭੀਖਣ ਸ਼ਾਹ ਦੇ ਨਾਲ ਉਦੋਂ ਵੀ ਪੀਰ ਬੁੱਧੂ ਸ਼ਾਹ ਜੀ ਉਨ੍ਹਾਂ ਦੇ ਨਾਲ ਸਨ। ਇਸ ਤਰ੍ਹਾਂ ਪੀਰ ਬੁੱਧੂ ਸ਼ਾਹ ਦਾ ਗੁਰੂ ਜੀ ਨਾਲ ਕਈ ਵਾਰ ਮੇਲ ਹੋ ਚੁੱਕਾ ਸੀ ਤੇ ਉਹ ਪਹਿਲਾਂ ਤੋਂ ਹੀ ਗੁਰੂ-ਘਰ ਦੇ ਸ਼ਰਧਾਲੂ ਬਣ ਚੁੱਕੇ ਸਨ:

*ਬੁੱਧੁਸ਼ਾਹ ਫਕੀਰ ਸਾਂਈਂ ਦਾ, ਦਸਮ ਗੁਰਾਂ ਦਾ ਪ੍ਰੇਮੀ,*
*ਸਿਦਕ ਸਬੂਰੀ ਹੁਕਮੀ ਬੰਦਾ, ਧੰਨਵਾਦ ਦਾ ਨੇਮੀ-।*

ਫਿਰ ਨਾਹਨ ਰਿਆਸਤ ਦੇ ਰਾਜੇ ਮੇਦਿਨੀ ਪ੍ਰਕਾਸ਼ ਦੇ ਸੱਦੇ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਨੰਦਪੁਰ ਸਾਹਿਬ ਤੋਂ ਪਾਉਂਟਾ ਸਾਹਿਬ ਆ ਗਏ। ਗੁਰੂ ਸਾਹਿਬ ਦਾ ਇੱਥੇ ਆਉਣਾ ਸੁਣ ਕੇ ਪੀਰ ਬੁੱਧੂ ਸ਼ਾਹ ਆਪਣੇ ਮੁਰੀਦਾਂ ਸਹਿਤ ਉਸੀ ਵੇਲੇ ਗੁਰੂ ਸਾਹਿਬ ਨੂੰ ਮਿਲਣ ਲਈ ਚੱਲ ਪਏ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਪੀਰ ਬੁੱਧੂ ਸ਼ਾਹ ਭੇਟਾ ਅਰਪਣ ਕਰ ਕੇ, ਗੁਰੂ ਸਾਹਿਬ ਦੇ ਚਰਨਾਂ 'ਤੇ ਸੀਸ ਨਿਵਾ ਕੇ ਬੈਠ ਗਏ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਦਰਵੇਸ਼ ਜਾਣ ਫੁਰਮਾਇਆ- ਪੀਰ ਜੀ ! ਆਪ ਕਿਸ ਕਾਰਜ ਹਿੱਤ ਆਏ ਹੋ-? ਪੀਰ ਬੁੱਧੂ ਸ਼ਾਹ ਹੱਥ ਜੋੜ ਆਖਿਆ: ਆਪ ਜੀ ਦੀ ਵੱਡੀ ਮਹਿਮਾ ਸੁਣੀ; ਮਿਲਣ ਲਈ ਮਨ ਵਿਚ ਪ੍ਰੀਤੀ ਪੈਦਾ ਹੋ ਗਈ। ਹਜ਼ੂਰ ਨੇ ਮੇਲ ਲਿਆ ਹੈ ਹੁਣ ਵਿਛੜਣ ਨੂੰ ਜੀਅ ਨਹੀਂ ਕਰਦਾ। ਆਪ ਜੀ ਦੇ ਦਰਸ਼ਨ ਕਰ ਕੇ ਆਪ ਜੀ ਨੂੰ ਮਨ ਦੇ ਬੈਠੇ ਹਾਂ। ਨਾਮ ਬੁੱਧੂ ਸ਼ਾਹ ਹੈ ਜੀ, ਜਾਤ ਸੱਯਦ ਅਤੇ ਸਢੌਰਾ ਨਗਰ ਵਿਚ ਨਿਵਾਸ ਹੈ।

*ਸੁਨਿ ਕਰ ਜੋਰਤਿ ਬਾਕ ਬਖਾਨੋ। "ਸੱਯਦ ਜਾਤਿ ਦੇਹ ਕੀ ਜਾਨੋ। ਸ਼ਹਿਰ ਸਢੌਰੇ ਮਹਿਂ ਘਰ ਅਹੈਂ। ਬੁੱਧੁਸ਼ਾਹ ਨਾਮ ਜਗ ਕਹੈ।*

ਜਦ ਤਕ ਗੁਰੂ ਜੀ ਦਾ ਦਰਬਾਰ ਲੱਗਾ ਰਿਹਾ ਪੀਰ ਜੀ ਉੱਥੇ ਬੈਠੇ ਰਹੇ। ਫਿਰ ਗੁਰੂ ਸਾਹਿਬ ਨੇ ਨੰਦ ਚੰਦ ਦੀਵਾਨ ਨੂੰ ਕਿਹਾ ਤੁਸੀਂ ਸੱਯਦ ਜੀ ਦੀ ਖ਼ਬਰਸਾਰ ਲਵੋ। ਇਨ੍ਹਾਂ ਦਾ ਅੱਛੇ ਸਥਾਨ ਪਰ ਠਿਕਾਣਾ ਕਰਵਾਵੋ ਅਤੇ ਇਨ੍ਹਾਂ ਨੂੰ ਅੱਛਾ ਖਾਨ-ਪਾਨ ਕਰਵਾਉ। ਪੀਰ ਬੁੱਧੂ ਸ਼ਾਹ ਦਾ ਉੱਥੇ ਐਸਾ ਮਨ ਲੱਗਾ ਉਹ ਕਾਫੀ ਚਿਰ ਉੱਥੇ ਹੀ ਟਿਕੇ ਰਹੇ।

*ਬੁੱਧੂ ਸ਼ਾਹ ਬਹੁਤ ਦਿਨ ਰਹਯੋ। ਮਗ ਖ਼ੁਦਾਇ ਕੋ ਗੁਰ ਤੇ ਲਹਯੋ।*

*ਬ੍ਰਿੰਦ ਮੁਰੀਦ ਸਹਿਤ ਨਿਤ ਦਰਸੈ। ਕਰ ਤੇ ਚਰਨ ਕਮਲ ਕੋ ਪਰਸੈ।*

ਜਿਵੇਂ ਪਿੱਛੇ ਦੱਸਿਆ ਹੈ ਕਿ ਔਰੰਗਜ਼ੇਬ ਨੇ ਜਦ ਆਪਣੀ ਸ਼ਾਹੀ ਸੈਨਾ 'ਚੋਂ ਪੰਜ ਸੌ ਪਠਾਣ ਕੱਢ ਦਿੱਤੇ: ਫਿਰ ਉਨ੍ਹਾਂ ਆ ਕੇ ਆਪਣੀ ਅਰਜ਼ੋਈ ਪੀਰ ਬੁੱਧੂ ਸ਼ਾਹ ਦੇ ਸਨਮੁੱਖ ਰੱਖੀ ਤਾਂ ਪੀਰ ਜੀ ਉਨ੍ਹਾਂ ਪਠਾਣਾਂ ਨੂੰ ਨਾਲ ਲੈ ਕੇ ਗੁਰੂ ਜੀ ਨੂੰ ਮਿਲਣ ਸਢੌਰੇ ਤੋਂ ਪਾਉਂਟਾ ਆ ਗਏ। ਪੀਰ ਬੁੱਧੂ ਸ਼ਾਹ ਜੀ ਨੇ ਹਜ਼ੂਰ ਅੱਗੇ ਅਰਜ਼ ਕੀਤੀ- ਇਹ ਮੇਰੇ ਨਾਲ ਪੰਜ ਸੌ ਪਠਾਣ ਹਨ। ਆਪ ਪਾਸ ਇਹ ਨੌਕਰ ਹੋਣ ਲਈ ਆਏ ਹਨ। ਇਹ ਲੜਨ ਦੇ ਬਹੁਤ ਅਭਿਆਸੀ ਹਨ। ਜੰਗ ਦੇ ਮੈਦਾਨ ਵਿਚ ਵੈਰੀ ਅੱਗੇ ਡਟ ਜਾਣਾ ਇਨ੍ਹਾਂ ਦਾ ਕਿਸਬ ਹੈ। ਹਥਿਆਰ ਚਲਾਉਣ ਵਿਚ ਇਨ੍ਹਾਂ ਦੀ ਬੜੀ ਮਹਾਰਤ ਹੈ। ਪੁਸ਼ਤੋ-ਪੁਸਤੀ ਜੰਗ ਕਰਨਾ ਹੀ ਇਨ੍ਹਾਂ ਦਾ ਪੇਸ਼ਾ ਹੈ।

*ਲਰਿਬੇ ਕੋ ਪਠਾਨ ਹੋਇਂ ਗਾਢੇ। ਰਣ ਮਹਿਂ ਰਿਪੁ ਆਗੇ ਰਹਿਂ ਠਾਂਢੇ।*
*ਹੱਥਯਾਰਨ ਕੋ ਬਹੁ ਅਭਿਆਸੈ । ਪੁਸ਼ਤਨ ਲਗਿ ਇਨ ਸੰਘਰ ਆਸੈ॥੨.੧.੨੨*

ਪੀਰ ਬੁੱਧੂ ਸ਼ਾਹ ਨੇ ਫਰਮਾਇਸ਼ ਕਰਦਿਆਂ ਅਰਜ਼ ਕੀਤੀ- ਗੁਰੂ ਜੀ! ਮੇਰੇ ਨਾਲ ਇਨਾ ਪਠਾਣਾਂ ਸਮੇਤ ਭੀਖਣ ਸ਼ਾਹ, ਕਾਲੇ ਖਾਨ, ਨਿਜ਼ਾਬਤ ਖਾਨ, ਹਿਯਾਤ ਖਾਨ ਅਤੇ ਉਮਰ ਖਹਾਨ ਮੁਖੀ ਸਰਦਾਰ ਹਨ। ਔਰੰਗਜ਼ੇਬ ਨੇ ਇਨ੍ਹਾਂ ਨੂੰ ਨੌਕਰੀ ਤੋਂ ਬਰਖਾਸਤ ਕਰ ਦਿੱਤਾ। ਇਹ ਸਾਰੇ ਰੁਜ਼ਗਾਰ ਦੀ ਤਲਾਸ਼ ਵਿਚ ਮਾਰੇ ਮਾਰੇ ਫਿਰ ਰਹੇ ਹਨ। ਆਪ ਕਿਰਪਾ ਕਰੋ, ਇਨਾ ਨੂੰ ਨੌਕਰ ਰੱਖ ਲਵੋ। ਤਦ ਗੁਰੂ ਜੀ ਨੇ ਸਾਰੇ ਪਠਾਣ ਬੁਲਾ ਲਏ। ਉਹ ਆਪਣੇ ਸਰਦਾਰਾਂ ਸਮੇਤ ਘੋੜਿਆਂ 'ਤੇ ਸਵਾਰ ਹੋ ਕੇ ਗੁਰੂ ਦੇ ਸਨਮੁੱਖ ਹੋਏ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ- ਗੁਰੂ ਸਾਹਿਬ ਨੇ ਆਪਣੇ ਦੀਵਾਨ ਨੰਦ ਚੰਦ ਨੂੰ ਆਗਿਆ ਕੀਤੀ- ਇਨ੍ਹਾਂ ਸਾਰਿਆਂ ਦੇ ਹੁਲੀਏ ਲਿਖ ਕੇ ਰੱਖ ਲਵੋ। ਹਰ ਘੋੜਸਵਾਰ ਨੂੰ ਇਕ ਇਕ ਰੁਪੱਈਆ ਤੇ ਸਰਦਾਰਾਂ ਨੂੰ ਪੰਜ ਪੰਜ ਰੁਜ਼ਾਨਾ ਦੇਣਾ। ਗੁਰੂ ਜੀ ਦਾ ਹੁਕਮ ਸੁਣ ਕੇ ਪਠਾਣ ਖੁਸ਼ ਹੋ ਗਏ। ਦੀਵਾਨ ਨੰਦ ਚੰਦ ਨੇ ਜਿਸ ਪਾਸੇ ਵੱਲ ਜਮਨਾ ਦਾ ਪ੍ਰਵਾਹ ਜਾਂਦਾ ਸੀ, ਉਸ ਪਾਸੇ ਪਠਾਣਾਂ ਦਾ ਡੇਰਾ ਕਰਵਾ ਦਿੱਤਾ। ਪੀਰ ਬੁੱਧੂ ਸ਼ਾਹ ਕਈ ਦਿਨ ਉੱਥੇ ਗੁਰੁ ਜੀ ਦੇ ਪਾਸ ਰਿਹਾ ਤੇ ਫਿਰ ਵਾਪਸ ਸਢੌਰੇ ਚਲਾ ਗਿਆ।

ਉੱਧਰ ਜਦ ਫਤੇਸ਼ਾਹ ਦੀ ਲੜਕੀ ਦੀ ਸ਼ਾਦੀ ਦਾ ਕੰਮ ਨਿਪਟ ਗਿਆ ਤਾਂ ਸਾਰੇ ਪਹਾੜੀ ਰਾਜੇ ਵਿਸ਼ੇਸ਼ ਕਰ ਚੰਬਾ, ਸੁਕੇਤ, ਮੰਡੀ, ਗੁਲੇਰ, ਜਸਵਾਲ, ਢਡਵਾਲ ਅਤੇ ਚੰਦੌਰ ਵਗੈਰਾ ਦੇ ਆਪਣੇ ਸੈਨਿਕਾਂ ਸਮੇਤ ਜੰਗ ਲਈ ਚੜ੍ਹ ਕੇ ਆ ਗਏ। ਉਧਰ ਗੁਰੂ ਸਾਹਿਬ ਦੇ ਸੂਰਮੇ ਪਹਿਲਾਂ ਹੀ ਡਟੇ ਹੋਏ ਸਨ। ਯੁੱਧ ਦੇ ਨਗਾਰੇ ਵੱਜੇ ਤਾਂ ਪਤਾ ਲੱਗਾ ਪੀਰ ਬੁੱਧੂ ਸ਼ਾਹ ਵੱਲੋਂ ਰਖਾਏ ਗਏ ਪੰਜ ਸੌ ਪਠਾਣਾਂ 'ਚੋਂ ਚਾਰ ਸੌ ਪਠਾਣਾਂ ਦੀ ਨੀਅਤ ਬਦਲ ਗਈ ਹੈ ਤੇ ਉਹ ਪਹਾੜੀ ਰਾਜਿਆਂ ਦੇ ਢਹੇ ਚੜ੍ਹ ਗਏ ਹਨ। ਪਰਖ ਦੀ ਘੜੀ ਵੇਲੇ ਉਹ ਆਪਣੇ ਆਗੂ ਸਰਦਾਰਾਂ ਸਮੇਤ ਗੁਰੂ ਸਾਹਿਬ ਦਾ ਸਾਥ ਛੱਡ ਗਏ ਹਨ। ਭਾਈ ਸੰਤੋਖ ਸਿੰਘ ਲਿਖਦੇ ਹਨ ਪਠਾਣ ਇਹ ਸੋਚ ਕੇ ਉਲਟ ਗਏ ਕਿ ਇਹ ਪਹਾੜੀਆਂ ਦੀ ਵਿਸ਼ਾਲ ਸੈਨਾ ਅੱਗੇ ਟਿਕ ਨਹੀਂ ਸਕਣਗੇ, ਵੇਖ ਕੇ ਹੀ ਭੱਜ ਜਾਣਗੇ।

ਉਨ੍ਹਾਂ ਨੇ ਜਾਣ ਦਾ ਝੂਠ-ਮੂਠ ਦਾ ਬਹਾਨਾ ਲਾਇਆ ਕਿ ਸਾਡੇ ਪਠਾਣਾਂ ਦੇ ਘਰਾਂ ਵਿਚ ਲੜਕੇ-ਲੜਕੀਆਂ ਦੇ ਨਿਕਾਹ ਹਨ ਸਾਡਾ ਜਾਣਾ ਜ਼ਰੂਰੀ ਹੋ ਗਿਆ ਹੈ। 'ਤਵਾਰੀਖ ਗੁਰੂ ਖਾਲਸਾ' ਦਾ ਰਚੈਤਾ ਲਿਖਦਾ ਹੈ ਕਿ ਮਾਮਾ ਕਿਰਪਾਲ ਚੰਦ ਨੇ ਪਠਾਣਾਂ ਦੇ ਮੁਖੀਆਂ ਨੂੰ ਲਾਹਨਤ ਪਾਈ- ਤੁਸੀਂ ਕੰਮ ਦੇ ਵੇਲੇ ਵਿਆਹ ਤੇ ਸੁੰਨਤਾਂ ਦਾ ਬਹਾਨਾ ਬਣਾ ਕੇ ਆਪਣੀ ਜ਼ਾਤ ਨੂੰ ਵੱਟਾ ਲਾਂਦੇ ਹੋ। ਤੁਸੀਂ ਆਪਣੇ ਪੀਰ ਬੁੱਧੂ ਸ਼ਾਹ ਨੂੰ ਲਾਜ ਦੇ ਸਮੁੰਦਰ ਵਿਚ ਕਿਉਂ ਗੋਤਾ ਦਿੰਦੇ ਹੋ? ਸ਼ਰਮ ਨਹੀਂ ਆਉਂਦੀ ਐਸ ਵੇਲੇ ਛੁੱਟੀ ਮੰਗਦੇ ਹੋ। ਗੁਰੂ ਸਾਹਿਬ ਨੇ ਵੀ ਬਹੁਤ ਸਮਝਾਇਆ ਅਤੇ ਵਧੀਕ ਤਨਖਾਹ ਦੇਣ ਦੀ ਗੱਲ ਆਖੀ ਪਰ ਉਹ ਨਹੀਂ ਮੰਨੇ। ਅਸਲ ਵਿਚ ਫਤੇਸ਼ਾਹ ਅਤੇ ਭੀਮਚੰਦ ਦੇ ਵਜ਼ੀਰਾਂ ਨੇ ਪਠਾਣਾਂ ਨੂੰ ਪੈਸੇ ਦਾ ਲਾਲਚ ਦੇ ਕੇ ਪਾੜ ਲਿਆ ਸੀ। ਉਹ ਪਹਾੜੀ ਰਾਜੇ ਫਤੇਚੰਦ ਨਾਲ ਜਾ ਮਿਲੇ ਤੇ ਗੁਰੂ ਜੀ ਦਾ ਖ਼ਜ਼ਾਨਾ ਲੁੱਟਣ ਦੀ ਮਨਸ਼ਾ ਧਾਰ ਕੇ ਗੁਰੂ ਸਾਹਿਬ ਦੇ ਖ਼ਿਲਾਫ ਲੜਨ ਲਈ ਤਿਆਰ ਹੋ ਗਏ।

ਫਿਰ ਗੁਰੂ ਸਾਹਿਬ ਪਾਸ ਸੰਦੇਸ਼ਾ ਆ ਗਿਆ ਰਾਜੇ ਫਤੇਸ਼ਾਹ ਨੇ ਜੰਗੀ ਕੂਚ ਕਰ ਦਿੱਤਾ ਹੈ। ਉਹ ਭਾਰੀ ਦਲ ਲੈ ਕੇ ਭੰਗਾਣੀ ਦੇ ਸਾਹਮਣੇ ਆ ਰਿਹਾ ਹੈ। ਸੁਣ ਕੇ ਗੁਰੂ ਸਾਹਿਬ ਨੇ ਹੁਕਮ ਦਿੱਤਾ- ਰਣਜੀਤ ਨਗਾਰਾ ਵਜਾਇਆ ਜਾਵੇ; ਸਾਰਾ ਦਲ ਤੁਰੰਤ ਜੰਗ ਲਈ ਤਿਆਰ ਹੋ ਜਾਵੇ। ਭੰਗਾਣੀ ਵਾਲੇ ਸਥਾਨ 'ਤੇ ਯੁੱਧ ਦਾ ਝੰਡਾ ਗੱਡ ਦਿੱਤਾ ਗਿਆ। ਪਠਾਣਾਂ ਦਾ ਦਲ ਪਹਾੜੀ ਰਾਜਿਆਂ ਨਾਲ ਜਾ ਮਿਲਿਆ ਸੀ। ਲੂਣ-ਹਰਾਮੀ ਕਤਾਰਾਂ ਬੰਨ੍ਹੀ ਮੂਹਰੇ ਹੋਏ ਖੜੇ ਸਨ। ਜਦ ਪੂਰੀ ਤਰ੍ਹਾਂ ਜੰਗ ਛਿੜ ਪਿਆ ਤੇ ਕਟਾ-ਵੱਡੀ ਸ਼ੁਰੂ ਹੋ ਗਈ ਤਾਂ ਅਚਾਨਕ ਇਕ ਪਾਸਿਉਂ ਭਾਰੀ ਲਸ਼ਕਰ ਚੜ੍ਹ ਆਇਆ ਸਭ ਦੇ ਹੱਥਾਂ ਵਿਚ ਸ਼ਸਤਰ ਹਥਿਆਰ ਨੇਜ਼ੇ ਤੇ ਬੰਦੂਕਾਂ ਸਨ। ਉਹ ਪਹਾੜੀਆਂ ਦੀ ਸੈਨਾਂ 'ਤੇ ਟੁੱਟ ਕੇ ਪੈ ਗਏ। ਬੰਦੂਕਾਂ ਚੱਲੀਆਂ ਨੇਜ਼ੇ ਨਿਕਲੇ, ਤਲਵਾਰਾਂ ਚਮਕੀਆਂ, ਸ਼ਸਤਰਾਂ ਦੇ ਵਾਰ ਹੋਣ ਲੱਗੇ। ਅਲੌਕਿਕ ਜਿਹਾ ਨਜ਼ਾਰਾ ਵੇਖ ਕੇ ਦੀਵਾਨ ਨੰਦ ਚੰਦ ਨੇ ਗੁਰੂ ਜੀ ਨੂੰ ਆਖਿਆ- ਹੇ ਮਹਾਰਾਜ! ਇਹ ਅਚਾਨਕ ਬਹੁਤ ਸਾਰੇ ਸੂਰਮੇ ਆਪਣੀ ਹਮਾਇਤ 'ਤੇ ਕਿਧਰੋਂ ਆ ਗਏ? ਇਹ ਕੌਣ ਹਨ ਜੋ ਪਹਾੜੀ ਸੈਨਾ ਨੂੰ ਲਹੂ-ਲੁਹਾਣ ਕਰੀ ਜਾ ਰਹੇ ਹਨ? ਇਹ ਆਪਣੇ ਹੀ ਕਿਸੇ ਹੋਰ ਇਲਾਕੇ ਦੇਸ਼ ਦੇ ਸੈਨਿਕ ਹਨ ਜਾਂ ਕੋਈ ਹੋਰ ਹਨ ਜੋ ਸਾਡੇ ਵਾਲੇ ਪਾਸਿਉਂ ਬਹੁਤ ਹੀ ਕਰੋਧ ਧਾਰ ਕੇ ਅੱਗੇ ਹੋ ਕੇ ਲੜ ਰਹੇ, ਵੈਰੀਆਂ 'ਤੇ ਗੋਲੀਆਂ ਦੀ ਬੁਛਾੜ ਕਰ ਰਹੇ ਹਨ। ਗੁਰੂ ਸਾਹਿਬ ਨੇ ਉਨ੍ਹਾਂ ਵੱਲ ਤੱਕਿਆ ਹੀ ਸੀ ਤਾਂ ਇਕ ਸੂਰਬੀਰ ਨੇ ਗੁਰੂ ਜੀ ਕੋਲ ਆ ਕੇ ਸਲਾਮ ਕੀਤੀ ਤੇ ਦੱਸਿਆ- ਇਹ ਸਾਰੇ ਯੋਧੇ ਸਢੌਰੇ ਵਾਲੇ ਪੀਰ ਬੁੱਧੂ ਸ਼ਾਹ ਦੇ ਹਨ, ਪੀਰ ਆਪਣੇ ਸੱਤ ਸੌ ਮੁਰੀਦਾਂ ਸਮੇਤ ਮੈਦਾਨ-ਏ-ਜੰਗ ਵਿਚ ਆ ਕੁੱਦਿਆ ਹੈ ਇਨ੍ਹਾਂ ਵਿਚ ਉਨ੍ਹਾਂ ਦੇ ਸਕੇ ਸੰਬੰਧੀ ਪੁੱਤ ਅਤੇ ਭਰਾ ਵੀ ਹਨ।

*ਕਹਯੋ 'ਸ਼ਾਹਿ ਬੁੱਧੁ ਸੁ ਜੋਧਾ ਤਮਾਮੰ। ਮੁਰੀਦ ਸਕੇਲੇ ਸਭੈ ਸਾਤ ਸੈਯਾ। ਅਹੈਂ ਚਾਰ ਪੁੱਤ੍ਰੰ ਨਿਜੰ ਸੰਗ ਭੈਯਾ।੨/੨੫/੧੬*

ਪੀਰ ਜੀ ਨੇ ਜਦ ਸੁਣਿਆ ਕਿ ਪਠਾਣ ਗੁਰੂ-ਘਰ ਦਾ ਲੂਣ ਖਾ ਕੇ ਹਰਾਮੀ ਹੋ

ਗਏ ਤਾਂ ਉਨ੍ਹਾਂ ਨੇ ਬਹੁਤ ਨਮੋਸ਼ੀ ਮੰਨੀ ਤੇ ਆਪਣੀ ਸ਼ਰਮਿੰਦਗੀ ਦੂਰ ਕਰਨ ਲਈ ਲਈ ਜੰਗ ਵਿਚ ਆ ਪੁੱਜੇ।

ਗੁਰੂ ਸਾਹਿਬ ਨੇ ਜੰਗ ਦੇ ਭਿਆਨਕ ਸਮੇਂ ਪੀਰ ਬੁੱਧੂ ਸ਼ਾਹ ਦਾ ਇਸ ਤਰ੍ਹਾਂ ਇਮਦਾਦ 'ਤੇ ਆਉਣਾ ਸੁਣਿਆ ਤਾਂ ਉਹ ਬਹੁਤ ਖੁਸ਼ ਹੋਏ। ਫਿਰ ਭਾਰੀ ਜੰਗ ਮੱਚ ਉੱਠਿਆ ਸੀ। ਦੋਨਾਂ ਪਾਸਿਆਂ ਤੋਂ ਗੋਲੀਆਂ ਦੀ ਬੁਛਾੜ ਹੋਣ ਲੱਗੀ, ਧਰਤੀ 'ਤੇ ਲਹੂ ਡੁੱਲਣ ਲੱਗਾ। ਸੂਰਮੇ ਡਿੱਗ ਰਹੇ ਸਨ। ਪੀਰ ਬੁੱਧੂ ਸ਼ਾਹ ਨੇ ਆਪਣੇ ਚਾਰਾਂ ਪੁੱਤਰਾਂ ਨੂੰ ਨਾਲ ਲੈ ਕੇ ਪਠਾਣਾਂ, ਪਹਾੜੀਆਂ ਦਾ ਹੱਲਾ ਰੋਕਣ ਲਈ "ਕਰੀਮੇ ਅਲਾਹ! ਕਰੀਮੇ ਅਲਾਹ! ਕੂਕਦਿਆਂ ਧਾਵਾ ਬੋਲ ਦਿੱਤਾ ਸੀ। ਭਿਆਨਕ ਸ਼ੋਰ ਮੱਚਿਆ। ਪਹਾੜੀਏ ਮੈਦਾਨ ਵਿਚ ਟਿਕ ਨਾ ਸਕੇ। ਰੂਹ ਦੇ ਜ਼ੋਰ ਅੱਗੇ ਉਨ੍ਹਾਂ ਦੇ ਪੈਰ ਉੱਖੜ ਗਏ। ਕਾਇਰ ਮੈਦਾਨ ਛੱਡ ਕੇ ਭੱਜਣ ਲੱਗੇ। ਅਚਾਨਕ ਜੰਗ ਵਿਚ ਜੂਝਦਿਆਂ ਪੀਰ ਬੁੱਧੂ ਸ਼ਾਹ ਦੇ ਪੁੱਤਰ, ਵੈਰੀ ਦੇ ਘੇਰੇ ਵਿਚ ਆ ਗਏ। ਪਠਾਣਾਂ ਦਾ ਸਰਦਾਰ ਹਿਯਾਤ ਖਾਨ ਮਾਰਿਆ ਗਿਆ। ਬੱਸ ਦੁਪਹਿਰ ਪਿੱਛੋਂ ਪਹਾੜੀ ਰਾਜਿਆਂ ਦੇ ਸਭ ਤੋਂ ਨਿਪੁੰਨ ਤੀਰਬਾਜ਼ ਰਾਜਾ ਹਰੀ ਚੰਦ ਹੰਢੂਰੀਏ ਦੇ ਮਰਨ ਦੀ ਦੇਰ ਸੀ। ਕਾਇਰ ਪਹਾੜੀਏ ਮੈਦਾਨ ਛੱਡ ਕੇ ਭੱਜ ਗਏ। ਫਤੇਸ਼ਾਹ, ਮਧੁਕਰ ਡਡਵਾਲੀਆ ਅਤੇ ਰਾਜਾ ਜਸਵਾਲੀਆ ਵੀ ਅੱਡੀ ਲਾ ਕੇ ਮੈਦਾਨੋਂ ਦੌੜ ਗਏ। ਸਤੰਬਰ ੧੬੮੮ ਈ. ਨੂੰ ਹੋਇਆ ਭੰਗਾਣੀ ਦਾ ਜੰਗ ਗੁਰੂ ਜੀ ਦੇ ਸੂਰਮਿਆਂ ਨੇ ਫਤਿਹ ਕਰ ਲਿਆ।

*ਰਣੰ ਤਿਆਗ ਭਾਗੇ। ਸਬੈ ਤ੍ਰਾਸ ਪਾਗੇ। ਰਣੰ ਜੀਤਿ ਆਏ। ਜਯੰ ਗੀਤ ਗਾਏ।*

'ਤਵਾਰੀਖ ਗੁਰੂ ਖਾਲਸਾ' ਦੇ ਰਚੈਤਾ ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ ਭੰਗਾਣੀ ਦੇ ਜੰਗ ਵਿਚ ਸੈਂਕੜੇ ਮੁਰੀਦਾਂ ਸਮੇਤ ਪੀਰ ਬੁੱਧੂ ਸ਼ਾਹ ਦਾ ਇਕ ਭਰਾ ਅਤੇ ਦੋ ਪੁੱਤਰ ਸੱਯਦ ਅਸ਼ਰਫ ਤੇ ਸੱਯਦ ਸ਼ਾਹ ਸ਼ਹੀਦ ਹੋ ਗਏ।

ਅਗਲੀ ਸਵੇਰ ਪਾਉਂਟਾ ਸਾਹਿਬ ਵਿਖੇ ਦਰਬਾਰ ਸਜਿਆ ਸੀ। ਗੁਰੂ ਸਾਹਿਬ ਦਰਬਾਰ ਵਿਚ ਬਿਰਾਜਮਾਨ ਸਨ। ਭੋਗ ਪਏ ਤੇ ਕੜਾਹ ਪਰਸ਼ਾਦ ਵਰਤਾਇਆ ਗਿਆ। ਗੁਰੂ ਸਾਹਿਬ ਆਪਣੀ ਮੌਜੂਦਗੀ ਵਿਚ ਜੰਗ ਵਿਚ ਜੂਝਣ ਵਾਲੇ ਸੂਰਮਿਆਂ ਨੂੰ ਯਥਾਯੋਗ ਪੁਸ਼ਾਕੇ, ਦੁਸ਼ਾਲੇ ਅਤੇ ਸਿਰੋਪਾਏ ਦੁਆ ਰਹੇ ਸਨ। 'ਗੁਰ ਪ੍ਰਤਾਪ ਸੂਰਜ ਗ੍ਰੰਥ' ਦਾ ਰਚੈਤਾ ਲਿਖਦਾ ਹੈ ਕਿ ਜਦ ਪੀਰ ਬੁੱਧੂ ਸ਼ਾਹ, ਆਪਣੇ ਜੀਵਤ ਦੋਹਾਂ ਪੁੱਤਰਾਂ ਤੇ ਹੋਰ ਮੁਰੀਦਾਂ ਸਹਿਤ ਗੁਰੂ ਦੇ ਦਰਬਾਰ ਵਿਚ ਹਾਜ਼ਰ ਹੋਇਆ ਤਾਂ ਗੁਰੂ ਸਾਹਿਬ ਨੇ ਉੱਚੀ ਅਵਾਜ਼ ਵਿਚ ਕਿਹਾ– ਪੀਰ ਬੁੱਧੂ ਸ਼ਾਹ ਜੀ ਤੁਸੀਂ ਐਧਰ ਸਾਡੇ ਕੋਲ ਆਵੋ! ਤੁਸੀਂ ਸੱਚ ਦੇ ਪੀਰ ਹੋ!

*ਢਿਗ ਅਵਹੁ ਬੁੱਧੂ ਸ਼ਾਹਾ। ਤੁਮ ਪੀਰ ਸਾਚ ਕੇ ਆਹਾ– ।੨.੩੧.੨੪॥*

ਗੁਰੂ ਸਾਹਿਬ ਨੇ ਆਪਣੇ ਮੁਖ ਤੋਂ ਫੁਰਮਾਇਆ– ਪੀਰ ਜੀ ਅਸੀਂ ਆਪ ਨੂੰ ਉਹ ਵਸਤਾਂ ਬਖਸ਼ ਰਹੇ ਹਾਂ ਜੋ ਰਹਿੰਦੀ ਦੁਨੀਆ ਤਕ ਹਮੇਸ਼ਾ ਯਾਦ ਰਹਿਣਗੀਆਂ; ਸੰਭਾਲ ਕੇ ਰੱਖਣਾ।

ਗੁਰੂ ਸਾਹਿਬ ਨੇ ਭੰਗਾਣੀ ਦੇ ਯੁੱਧ ਤੋਂ ਛੇ ਕੁ ਮਹੀਨੇ ਬਾਅਦ ਜਦ ਪਾਉਂਟਾ

ਸਾਹਿਬ ਛੱਡਿਆ ਤਾਂ ਉਹ ਸ੍ਰੀ ਅਨੰਦਪੁਰ ਸਾਹਿਬ ਵੱਲ ਜਾਂਦੇ ਹੋਏ ਸਢੌਰੇ ਪੀਰ ਬੁੱਧੂ ਸ਼ਾਹ ਦੇ ਘਰ ਬਿਰਾਜੇ। ਗੁਰੂ ਜੀ ਅਨੰਦਪੁਰ ਰਹਿਣ ਲੱਗੇ ਤਾਂ ਪੀਰ ਬੁੱਧੂ ਸ਼ਾਹ ਦਾ ਗੁਰੂ ਜੀ ਪਾਸ ਅਨੰਦਪੁਰ ਆਉਣਾ ਜਾਣਾ ਲੱਗਾ ਰਹਿੰਦਾ। ਇਕ ਤਰ੍ਹਾਂ ਉਨ੍ਹਾਂ ਦਾ ਦੂਜਾ ਘਰ ਹੀ ਬਣ ਗਿਆ ਸੀ।

ਭੰਗਾਣੀ ਦੇ ਯੁੱਧ ਵਿਚ ਹਿੰਦੂ ਪਹਾੜੀ ਰਾਜਿਆਂ ਦੀ ਹੋਈ ਹਾਰ ਦੀ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੂੰ ਖ਼ਬਰ ਹੋਈ ਤਾਂ ਉਹ ਤਿਲਮਿਲਾ ਉਠਿਆ। ਪ੍ਰਿੰਸੀਪਲ ਸਤਿਬੀਰ ਸਿੰਘ ਪੁਸਤਕ 'ਪੁਰਖ ਭਗਵੰਤ' ਵਿਚ ਲਿਖਦੇ ਹਨ ਕਿ ਜਦ ਪਹਾੜੀ ਰਾਜਿਆਂ ਨੇ ਔਰੰਗਜ਼ੇਬ ਪਾਸ ਸ਼ਿਕਾਇਤ ਕੀਤੀ ਕਿ ਉਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਨੂੰ ਬਿਲਾ-ਸ਼ੱਕ ਢੇਰ ਕਰ ਲੈਣਾ ਸੀ, ਪਰ ਪੀਰ ਬੁੱਧੂ ਸ਼ਾਹ ਦੁਆਰਾ ਮੌਕੇ 'ਤੇ ਦਿੱਤੀ ਮਦਦ ਨਾਲ ਉਹ ਫਤਿਹ ਪਾ ਗਏ।

ਔਰੰਗਜ਼ੇਬ ਦੇ ਦਰਬਾਰ ਵਿਚ ਪੀਰ ਬੁੱਧੂ ਸ਼ਾਹ ਦਾ ਸਾਲਾ ਭਾਵ ਉਸ ਦੀ ਪਤਨੀ ਨਸੀਰਾਂ ਬੇਗਮ ਦਾ ਭਰਾ ਸੈਦ ਖਾਨ ਉੱਚੇ ਅਹੁਦੇ 'ਤੇ ਨੌਕਰ ਸੀ। ਜਦ ਪਹਾੜੀ ਰਾਜਿਆਂ ਦੀਆਂ ਸ਼ਿਕਾਇਤਾਂ ਬਹੁਤ ਹੀ ਵਧਦੀਆਂ ਗਈਆਂ ਤਾਂ ਔਰੰਗਜ਼ੇਬ ਨੇ ਸੈਦ ਖਾਨ ਨੂੰ ਗੁਰੂ ਸਾਹਿਬ ਵੱਲ ਲਸ਼ਕਰ ਦੇ ਕੇ ਭੇਜਿਆ। ਰਸਤੇ ਵਿਚ ਸਢੌਰਾ ਪੈਣ ਕਰਕੇ ਉਹ ਸ੍ਰੀ ਅਨੰਦਪੁਰ ਜਾਣ ਤੋਂ ਪਹਿਲਾਂ ਭੈਣ ਨੂੰ ਮਿਲਣ ਸਢੌਰੇ ਚਲਾ ਗਿਆ। ਪੀਰ ਬੁੱਧੂ ਸ਼ਾਹ ਅਤੇ ਉਸ ਦੀ ਭੈਣ ਨਸੀਰਾਂ ਬੇਗਮ ਨੇ ਗੁਰੂ ਸਾਹਿਬ ਦੀ ਅਜ਼ਮਤ ਵਰਣਨ ਕਰਦੇ ਹੋਏ ਸੈਦ ਖਾਨ ਨੂੰ ਗੁਰੂ ਜੀ ਨਾਲ ਟੱਕਰ ਲੈਣ ਤੋਂ ਵਰਜ ਦਿੱਤਾ। ਪਰ ਉਹ ਨਾ ਟਲਿਆ ਤੇ ਸ੍ਰੀ ਅਨੰਦਪੁਰ ਚਲਾ ਗਿਆ। ਜਦ ਉਹ ਗੁਰੂ ਸਾਹਿਬ ਦੇ ਸਨਮੁਖ ਹੋਇਆ ਤਾਂ ਉਹ ਗੁਰੂ ਸਾਹਿਬ ਦੇ ਤੇਜ਼ ਦੀ ਤਾਬ ਨਾ ਝੱਲਦਾ ਹੋਇਆ ਡੋਲ ਗਿਆ। ਉਹ ਘੋੜੇ ਤੋਂ ਹੇਠਾਂ ਉਤਰਿਆ ਤੇ ਆਤਮ ਸਮਰਪਣ ਕਰ ਦਿੱਤਾ। ਗੁਰੂ ਜੀ ਅੱਗੇ ਸਿਰ ਝੁਕਾ ਕੇ ਉਹ ਉੱਥੋਂ ਚਲਾ ਗਿਆ। ਸੈਦ ਖਾਨ ਦੀ ਇਸ ਹਰਕਤ ਦਾ ਬਾਦਸ਼ਾਹ ਔਰੰਗਜ਼ੇਬ ਨੂੰ ਪਤਾ ਲੱਗਾ ਤਾਂ ਉਸ ਨੇ ਸਢੌਰੇ ਦੇ ਹਾਕਮ ਉਸਮਾਨ ਖਾਨ ਨੂੰ ਹੁਕਮ ਦਿੱਤਾ ਕਿ ਸੈਦ ਖਾਨ ਸਢੌਰੇ ਰਹਿੰਦੇ ਆਪਣੇ ਭਣਵਈਏ ਪੀਰ ਬੁੱਧੂ ਸ਼ਾਹ ਨੂੰ ਹੁਕਮ ਦੇਵੇ ਕਿ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਨੂੰ ਸਰਕਾਰ ਦੇ ਹਵਾਲੇ ਕਰਵਾਵੇ।

ਪੀਰ ਬੁੱਧੂ ਸ਼ਾਹ ਨੇ ਮੁਗ਼ਲ ਸਰਕਾਰ ਦੀ ਪਰਵਾਹ ਨਹੀਂ ਕੀਤੀ ਤੇ ਇਸ ਤਰ੍ਹਾਂ ਕਰਨ ਤੋਂ ਸਾਫ ਇਨਕਾਰ ਦਿੱਤਾ। ਫਿਰ ਮੁਗ਼ਲ ਪ੍ਰਸ਼ਾਸਨ ਦੁਆਰਾ ਬਹੁਤ ਹੀ ਤੰਗ ਕਰਨ 'ਤੇ ਪੀਰ ਜੀ ਘਰੋਂ ਨਿਕਲ ਗਏ ਤੇ ਆਪਣੇ ਪਰਵਾਰ ਨਸੀਰਾਂ ਬੇਗਮ ਅਤੇ ਬੱਚਿਆਂ ਨੂੰ ਨਾਹਨ ਦੇ ਰਾਜੇ ਮੇਦਿਨੀ ਪ੍ਰਕਾਸ਼ ਕੋਲ ਭਿਜਵਾ ਦਿੱਤਾ। ਉਧਰ ਉਸਮਾਨ ਖਾਨ ਦਿੱਲੀ ਸਰਕਾਰ ਦੇ ਹੁਕਮਾਂ ਮੁਤਾਬਕ ਪੀਰ ਬੁੱਧੂ ਸ਼ਾਹ ਨੂੰ ਥਾਂ-ਥਾ ਢੂੰਡਣ ਲੱਗਾ। ਉਸ ਨੇ ਪੀਰ ਬੁੱਧੂ ਸ਼ਾਹ ਦੀ ਹਵੇਲੀ ਨੂੰ ਅੱਗ ਲਗਾ ਦਿੱਤੀ। ਢੂੰਡਦੇ-ਢੂੰਡਦੇ ਉਸ ਨੇ ਇਕ ਸਥਾਨ ਤੋਂ ਪੀਰ ਬੁੱਧੂ ਸ਼ਾਹ ਨੂੰ ਪਕੜ ਲਿਆ। ਉਸ ਨੇ ਪੀਰ ਬੁੱਧੂ ਸ਼ਾਹ ਉੱਪਰ ਕਾਫਰ ਬਣਨ, ਇਸਲਾਮ ਧਰਮ ਦੀ ਬਰਖਿਲਾਫੀ ਕਰਨ ਅਤੇ ਬਾਗੀ ਹੋ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਭੰਗਾਣੀ ਦੇ ਯੁੱਧ ਵਿਚ ਮਦਦ ਕਰਨ ਦੇ ਦੋਸ਼ ਲਾ ਕੇ ੨੧

ਮਾਰਚ, ੧੭੦੪ ਈ. ਬਹੁਤ ਹੀ ਤਸੀਹੇ ਦੇ ਕੇ ਮੌਤ ਦੇ ਘਾਟ ਉਤਾਰ ਦਿੱਤਾ।

ਪੀਰ ਬੁੱਧੂ ਸ਼ਾਹ ਜੀ ਨੇ ਗੁਰੂ ਸਾਹਿਬ ਵੱਲੋਂ ਦਿੱਤੀਆਂ ਖਾਸ ਬਖਸ਼ਿਸ਼ਾਂ ਇਕ ਸੰਦੂਕੜੀ ਵਿਚ ਪਾ ਕੇ ਸਾਂਭ ਕੇ ਰੱਖੀਆਂ ਸਨ। ਜਦ ਉਸ ਉੱਪਰ ਹਮਲੇ ਹੋਣ ਲੱਗੇ ਤਾਂ ਉਸ ਨੇ ਇਹ ਬਖਸ਼ਿਸਾਂ ਵਾਲੀ ਸੰਦੂਕੜੀ ਇਕ ਦੀਵਾਰ ਵਿਚ ਚਿਣਵਾ ਦਿੱਤੀ। ਫਿਰ ਜਦ ਬਾਬਾ ਬੰਦਾ ਸਿੰਘ ਬਹਾਦਰ ਵੇਲੇ ਖਾਲਸੇ ਦਾ ਰਾਜ ਆਇਆ ਤਾਂ ਉਨ੍ਹਾਂ ਨੇ ਸਢੌਰੇ ਦੇ ਨਿਰਦਈ ਜ਼ਾਲਮ ਹਾਕਮ ਉਸਮਾਨ ਖਾਨ ਨੂੰ ਸੋਧਣ ਲਈ ਧਾਵਾ ਬੋਲਿਆ ਜੋ ਆਪਣੇ ਰਾਜ ਵਿਚ ਟੈੱਕਸ ਲਏ ਬਗੈਰ ਹਿੰਦੂਆਂ ਨੂੰ ਆਪਣੇ ਮੁਰਦੇ ਨਹੀਂ ਫੂਕਣ ਦਿੰਦਾ ਸੀ ਅਤੇ ਜਿਸ ਨੇ ਪੀਰ ਬੁੱਧੂ ਸ਼ਾਹ ਨੂੰ ਬੇਰਹਿਮੀ ਨਾਲ ਸ਼ਹੀਦ ਕੀਤਾ ਸੀ। ਜਦ ਸਢੌਰੇ 'ਤੇ ਹੱਲਾ ਹੋਇਆ ਤਾਂ ਉਸ ਵੇਲੇ ਸੱਯਦ, ਮੁਲਾਣੇ ਅਤੇ ਸ਼ੇਖ ਵਗੈਰਾ ਪੀਰ ਬੁੱਧੂਸ਼ਾਹ ਦੀ ਹਵੇਲੀ ਵਿਚ ਸ਼ਰਨ ਲੈਣ ਲਈ ਇਸ ਲਈ ਵੜ ਗਏ ਕਿ ਸਿੱਖ ਸਰਦਾਰ ਪੀਰ ਜੀ ਦੀ ਹਵੇਲੀ ਜਾਣ ਕੇ ਉਨ੍ਹਾਂ 'ਤੇ ਹਮਲਾ ਨਹੀਂ ਕਰਨਗੇ। ਪਰੰਤੂ ਤਪੀ ਹੋਈ ਭੀੜ ਨੇ ਰੋਹ ਵਿਚ ਆ ਕੇ ਹਵੇਲੀ ਨੂੰ ਅੱਗ ਲਾ ਦਿੱਤੀ ਅਤੇ ਉਸਮਾਨ ਖਾਨ ਤੇ ਉਸ ਦੇ ਸਾਥੀਆ ਨੂੰ ਕਤਲ ਕਰ ਦਿੱਤਾ। ਉਸ ਵੇਲੇ ਹਵੇਲੀ ਦੀ ਕੰਧ ਡਿੱਗੀ ਤਾਂ ਪੀਰ ਬੁੱਧੂ ਸ਼ਾਹ ਦੁਆਰਾ ਲੁਕੋ ਕੇ ਸਾਂਭ ਕੇ ਰੱਖੀਆਂ ਗੁਰੂ ਦੀਆਂ ਬਖਸ਼ਿਸਾਂ ਵਾਲੀ ਉਹ ਸੰਦੂਕੜੀ ਮਿਲ ਗਈ। ਬਾਬਾ ਬੰਦਾ ਸਿੰਘ ਬਹਾਦਰ ਨੇ ਉਹ ਬਖਸ਼ਿਸਾਂ ਪੀਰ ਜੀ ਦੀ ਸੰਤਾਨ ਦੇ ਹਵਾਲੇ ਕਰ ਦਿੱਤੀਆਂ, ਜਿਨ੍ਹਾਂ ਨੂੰ ਸਮੁੱਚਾ ਸਿੱਖ ਸਮਾਜ ਅੱਜ ਵੀ ਪੂਰੀ ਤਰ੍ਹਾਂ ਸਤਿਕਾਰਦਾ ਹੈ। ਸਿੱਖ ਇਤਿਹਾਸ ਵਿਚ ਭੰਗਾਣੀ ਦੀ ਜਿੱਤ ਦੀ ਗੱਲ ਚੱਲੇਗੀ ਤਾਂ ਪੀਰ ਬੁੱਧੂ ਸ਼ਾਹ ਦੇ ਪਾਕਿ ਨਾਮ ਦਾ ਜ਼ਿਕਰ ਅੱਵਲ ਸਥਾਨ 'ਤੇ ਰਹੇਗਾ। ਗੁਰੂ-ਘਰ ਲਈ ਮਹਾਨ ਕੁਰਬਾਨੀ ਦੇਣ ਵਾਲੇ ਪੀਰ ਬੁੱਧੂ ਸ਼ਾਹ ਜੀ ਦੀ ਯਾਦ ਵਿਚ ਸਢੌਰਾ ਵਿਖੇ ਸੁੰਦਰ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

ਸਹਾਇਕ ਪੁਸਤਕਾਂ:


ਭਾਈ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*

ਸ. ਹਰਿੰਦਰ ਸਿੰਘ ਮਹਿਬੂਬ *ਸਹਿਜੇ ਰਚਿਓ ਖਾਲਸਾ*,

ਪ੍ਰਿੰ. ਸਤਿਬੀਰ ਸਿੰਘ *ਪੁਰਖ ਭਗਵੰਤ*

ਸ. ਰਘਬੀਰ ਸਿੰਘ ਅਨੰਦਪੁਰੀ *ਮਹਾਨ ਸੂਫੀ ਸੰਤ ਪੀਰ ਬੁੱਧੂ ਸ਼ਾਹ*

ਗਿਆਨੀ ਗਿਆਨ ਸਿੰਘ *ਤਵਾਰੀਖ ਗੁਰੂ ਖਾਲਸਾ*,

ਕਿਰਪਾਲ ਸਿੰਘ ਚੰਦਨ, *ਮਰਦ ਅਗੰਮੜਾ*

ਕਾਨ੍ਹ ਸਿੰਘ ਨਾਭਾ *ਮਹਾਨ ਕੋਸ਼*

ਭਾਈ ਵੀਰ ਸਿੰਘ *ਕਲਗੀਧਰ ਚਮਤਕਾਰ*,

*ਬਚਿਤ੍ਰ ਨਾਟਕ, ਦਸਮ ਗ੍ਰੰਥ*


■

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਥਾਪਿਆ ਜਰਨੈਲ: ਬਾਬਾ ਬੰਦਾ ਸਿੰਘ ਬਹਾਦਰ

*-ਡਾ. ਸਰਬਜੀਤ ਸਿੰਘ**

ਦੁਨੀਆ ਦੇ ਇਤਿਹਾਸ ਵਿਚ ਇਹ ਇਕ ਵਿਲੱਖਣ ਮਿਸਾਲ ਹੈ ਕਿ ਇਕ ਵਿਅਕਤੀ ਜਿਸ ਕੋਲ ਪੰਜਾਬ ਵਿਚ ਇਕ ਗਜ਼ ਵੀ ਜ਼ਮੀਨ ਨਹੀਂ ਸੀ, ਉਸ ਵਕਤ ਦੇ ਮੁਗ਼ਲ ਸਾਮਰਾਜ ਜੋ ਉਸ ਵਕਤ ਦੁਨੀਆ ਦੀ ਬਹੁਤ ਵੱਡੀ ਸ਼ਕਤੀ ਨੂੰ ਉਸ ਨੇ ਨਾ ਸਿਰਫ ਚੁਣੌਤੀ ਹੀ ਦਿੱਤੀ ਸਗੋਂ ਉਨ੍ਹਾਂ ਦੀ ਕਈ ਹਜ਼ਾਰਾਂ ਦੀ ਗਿਣਤੀ ਵਿਚ ਵੱਡੀ ਫੌਜ ਜਿਸ ਕੋਲ ਉਸ ਵਕਤ ਦੇ ਹਰ ਤਰ੍ਹਾਂ ਦੇ ਮਾਰੂ ਹਥਿਆਰ ਸਨ, ਕੋਲੋਂ ਲਾਹੌਰ ਤੋਂ ਲੈ ਕੇ ਦਿੱਲੀ ਤਕ ਦਾ ਇਲਾਕਾ ਖੋਹ ਲਿਆ ਅਤੇ ਉੱਥੇ ਆਪਣਾ ਰਾਜ ਸਥਾਪਿਤ ਕੀਤਾ ਅਤੇ ਦਿੱਲੀ 'ਤੇ ਝੰਡਾ ਝੁਲਾ ਦਿੱਤਾ। ਇਹ ਕਿਸੇ ਕ੍ਰਿਸ਼ਮੇ ਤੋਂ ਘੱਟ ਨਹੀਂ ਸੀ ਜਿਸ ਨੂੰ ਬਹਾਦਰ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਨੇ ਕਰ ਵਿਖਾਇਆ ਅਤੇ ਉਸ ਵਕਤ ਦੱਬੇ-ਕੁਚਲੇ ਲੋਕਾਂ ਵਿਚ ਅਜ਼ਾਦੀ ਅਤੇ ਵਿਸ਼ਵਾਸ ਦੀ ਉਹ ਜੋਤ ਜਗਾਈ, ਜਿਸ ਤੋਂ ਬਾਅਦ ਮੁਗ਼ਲ ਸਾਮਰਾਜ ਖਤਮ ਹੋ ਗਿਆ ਅਤੇ ਆਮ ਲੋਕਾਂ ਨੂੰ ਸੁਤੰਤਰਤਾ ਦਾ ਅਹਿਸਾਸ ਮਿਲਿਆ।

ਬਾਬਾ ਬੰਦਾ ਸਿੰਘ ਬਹਾਦਰ ਦੇ ਬਚਪਨ ਦਾ ਨਾਮ ਲਛਮਣ ਦਾਸ ਸੀ ਜੋ ਰਜੌਰੀ ਵਿਖੇ ਇਕ ਸਧਾਰਨ ਕਿਸਾਨ ਰਾਮਦੇਵ ਦੇ ਘਰ ੨੭ ਅਕਤੂਬਰ, ੧੬੭੦ ਈ. ਨੂੰ ਪੈਦਾ ਹੋਇਆ ਜੋ ਰਾਜਪੂਤਾਂ ਦੇ ਭਰਦਵਾਜ ਕਬੀਲੇ ਨਾਲ ਸੰਬੰਧਿਤ ਸਨ। ਉਸ ਸਮੇਂ ਕਿਰਸਾਨੀ ਜ਼ਿਆਦਾ ਕਮਾਊ ਪੇਸ਼ਾ ਨਹੀਂ ਸੀ। ਉਸ ਖੇਤਰ ਵਿਚ ਸ਼ਿਕਾਰ ਨੂੰ ਇਕ ਸ਼ੌਕ ਵਜੋਂ ਅਪਨਾਅ ਲੈਂਦੇ ਸਨ। ਮਾਧੋ ਦਾਸ ਨੇ ਵੀ ਇਹ ਸ਼ੌਕ ਅਪਨਾਅ ਲਿਆ ਪਰ ਇਕ ਹੀ ਘਟਨਾ ਨੇ ਉਸ ਦੀ ਸਾਰੀ ਜ਼ਿੰਦਗੀ ਵਿਚ ਬਦਲਾਅ ਪੈਦਾ ਕਰ ਦਿੱਤਾ। ਇਕ ਦਿਨ ਉਸ ਨੇ ਇਕ ਹਿਰਨੀ ਨੂੰ ਮਾਰਿਆ ਅਤੇ ਮਰਦੀ ਹੋਈ ਹਿਰਨੀ ਦਾ ਜਦੋਂ ਪੇਟ ਕੱਟਿਆ ਤਾਂ ਉਸ ਦੇ ਦੋ ਬੱਚੇ ਜਿਨ੍ਹਾਂ ਦਾ ਜਨਮ ਕੁਝ ਸਮੇਂ ਬਾਅਦ ਹੋਣਾ ਸੀ, ਉਸ ਦੇ ਪੇਟ ਵਿਚ ਵੇਖੇ ਅਤੇ ਉਹ ਦੋਵੇਂ ਮਰ ਗਏ। ਉਸ ਨੇ ਮਰਦੀ ਹੋਈ ਹਿਰਨੀ ਦੀਆਂ ਅੱਖਾਂ ਵੱਲ ਵੇਖਿਆ। ਇਸ ਘਟਨਾ ਦਾ ਉਸ ਦੇ ਮਨ 'ਤੇ ਡੂੰਘਾ ਅਸਰ ਹੋਇਆ ਅਤੇ ਉਹ ਤਿਆਗੀ ਹੋ ਗਿਆ ਅਤੇ ਸਾਧੂ-ਸੰਤਾਂ ਦੀ ਸੰਗਤ ਵਿਚ ਰਹਿਣ ਲੱਗ ਪਿਆ। ਇਨ੍ਹਾਂ ਦਿਨ੍ਹਾਂ ਵਿਚ ਉਨ੍ਹਾਂ ਦੇ ਪਿੰਡ ਇਕ ਬੈਰਾਗੀ ਸਾਧੂ ਜਾਨਕੀ ਦਾਸ ਆਇਆ। ਲਛਮਣ ਦਾਸ ਨੂੰ ਉਸ ਦੀਆਂ ਗੱਲਾਂ ਨੇ ਬਹੁਤ ਪ੍ਰਭਾਵਿਤ ਕੀਤਾ ਅਤੇ ਉਹ ਉਸ ਦਾ ਚੇਲਾ ਬਣ ਗਿਆ। ਲਛਮਣ ਦਾਸ ਦਾ ਨਾਂ ਬਦਲ ਦੇ ਮਾਧੋ ਦਾਸ ਰੱਖ ਦਿੱਤਾ ਗਿਆ।

**ਸੀਨੀਅਰ ਫੈਲੋ, ਇੰਡੀਅਨ ਕੌਂਸਲ ਆਫ ਸੋਸ਼ਲ ਸਾਇੰਸਜ਼ ਐਂਡ ਰਿਸਰਚ, ਨਵੀਂ ਦਿੱਲੀ। +੯੧੯੮੫੫੧-੭੦੩੩੫*

ਉਸ ਨੇ ਆਪਣਾ ਘਰ ਛੱਡ ਦਿੱਤਾ ਅਤੇ ਬੈਰਾਗੀ ਸਾਧੂਆਂ ਦੀ ਸੰਗਤ ਵਿਚ ਵੱਖ-ਵੱਖ ਥਾਵਾਂ 'ਤੇ ਫਿਰਦਾ ਰਿਹਾ। ਇਸ ਹੀ ਦੌਰਾਨ ਉਹ ਪੰਜਾਬ ਵਿਚ ਕਸੂਰ ਦੇ ਨੇੜੇ ਵੈਸਾਖੀ ਦੇ ਮੇਲੇ 'ਤੇ ਆਇਆ। ਉੱਥੇ ਉਸ ਦੀ ਇਕ ਹੋਰ ਬੈਰਾਗੀ ਰਾਮ ਦਾਸ ਨਾਲ ਹੋਈ ਗੱਲਬਾਤ ਕਰ ਕੇ ਉਹ ਉਸ ਦਾ ਚੇਲਾ ਬਣ ਗਿਆ ਅਤੇ ਦੇਸ਼ ਦੇ ਵੱਖ-ਵੱਖ ਥਾਵਾਂ 'ਤੇ ਬੈਰਾਗੀਆਂ ਸਾਧੂਆਂ ਦੀ ਸੰਗਤ ਵਿਚ ਘੁੰਮਦਾ ਰਿਹਾ। ਫਿਰ ਉਹ ਮਹਾਰਾਸ਼ਟਰ ਵਿਚ 'ਪੰਚਵਟੀ' ਦੇ ਜੰਗਲਾਂ ਵਿਚ ਇਕ ਆਸ਼ਰਮ ਬਣਾ ਕੇ ਰਹਿਣ ਲੱਗ ਪਏ। ਇੱਥੇ ਉਸ ਦੇ ਮੇਲ ਕੁਝ ਤਾਂਤਰਿਕ ਅਤੇ ਜੋਗੀਆਂ ਨਾਲ ਹੋਇਆ। ਜਿੱਥੇ ਉਸ ਦੇ ਯੋਗ ਅਤੇ ਤਾਂਤਰਿਕ ਵਿੱਦਿਆ ਸਿੱਖ ਲਈ। ਉਸ ਜਗ੍ਹਾ 'ਤੇ ਇਕ ਤਾਂਤਰਿਕ ਔਘੜ ਨਾਥ ਦਾ ਉਹ ਚੇਲਾ ਬਣ ਗਿਆ। ਔਘੜ ਨਾਥ ਤੇ ਮਾਧੋ ਦਾਸ ਦੀ ਸ਼ਖ਼ਸੀਅਤ ਦਾ ਬਹੁਤ ਪ੍ਰਭਾਵ ਪਿਆ ਅਤੇ ਉਸ ਨੇ ਉਸ ਨੂੰ ਆਪਣਾ ਵਾਰਸ ਬਣਾ ਲਿਆ। ਔਘੜ ਨਾਥ ਨੇ ਉਸ ਨੂੰ ਯੋਗ ਧਰਮ ਅਤੇ ਤਾਂਤਰਿਕ ਵਿੱਦਿਆ ਸਬੰਧੀ ਗਿਆਨ ਦੀ ਪੁਸਤਕ ਦੇ ਦਿੱਤੀਆਂ ਪਰ ਕੁਝ ਸਮਾਂ ਬਾਅਦ ਹੀ ੧੬੯੧ ਵਿਚ ਔਘੜ ਨਾਥ ਦੀ ਮੌਤ ਹੋ ਗਈ ਜਿਸ ਕਰਕੇ ਉਹ ਉਦਾਸ ਰਹਿਣ ਲੱਗ ਪਿਆ।

ਕੁਝ ਸਮੇਂ ਬਾਅਦ ਮਾਧੋ ਦਾਸ ਗੁਦਾਵਰੀ ਨਦੀ ਦੇ ਕਿਨਾਰੇ ਆਪਣਾ ਆਸ਼ਰਮ ਬਣਾ ਕੇ ਰਹਿਣ ਲੱਗ ਪਿਆ। ਉਹ ਆਪਣੀ ਯੋਗ ਅਤੇ ਤਾਂਤਰਿਕ ਵਿੱਦਿਆ ਕਰਕੇ ਉਸ ਇਲਾਕੇ ਵਿਚ ਬਹੁਤ ਪ੍ਰਸਿੱਧ ਹੋ ਗਿਆ, ਉਸ ਦੇ ਕਈ ਚੇਲੇ ਬਣ ਗਏ, ਜਿਹੜੇ ਉਸ ਦੀ ਤਾਂਤਰਿਕ ਵਿੱਦਿਆ ਬਾਰੇ ਬਹੁਤ ਪ੍ਰਚਾਰ ਕਰਦੇ ਸਨ। ਪਰ ਉਹ ਆਪਣੀਆ ਸ਼ਕਤੀਆਂ ਦੀ ਗਲਤ ਵਰਤੋਂ ਕਰਦਾ ਸੀ। ਉਸ ਦੀ ਕੁਟੀਆ ਵਿਚ ਇਕ ਪਲੰਘ ਸੀ ਅਤੇ ਜਿਹੜਾ ਵੀ ਵਿਅਕਤੀ ਉਸ ਪਲੰਘ 'ਤੇ ਬੈਠਦਾ ਸੀ, ਉਹ ਉਸ ਨੂੰ ਆਪਣੀਆਂ ਸ਼ਕਤੀਆਂ ਨਾਲ ਡੇਗ ਦਿੰਦਾ ਸੀ ਅਤੇ ਉਸ ਦਾ ਮਖੌਲ ਉਡਾਉਂਦਾ ਸੀ।

ਇਕ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਦੇ ਆਸ਼ਰਮ ਵਿਚ ਆਏ। ਉਸ ਵਕਤ ਮਾਧੋ ਦਾਸ ਉੱਥੇ ਨਹੀਂ ਸੀ ਅਤੇ ਗੁਰੂ ਜੀ ਉਸ ਦੇ ਪਲੰਘ 'ਤੇ ਅਰਾਮ ਕਰਨ ਲੱਗ ਪਏ। ਜਦੋਂ ਮਾਧੋ ਦਾਸ ਬਾਹਰ ਤੋਂ ਆਇਆ ਅਤੇ ਉਸ ਨੇ ਆਪਣੇ ਪਲੰਘ 'ਤੇ ਕਿਸੇ ਨੂੰ ਬੈਠਾ ਵੇਖਿਆ ਤਾਂ ਉਸ ਨੂੰ ਬਹੁਤ ਗੁੱਸਾ ਆਇਆ। ਉਸ ਨੇ ਆਪਣੀਆਂ ਸਾਰੀਆਂ ਸ਼ਕਤੀਆਂ ਨਾਲ ਪਲੰਘ ਨੂੰ ਉਲਟਾਉਣ ਦੀ ਕੋਸ਼ਿਸ਼ ਕੀਤੀ ਪਰ ਉਹ ਕਾਮਯਾਬ ਨਾ ਹੋ ਸਕਿਆ ਤਾਂ ਉਸ ਦੇ ਮਨ ਵਿਚ ਇਕ ਦਮ ਇਹ ਖਿਆਲ ਆਇਆ ਕਿ ਇਹ ਕੋਈ ਮਹਾਨ ਵਿਅਕਤੀ ਹੈ। ਗੁਰੂ ਜੀ ਨੇ ਉਸ ਨੂੰ ਪੁੱਛਿਆ ਕਿ ਤੂੰ ਕੌਣ ਹੈਂ? ਤਾਂ ਉਸ ਨੇ ਜਵਾਬ ਦਿੱਤਾ "ਤੁਹਾਡਾ ਬੰਦਾ ਅਤੇ ਤੁਹਾਡਾ ਹਰ ਹੁਕਮ ਮੰਨਣ ਲਈ ਤਿਆਰ ਹਾਂ।"

ਤਾਂ ਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਉਹ ਆਪਣੀਆਂ ਸ਼ਕਤੀਆਂ ਨੂੰ ਗਲਤ ਕੰਮਾਂ ਵਿਚ ਲਾ ਰਿਹਾ ਹੈ ਜਦੋਂ ਕਿ ਮੁਗ਼ਲ ਹਕੂਮਤ ਆਮ ਵਿਅਕਤੀ ਤੇ ਬਹੁਤ

ਜ਼ੁਲਮ ਕਰ ਰਹੀ ਹੈ ਅਤੇ ਫਿਰ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਜੀ ਦੇ ਪੁੱਤਰਾਂ ਦੀ ਸ਼ਹੀਦੀ ਅਤੇ ਗੁਰੂ ਜੀ ਦੇ ਦੋ ਛੋਟੇ ਮਾਸੂਮ ਬੱਚਿਆਂ ਨੂੰ ਨੀਹਾਂ ਵਿਚ ਚਿਣਵਾ ਦੇਣ ਦੀਆਂ ਗੱਲਾਂ ਦਾ ਪਤਾ ਲੱਗਾ ਤਾਂ ਇਤਿਹਾਸਕਾਰਾਂ ਅਨੁਸਾਰ ਬਾਬਾ ਬੰਦਾ ਸਿੰਘ ਦੀਆਂ ਅੱਖਾਂ ਭਰ ਆਈਆਂ। ਉਹ ਉਸ ਜੁਲਮ ਨੂੰ ਖਤਮ ਕਰਨ ਲਈ ਤਿਆਰ ਹੋ ਗਿਆ।

ਗੁਰੂ ਜੀ ਨੇ ਉਸ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਅਤੇ ਉਸ ਦਾ ਨਾ ਮਾਧੋ ਦਾਸ ਤੋਂ ਬਦਲ ਕੇ ਬੰਦਾ ਸਿੰਘ ਰੱਖਿਆ। ਗੁਰੂ ਜੀ ਨੇ ਉਸ ਦੇ ਨਾਲ ਪੰਜ ਸਿੰਘ ਬਾਬਾ ਬਿਨੋਦ ਸਿੰਘ, ਭਾਈ ਕਾਨ੍ਹ ਸਿੰਘ, ਬਾਬਾ ਬਾਜ ਸਿੰਘ, ਭਾਈ ਦਯਾ ਸਿੰਘ ਅਤੇ ਭਾਈ ਰਣ ਸਿੰਘ ਸਨ ਅਤੇ ਪੰਜ ਤੀਰ ਦੇ ਕੇ ਪੰਜਾਬ ਵਲ ਤੋਰਿਆ। ਸਿੱਖਾਂ ਦੇ ਨਾਮ ਹੁਕਮਨਾਮੇ ਭੇਜੇ ਤਾਂ ਕਿ ਬਾਬਾ ਬੰਦਾ ਸਿੰਘ ਬਹਾਦਰ ਨਾਲ ਮਿਲ ਕੇ ਕੰਮ ਕਰਨ।

ਬਾਬਾ ਬੰਦਾ ਸਿੰਘ ਦੇ ਨਾਂਦੇੜ ਤੋਂ ਚੱਲਣ ਤੋਂ ਬਾਅਦ ਗੁਰੂ ਜੀ ਨੂੰ ਦੋ ਪਠਾਨਾਂ ਨੇ ਧੋਖੇ ਨਾਲ ਖੰਜਰ ਮਾਰ ਦਿੱਤਾ, ਜਿਸ ਨਾਲ ਗਹਿਰਾ ਜ਼ਖ਼ਮ ਹੋ ਗਿਆ ਜਿਸ ਨੂੰ ਜ਼ਰਾਹ ਨੇ ਟਾਂਕੇ ਲਾ ਕੇ ਸੀਅ ਦਿੱਤਾ। ਬਾਅਦ ਵਿਚ ਇਕ ਸਮੇਂ ਜਦ ਗੁਰੂ ਜੀ ਕਮਾਨ ਨੂੰ ਚਿਲਾ ਚਾੜਨ ਲੱਗੇ ਤਾਂ ਜ਼ਖ਼ਮ ਮੁੜ ਅੱਲਾ ਹੋ ਗਿਆ ਅਤੇ ਗੁਰੂ ਜੀ ਜੋਤੀ ਜੋਤ ਸਮਾ ਗਏ ਜਿਸ ਦਾ ਬੰਦਾ ਸਿੰਘ ਨੂੰ ਬਹੁਤ ਦੁਖ ਲੱਗਾ। ਨਾਂਦੇੜ ਤੋਂ ਪੰਜਾਬ ਥੋੜੇ ਸਮੇਂ ਵਿਚ ਪਹੁੰਚਿਆ ਜਾ ਸਕਦਾ ਸੀ, ਪਰ ਬਾਬਾ ਬੰਦਾ ਸਿੰਘ ਬਹਾਦਰ ਨੂੰ ਲੁਕ-ਛਿਪ ਕੇ ਗੁਪਤ ਰਾਹਾਂ ਰਾਹੀਂ ਆਉਣਾ ਪਿਆ। ਇਸ ਲਈ ਨਾਂਦੇੜ ਤੋਂ ਦਿੱਲੀ ਪਹੁੰਚਣ ਤਕ ਲੰਮਾ ਸਮਾਂ ਲੱਗ ਗਿਆ। ਦਿੱਲੀ ਦੇ ਨਜ਼ਦੀਕ ਜਦੋਂ ਉਹ ਇਕ ਪਿੰਡ ਵਿਚ ਠਹਿਰੇ ਹੋਏ ਸਨ ਤਾਂ ਪਿੰਡ ਵਿਚ ਡਾਕੂਆਂ ਨੇ ਹਮਲਾ ਕਰ ਦਿੱਤਾ। ਇਸ ਲਈ ਉਸ ਪਿੰਡ ਦੇ ਵਾਸੀ ਪਿੰਡ ਦੇ ਪੰਚਾਂ ਕੋਲ ਗਏ ਪਰ ਉਨ੍ਹਾਂ ਪੰਚਾਂ ਨੇ ਮੁਕਾਬਲਾ ਨਾ ਕਰਨ ਦੀ ਸੋਚੀ। ਜਦੋਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਡਾਕੂਆਂ ਦਾ ਮੁਕਾਬਲਾ ਕੀਤਾ। ਡਾਕੂ ਆਪਣਾ ਲੁੱਟਿਆ ਹੋਇਆ ਸਾਮਾਨ ਵੀ ਛੱਡ ਕੇ ਭੱਜ ਗਏ ਅਤੇ ਡਾਕੂਆਂ ਦੇ ਮੁਖੀ ਨੂੰ ਫੜ੍ਹ ਲਿਆ ਗਿਆ।

ਜਿੱਥੇ ਇਸ ਕਾਰਵਾਈ ਨਾਲ ਪਿੰਡ ਵਾਲਿਆਂ ਨੂੰ ਵੱਡਾ ਹੌਸਲਾ ਮਿਲਿਆ ਉੱਥੇ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਸਿੱਖਾਂ ਨੂੰ ਇਸ ਨਾਲ ਵੱਡਾ ਉਤਸ਼ਾਹ ਅਤੇ ਬਲ ਮਿਲਿਆ। ਬਾਬਾ ਬੰਦਾ ਸਿੰਘ ਬਹਾਦਰ ਨੇ ਆਮ ਲੋਕਾਂ ਨੂੰ ਸੱਦਾ ਦਿੱਤਾ ਕਿ ਜਿੱਥੇ ਕਿਤੇ ਵੀ ਕਿਸੇ ਨਾਲ ਜ਼ੁਲਮ ਹੋ ਰਿਹਾ ਹੈ ਬਾਬਾ ਬੰਦਾ ਸਿੰਘ ਬਹਾਦਰ ਉਨ੍ਹਾਂ ਦੀ ਮਦਦ ਕਰਨ ਲਈ ਤਿਆਰ ਹੈ।

ਕੁਝ ਸਮੇਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਕੋਈ ੫੦੦ ਸਿੱਖਾਂ ਨੂੰ ਨਾਲ ਲੈ ਕੇ ਸੋਨੀਪਤ 'ਤੇ ਹਮਲੇ ਲਈ ਚੱਲ ਪਿਆ ਪਰ ਜਦੋਂ ਸੋਨੀਪਤ ਦੇ ਫੌਜਦਾਰ ਨੂੰ ਸਿੱਖਾਂ

ਦੇ ਆਉਣ ਦਾ ਪਤਾ ਲੱਗਾ ਤਾਂ ਉਹ ਦਿੱਲੀ ਨੂੰ ਭੱਜ ਗਿਆ। ਸਿੱਖਾਂ ਨੂੰ ਉੱਥੋਂ ਬਹੁਤ ਧਨ ਮਿਲਿਆ। ਬਾਬਾ ਬੰਦਾ ਸਿੰਘ ਬਹਾਦਰ ਨੇ ਸਿੱਖਾਂ ਨੂੰ ਸੁਨੇਹੇ ਭੇਜੇ, ਜਿਨ੍ਹਾਂ ਵਿਚ ਉਸ ਨੇ ਦੱਸਿਆ ਕਿ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਥਾਪਿਆ ਹੋਇਆ ਜਥੇਦਾਰ ਹੈ। ਸਿੱਖਾਂ ਵਿਚ ਸਰਹਿੰਦ ਦੇ ਨਵਾਬ ਦੇ ਖ਼ਿਲਾਫ ਬਹੁਤ ਗੁੱਸਾ ਸੀ। ਬਹੁਤ ਸਾਰੇ ਸਿੱਖ ਬਾਬਾ ਬੰਦਾ ਸਿੰਘ ਬਹਾਦਰ ਕੋਲ ਆਉਂਣੇ ਸ਼ੁਰੂ ਹੋ ਗਏ। ਸਭ ਤੋਂ ਪਹਿਲਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਸਮਾਣਾ ਸ਼ਹਿਰ 'ਤੇ ਹਮਲੇ ਦੀ ਯੋਜਨਾ ਬਣਾਈ। ਇਸ ਸ਼ਹਿਰ ਵਿਚ ਸੱਯਦ ਜਲਾਲ-ਉ-ਦੀਨ ਰਹਿੰਦਾ ਸੀ ਜਿਸ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕੀਤਾ ਸੀ। ਇਸ ਹੀ ਸ਼ਹਿਰ ਵਿਚ ਸਾਸ਼ਲ ਬੇਗ ਅਤੇ ਬਾਸ਼ਲ ਬੇਗ ਦੋ ਵਿਅਕਤੀ ਰਹਿੰਦੇ ਸਨ ਜਿਨ੍ਹਾਂ ਨੇ ਗੁਰੂ ਜੀ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਿਆ ਸੀ। ਸਿੱਖਾਂ ਵਿਚ ਉਨ੍ਹਾਂ ਨੂੰ ਸਜ਼ਾ ਦੇਣ ਦਾ ਬਹੁਤ ਜੋਸ਼ ਸੀ। ਇਸ ਸ਼ਹਿਰ ਵਿਚ ੨੨ ਉਹ ਅਮੀਰ ਰਹਿੰਦੇ ਸਨ ਜਿਹੜੇ ਪਾਲਕੀਆਂ ਵਿਚ ਬਾਹਰ ਜਾਂਦੇ ਸਨ। ਸਿੱਖਾਂ ਦੇ ਹਮਲੇ ਕਰ ਕੇ ਸ਼ਾਹੀ ਫੌਜ ਨੇ ਸ਼ਹਿਰ ਦੇ ਗੇਟ ਬੰਦ ਕਰ ਲਏ ਪਰ ਸਿੱਖ ਸ਼ਹਿਰ ਦੇ ਅੰਦਰ ਦਾਖ਼ਲ ਹੋ ਗਏ। ਬੜੀ ਗਹਿਗੱਚ ਲੜਾਈ ਹੋਈ। ਸਿੱਖਾਂ ਨੇ ਜਲਾਲ-ਉ-ਦੀਨ, ਸਾਸ਼ਲ ਬੇਗ ਅਤੇ ਬਾਸ਼ਲ ਬੇਗ ਦੇ ਘਰ ਢਾਹ ਦਿੱਤੇ। ਇਸ ਲੜਾਈ ਦੀ ਇਕ ਮਹੱਤਵਪੂਰਨ ਗੱਲ ਇਹ ਵੀ ਸੀ ਇਸ ਵਿਚ ਉਸ ਇਲਾਕੇ ਦੇ ਉਨ੍ਹਾਂ ਲੋਕਾਂ ਨੇ ਵੀ ਹਿੱਸਾ ਲਿਆ ਜਿਨ੍ਹਾਂ 'ਤੇ ਮੁਗ਼ਲ ਕਰਮਚਾਰੀਆਂ ਵੱਲੋਂ ਜ਼ੁਲਮ ਕੀਤਾ ਜਾਂਦਾ ਸੀ।

ਜਦੋਂ ਇਸ ਜਿੱਤ ਬਾਰੇ ਸਰਹਿੰਦ ਦੇ ਨਵਾਬ ਵਜ਼ੀਰ ਖਾਨ ਨੂੰ ਖ਼ਬਰ ਮਿਲੀ ਤਾਂ ਉਹ ਹੋਰ ਭੈ-ਭੀਤ ਹੋ ਗਿਆ ਜਿਸ ਕਰ ਕੇ ਉਸ ਨੇ ਆਪਣੀ ਫੌਜੀ ਤਿਆਰੀ ਵੱਡੀ ਪੱਧਰ 'ਤੇ ਸ਼ੁਰੂ ਕਰ ਦਿੱਤੀ। ਥੋੜ੍ਹੇ ਸਮੇਂ ਵਿਚ ਹੀ ਬਾਬਾ ਬੰਦਾ ਸਿੰਘ ਬਹਾਦਰ ਨੇ ਠਸਕਾ, ਕਪੂਰੀ, ਸ਼ਾਹਬਾਦ, ਮੁਸਤਫਾਬਾਦ ਆਦਿ ਦੇ ਖੇਤਰਾਂ 'ਤੇ ਕਬਜ਼ਾ ਕਰ ਲਿਆ। ਸਢੌਰੇ ਦਾ ਹਾਕਮ ਉਸਮਾਨ ਖਾਨ ਅਤੇ ਉਸ ਦੇ ਕਰਮਚਾਰੀ ਆਪਣੀਆਂ ਮਨਮਾਨੀਆਂ ਕਰਨ ਲਈ ਅਤੇ ਖਾਸ ਕਰਕੇ ਹਿੰਦੂਆਂ ਤੇ ਜ਼ੁਲਮ ਕਰਨ ਲਈ ਬਦਨਾਮ ਸਨ। ਉਸ ਹਾਕਮ ਨੇ ਉਸ ਵਕਤ ਦੇ ਮਹਾਨ ਸੰਤ ਬਦਰ-ਉ-ਦੀਨ ਜਿਨ੍ਹਾਂ ਨੂੰ ਸੱਯਦ ਬੁੱਧੂ ਸ਼ਾਹ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਸੀ ਨੂੰ ਤਸੀਹੇ ਦੇ ਕੇ ਮਾਰਿਆ ਸੀ। ਸੱਯਦ ਬੁੱਧੂ ਸ਼ਾਹ ਉਹ ਵਿਅਕਤੀ ਸੀ ਜਿਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਭੰਗਾਣੀ ਦੀ ਲੜਾਈ ਵਿਚ ਮਦਦ ਕੀਤੀ ਸੀ। ਸਿੱਖਾਂ ਵਿਚ ਉਸ ਕੋਲੋਂ ਬਦਲਾ ਲੈਣ ਦਾ ਬਹੁਤ ਜੋਸ਼ ਸੀ।

ਜਦੋਂ ਬਾਬਾ ਬੰਦਾ ਸਿੰਘ ਬਹਾਦਰ ਸਢੌਰੇ 'ਤੇ ਹਮਲਾ ਕਰਨ ਦੀਆਂ ਤਿਆਰੀਆਂ ਕਰ ਰਿਹਾ ਸੀ ਤਾਂ ਉਸ ਇਲਾਕੇ ਦੇ ਬਹੁਤ ਸਾਰੇ ਕਿਸਾਨ ਅਤੇ ਸਧਾਰਨ ਲੋਕ ਵੀ ਉਸ ਨਾਲ ਸ਼ਾਮਲ ਹੋ ਗਏ। ਸਿੱਖਾਂ ਦੇ ਹਮਲੇ ਕਰ ਕੇ ਉੱਥੋਂ ਦੇ ਸੱਯਦਾਂ ਅਤੇ ਸ਼ੇਖਾਂ ਨੇ

ਆਪਣੀ ਜਾਨ ਬਚਾਉਣ ਲਈ ਬਦਰ-ਉ-ਦੀਨ ਦੀ ਹਵੇਲੀ ਵਿਚ ਸ਼ਰਨ ਲੈ ਲਈ ਪਰ ਲੋਕਾਂ ਵਿਚ ਉਨ੍ਹਾਂ ਸ਼ੇਖਾਂ ਅਤੇ ਸੱਯਦਾਂ ਦੇ ਖ਼ਿਲਾਫ਼ ਇੰਨਾ ਜੋਸ਼ ਸੀ ਕਿ ਉਨ੍ਹਾਂ ਨੇ ਉਸ ਹਵੇਲੀ ਨੂੰ ਅੱਗ ਲਗਾ ਦਿੱਤੀ ਅਤੇ ਉੱਥੇ ਲੁਕੇ ਸਭ ਵਿਅਕਤੀਆਂ ਨੂੰ ਕਤਲ ਕਰ ਦਿੱਤਾ।

ਬਾਬਾ ਬੰਦਾ ਸਿੰਘ ਇਕ ਕਾਬਲ ਜਰਨੈਲ ਸਾਬਤ ਹੋਇਆ। ਉਸ ਕੋਲ ਆਦਮੀਆਂ ਅਤੇ ਹਥਿਆਰਾਂ ਦੀ ਘਾਟ ਸੀ। ਇਨ੍ਹਾਂ ਲਈ ਉਸ ਨੂੰ ਗੁਰੀਲਾ ਯੁੱਧ ਕਰਨਾ ਪੈਂਦਾ ਸੀ। ਉਹ ਸਰਹਿੰਦ 'ਤੇ ਹਮਲੇ ਨੂੰ ਅੱਗੇ ਪਾ ਰਿਹਾ ਸੀ ਕਿਉਂ ਜੋ ਉਹ ਕੋਈ ਜੋਖਮ ਨਹੀਂ ਸੀ ਲੈਣਾ ਚਾਹੁੰਦਾ ਅਤੇ ਪੂਰੀ ਤਿਆਰੀ ਨਾਲ ਹਮਲਾ ਕਰਨਾ ਚਾਹੁੰਦਾ ਸੀ। ਬਾਬਾ ਬੰਦਾ ਸਿੰਘ ਬਹਾਦਰ ਦੀ ਫੌਜ ਵਿਚ ਤਿੰਨ ਕਿਸਮ ਦੇ ਫੌਜੀ ਸਨ ਇਕ ਉਹ ਜਿਹੜੇ ਧਾਰਮਿਕ ਜਜ਼ਬੇ ਦੇ ਅਧੀਨ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਤਿਆਰ ਸਨ। ਦੂਸਰੇ ਤਨਖਾਹਦਾਰ ਫੌਜੀ ਅਤੇ ਤੀਸਰੇ ਉਹ ਸਨ ਜਿਹੜੇ ਲੁੱਟ-ਖੋਹ ਦੇ ਉਦੇਸ਼ ਨਾਲ ਸ਼ਾਮਲ ਹੁੰਦੇ ਸਨ। ਪਰ ਦੁਸ਼ਮਣ ਦਾ ਪੱਲੜਾ ਭਾਰੀ ਵੇਖ ਕੇ ਛੱਡ ਵੀ ਜਾਂਦੇ ਸਨ।

ਵਜ਼ੀਰ ਖਾਨ ਆਪਣੀ ਫੌਜੀ ਤਿਆਰੀ ਵਿਚ ਰੁੱਝਾ ਹੋਇਆ ਸੀ ਉਹ ਫੌਜੀ ਤਾਕਤ ਤੋਂ ਇਲਾਵਾ ਜਸੂਸੀ ਅਤੇ ਹਰ ਤਰ੍ਹਾਂ ਦੀ ਚਲਾਕੀ ਵੀ ਵਰਤਣਾ ਚਾਹੁੰਦਾ ਸੀ। ਇਹੋ ਕਾਰਨ ਸੀ ਕਿ ਸੁੱਚਾ ਨੰਦ ਦਾ ਭਤੀਜਾ ਕੋਈ ੧੦੦੦ ਜਵਾਨ ਲੈ ਕੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਮਿਲਿਆ। ਭਾਵੇਂ ਕਿ ਬਾਬਾ ਬੰਦਾ ਸਿੰਘ ਬਹਾਦਰ ਨੂੰ ਉਸ 'ਤੇ ਸੰਦੇਹ ਸੀ ਪਰ ਉਸ ਨੂੰ ਸ਼ਾਮਲ ਕਰ ਲਿਆ ਗਿਆ ਅਤੇ ਜਦੋਂ ਸਰਹਿੰਦ ਦੀ ਫੌਜ ਅਤੇ ਸਿੱਖਾਂ ਦੀ ਲੜਾਈ ਹੋਈ ਤਾਂ ਉਹ ਇਕ ਦਮ ਆਪਣੇ ਆਦਮੀਆਂ ਨਾਲ ਭੱਜ ਗਿਆ। ਬੜੀ ਗਹਿਗੱਚ ਲੜਾਈ ਹੋਈ। ਸਿੱਖਾਂ ਵਿਚ ਨਵਾਬ ਦੇ ਖ਼ਿਲਾਫ ਵੱਡਾ ਗੁੱਸਾ ਅਤੇ ਜੋਸ਼ ਸੀ। ਨਵਾਬ ਮਾਰਿਆ ਗਿਆ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਵੱਡੀ ਜਿੱਤ ਹੋਈ। ਸਰਹਿੰਦ ਵਿਚ ਜਿਹੜੇ ਲੋਕ ਜ਼ੁਲਮ ਕਰਨ ਵਲਿਆਂ ਦੇ ਨਾਲ ਸ਼ਾਮਲ ਸਨ ਸਭ ਨੂੰ ਸਜ਼ਾ ਦਿੱਤੀ ਗਈ।

ਬਾਬਾ ਬੰਦਾ ਸਿੰਘ ਬਹਾਦਰ ਦੀ ਜਿੱਤ ਦੀਆਂ ਖ਼ਬਰਾਂ ਸੁਣ ਕੇ ਬਾਦਸ਼ਾਹ ਬਹਾਦਰ ਸ਼ਾਹ ਦੱਖਣ ਤੋਂ ਪੰਜਾਬ ਵੱਲ ਚੱਲ ਪਿਆ ਅਤੇ ਉਸ ਨੇ ਆਪਣੇ ਚਾਰੇ ਸਾਹਿਬਜ਼ਾਦੇ ਅਤੇ ਦੇਸ਼ ਭਰ ਦੇ ਫੌਜਦਾਰ, ਨਵਾਬ, ਜ਼ਿਮੀਦਾਰ ਅਤੇ ਕੋਈ ੬੦੦੦੦ ਫੌਜ ਨਾਲ ਲੋਹਗੜ੍ਹ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ ਪਰ ਬਾਬਾ ਬੰਦਾ ਸਿੰਘ ਬਹਾਦਰ ਉਸ ਘੇਰੇ ਨੂੰ ਤੋੜ ਕੇ ਪਹਾੜਾਂ ਵੱਲ ਚਲਾ ਗਿਆ।

੧੭੧੫ ਈ. ਦੇ ਅਖੀਰ ਵਿਚ ਬਾਬਾ ਬੰਦਾ ਸਿੰਘ ਬਹਾਦਰ ਗੁਰਦਾਸ ਨੰਗਲ ਦੇ ਕਿਲ੍ਹੇ ਵਿਚ ਘੇਰੇ ਵਿਚ ਆ ਗਿਆ ਜਿੱਥੇ ਪੰਜਾਬ ਦੇ ਗਵਰਨਰ ਦੇ ਨਾਲ ਹੋਰ ਫੌਜਦਾਰਾਂ ਅਤੇ ਜ਼ਿਮੀਂਦਾਰਾਂ ਦੀ ੩੦੦੦੦ ਫੌਜ ਨੇ ਥੋੜੇ ਜਿਹੇ ਸਿੱਖਾਂ ਨੂੰ ਕਿਲ੍ਹੇ ਵਿਚ ਘੇਰਿਆ

ਹੋਇਆ ਸੀ। ਸਿੱਖਾਂ ਕੋਲ ਰਾਸ਼ਨ ਦੀ ਘਾਟ ਅਤੇ ਥੋੜੀ ਗਿਣਤੀ ਵੱਡੀ ਮੁਸ਼ਕਲ ਸੀ। ਪਰ ਮੁਗ਼ਲ ਫੌਜਾਂ ਕਿਲ੍ਹੇ ਦੇ ਅੰਦਰ ਦਾਖ਼ਲ ਹੋਣ ਦਾ ਹੌਂਸਲਾ ਨਹੀਂ ਸਨ ਕਰਦੀਆਂ ਜਿਸ ਲਈ ੮ ਮਹੀਨੇ ਇਹ ਘੇਰਾ ਬਣਾਈ ਰੱਖਿਆ ਗਿਆ ਅਤੇ ਅਖੀਰ ਉਨ੍ਹਾਂ ੭੦੦ ਦੇ ਕਰੀਬ ਸਿੱਖਾਂ ਨੂੰ ਕੈਦ ਕਰ ਕੇ ਪਹਿਲਾਂ ਲਾਹੌਰ ਅਤੇ ਫਿਰ ਦਿੱਲੀ ਲਿਆਂਦਾ ਗਿਆ। ਮੁਗ਼ਲ ਫੌਜ ਬਾਬਾ ਬੰਦਾ ਸਿੰਘ ਬਹਾਦਰ ਤੋਂ ਇੰਨੀ ਭੈ-ਭੀਤ ਸੀ ਕਿ ਉਸ ਨੂੰ ਵਿਚ ਪੈਰਾਂ ਵਿਚ ਬੇੜੀਆਂ ਗ਼ਲੇ ਅਤੇ ਲੱਕ ਵਿਚ ਜ਼ੰਜੀਰ ਅਤੇ ਲੋਹੇ ਦੇ ਪਿੰਜਰੇ ਵਿਚ ਕੈਦ ਕਰਨ ਤੋਂ ਬਾਅਦ ਵੀ ਖੰਜਰ ਫੜ੍ਹੀ ਇਕ ਫੌਜੀ ਤਿਆਰ-ਬਰ-ਤਿਆਰ ਸਿਪਾਹੀ ਖਲ੍ਹਾਰਿਆ ਗਿਆ ਸੀ ਕਿ ਉਹ ਇੰਨੀਆਂ ਬੰਦਿਸ਼ਾਂ ਦੇ ਬਾਵਜੂਦ ਵੀ ਭੱਜ ਸਕਦਾ ਹੈ।

ਦੁਨੀਆ ਦੇ ਇਤਿਹਾਸ ਵਿਚ ਇਹ ਵੀ ਇਕ ਵਿਲੱਖਣ ਹੀ ਉਦਾਹਰਨ ਹੈ ਕਿ ੭੦੦ ਸਿੱਖਾਂ ਵਿੱਚੋਂ ਇਕ ਵੀ ਸਿੱਖ ਨੇ ਆਪਣੀ ਜਾਨ ਦੇ ਬਦਲੇ, ਆਪਣੇ ਧਰਮ ਨੂੰ ਬਦਲਣ ਦੀ ਗੱਲ ਕਬੂਲ ਕੀਤੀ ਹੋਵੇ। ਦੁਨੀਆ ਦੇ ਇਤਿਹਾਸ ਵਿਚ ਕਿਸੇ ਥਾਂ ਵੀ ਇਸ ਤਰ੍ਹਾਂ ਦੀ ਗੱਲ ਨਹੀਂ ਮਿਲਦੀ ਕਿ ਇਕ ੪ ਸਾਲ ਦੇ ਮਸੂਮ ਬੱਚੇ ਦੇ ਤੜਫਦੇ ਕਲੇਜੇ ਨੂੰ ਬਾਬਾ ਬੰਦਾ ਸਿੰਘ ਬਹਾਦਰ ਦੇ ਮੂੰਹ ਵਿਚ ਜ਼ਬਰਦਸਤੀ ਤੁੰਨਿਆ ਹੋਵੇ। ਉਸ ਬੱਚੇ ਦਾ ਕੀ ਕਸੂਰ ਸੀ? ਬਾਬਾ ਬੰਦਾ ਸਿੰਘ ਬਹਾਦਰ ਦੀ ਅੱਖ ਕੱਢੀ ਗਈ, ਹੱਥ ਕੱਟਿਆ ਗਿਆ, ਪੈਟ ਕੱਟਿਆ ਗਿਆ, ਜੰਬੂਰਾਂ ਨਾਲ ਮਾਸ ਨੋਚਿਆ ਗਿਆ, ਇਹ ਕਿਸ ਇਨਸਾਫ 'ਤੇ ਆਧਾਰਿਤ ਸੀ? ਇਸ ਤਰ੍ਹਾਂ ਦੇ ਜ਼ੁਲਮ ਦੀ ਕਾਰਵਾਈ ਦੀ ਦੁਨੀਆ ਵਿਚ ਕਿਤੇ ਕੋਈ ਮਿਸਾਲ ਨਹੀਂ ਮਿਲਦੀ।

ਬਾਬਾ ਬੰਦਾ ਸਿੰਘ ਬਹਾਦਰ ਦੁਨੀਆ ਦੇ ਮਹਾਨ ਜਰਨੈਲਾਂ ਵਿਚ ਗਿਣਿਆ ਜਾਂਦਾ ਹੈ ਜਿਸ ਦੀ ਕਾਬਲੀਅਤ ਇਸ ਗੱਲ ਤੋਂ ਜ਼ਾਹਿਰ ਹੈ ਕਿ ਥੋੜੇ ਵਿਅਕਤੀਆਂ ਅਤੇ ਹਥਿਆਰਾਂ ਨਾਲ, ਸਿਰਫ ੬-੭ ਸਾਲ ਦੇ ਕ੍ਰਿਆਤਮਕ ਸਮੇਂ ਵਿਚ ਇਨੇ ਵੱਡੇ ਖੇਤਰ 'ਤੇ ਕਬਜ਼ਾ ਕਰਨਾ ਅਤੇ ਉਸ ਵਕਤ ਦੀ ਦੁਨੀਆ ਦੀ ਵੱਡੀ ਸ਼ਕਤੀ ਦਾ ਮੁਕਾਬਲਾ ਕਰਨਾ। ਉਸ ਨੇ ਇਕ ਦਿਨ ਵੀ ਗਵਾਇਆ ਨਹੀਂ ਸੀ। ਉਹ ਇਕ ਤੋਂ ਬਾਅਦ ਇਕ ਮੁਹਿੰਮ ਵਿਚ ਰੁੱਝਿਆ ਰਿਹਾ। ਸੋ ਬਾਬਾ ਬੰਦਾ ਸਿੰਘ ਬਹਾਦਰ ਨਵੀਆਂ ਸੇਧਾਂ ਪ੍ਰਦਾਨ ਕਰਨ ਵਾਲਾ ਪਹਿਲਾਂ ਸਿੱਖ-ਬਾਦਸ਼ਾਹ ਸੀ ਜਿਸ ਨੇ ਜ਼ਮੀਨ ਵਾਹੁਣ ਵਾਲੇ ਨੂੰ ਮਾਲਕ ਬਣਾਇਆ ਅਤੇ ਨਿਆਂਕਾਰੀ ਸ਼ਾਸਨ ਸਥਾਪਿਤ ਕੀਤਾ। ਅਸਲ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਇਨ੍ਹਾਂ ਸਭ ਹੈਰਤ-ਅੰਗੇਜ਼ ਕਾਰਵਾਈਆਂ ਪਿੱਛੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਿਹਰ, ਖੰਡੇ-ਬਾਟੇ ਦੀ ਸ਼ਕਤੀ ਤੇ ਉਨ੍ਹਾਂ ਦਾ ਥਾਪੜਾ ਸੀ।

■

# ਭੱਟ ਵਹੀਆਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ

*-ਡਾ. ਤੇਜਿੰਦਰ ਪਾਲ ਸਿੰਘ**

ਭੱਟ ਵਹੀਆਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ (ਜਨਮ) ਸਮੇਂ ਤੋਂ ਹੀ ਵੇਰਵੇ ਮਿਲਦੇ ਹਨ। ਭੱਟ ਵਹੀਆਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਘਰ ਮਾਤਾ ਗੁਜਰੀ ਜੀ ਦੀ ਕੁੱਖੋਂ ਪਟਨਾ ਸਾਹਿਬ ਵਿਖੇ ਸੰਮਤ ੧੭੧੮ ਵਿਚ ਹੋਇਆ ਦੱਸਿਆ ਗਿਆ ਹੈ:

> *ਗੁਰੂ ਤੇਗ ਬਹਾਦਰ ਜੀ ਬੇਟਾ ਗੁਰੂ ਹਰਿ ਗੋਬਿੰਦ ਜੀ ਮਹਲ ਛਟੇ ਕਾ ਪੋਤਾ ਗੁਰੂ ਅਰਜਨ ਜੀ ਕਾ ... ਸੋਢੀ ਖੱਤ੍ਰੀ ਕੇ ਗ੍ਰਿਹਿ ਮੇਂ ਮਾਤਾ ਗੁਜਰੀ ਜੀ ਕੇ ਉਦਰ ਥੀ ਨਗਰ ਪਟਨਾ ਮੇਂ ਸੰਬਤ ੧੭੧੮ ਪੋਖ ਮਾਸੇ ਸੁਦੀ ਸਪਤਮੇ ਬੁਧਵਾਰ ਪਹਿਰ ਰਾਤ ਰਹੀ ਏਕ ਚਮਤਕਾਰੀ ਬਾਲ ਪੈਦਾ ਹੂਆ ਜਿਸ ਕਾ ਨਾਮ ਸ੍ਰੀ ਗੋਬਿੰਦ ਦਾਸ ਰਾਖ ਕੁਲ ... ਮਲਕ ਕੋ ਜਾਨਾ ਗੁਰੂ ਕੀ ਕੜਾਹੀ ਕੀ।*[1]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਤੋਂ ਬਾਅਦ, ਭਾਵ ਉਨ੍ਹਾਂ ਦੇ ਬਾਲਪਨ ਦੀਆਂ ਘਟਨਾਵਾਂ ਬਾਰੇ ਭੱਟ ਵਹੀਆਂ ਵਿੱਚੋਂ ਕੋਈ ਖਾਸ ਜਾਣਕਾਰੀ ਨਹੀਂ ਮਿਲਦੀ। ਨੌਂ ਸਾਲ ਦੀ ਉਮਰ ਵਿਚ ਗੁਰੂ ਸਾਹਿਬ ਦੁਆਰਾ ਆਪਣੇ ਮਾਤਾ-ਪਿਤਾ, ਮਾਮਾ ਕ੍ਰਿਪਾਲ ਚੰਦ ਅਤੇ ਹੋਰ ਸਿੱਖਾਂ ਨਾਲ ਲਖਨੌਰ ਵਿਖੇ ਜਾਣ ਬਾਰੇ ਸੰਕੇਤ ਮਿਲਦਾ ਹੈ :

> *ਗੁਰੂ ਗੋਬਿੰਦ ਦਾਸ ਜੀ ਬੇਟਾ ਗੁਰੂ ਤੇਗ ਬਹਾਦਰ ਜੀ ਮਹਲ ਨਾਵਾਂ ਕਾ... ਸੂਰਜਬੰਸੀ ਗੋਸਲ ਗੋਤਰਾ ਸੋਢੀ ਖੜ੍ਹੀ ਲਖਨੌਰ ਆਏ ਪ੍ਰਗਨਾ ਅੰਬਾਲਾ। ਸੰਮਤ ੧੭੨੭ ਅਸਬਥਿਤ ਨਾਮੀ ਸੁਕਲਾ ਪਖੇ ਗੈਲੋਂ ਮਾਤਾ ਗੁਜਰੀ ਜੀ ਆਏ ਮਹਿਲ ਗੁਰੂ ਤੇਗ ਬਹਾਦਰ ਜੀ ਕਾ। ਕ੍ਰਿਪਾਲ ਚੰਦ ਆਇਆ ਬੇਟਾ ਲਾਲ ਚੰਦ ਸੁਭਿਖੀ ਕਾ ਸਾਧੂ ਰਾਮ ਆਇਆ ਬੇਟਾ ਧਰਮੇ ਖੋਸਲੇ ਕਾ। ਚਉਪਤ ਰਾਇ ਆਇਆ ਬੇਟਾ ਪੇਰੇ ਛਿਬਰ ਕਾ। ਗੁਆਲ ਦਾਸ ਆਇਆ ਬੇਟਾ ਛੁਟੇ ਮਲ ਛਿਬਰ ਕਾ। ਦਸਮੀ ਕੇ ਦਿਹੁ ਗੁਰੂ ਗੋਬਿੰਦ ਦਾਸ ਜੀ ਮੰਜੀ ਤੇ ਬੈਠਾ। ਮਾਮੂ ਮੇਹਰ ਚੰਦ ਸੁਭਿਖੀ ਬੇਟਾ ਲਾਲ ਚੰਦ ਕਾ ਨੇ ਸਿਰ ਬਾਰਨਾ ਕੀਆ। ਜਮੁਰਦੀ ਰੰਗ ਕੀ ਪਾਗ ਬੰਧਾਈ ਗੁਰੂ ਕੀ ਕੜਾਹੀ ਕੀ।*[2]

**ਗੁਰਿਆਈ:** ਭੱਟ ਵਹੀ ਦੀ ਸੂਚਨਾ ਅਨੁਸਾਰ ਜਦੋਂ ਪੰਡਿਤ ਕ੍ਰਿਪਾ ਰਾਮ

*ਸਹਾਇਕ ਪ੍ਰੋ. (ਧਰਮ ਅਧਿਐਨ), ਯੂਨੀਵਰਸਿਟੀ ਕਾਲਜ, ਮੀਰਾਂਪੁਰ (ਪਟਿਆਲਾ) ਮੋ: +੯੧੯੯੮੮੦੦੪੭੩੩

ਕਸ਼ਮੀਰੀ ਬ੍ਰਾਹਮਣਾਂ ਨਾਲ ਸ੍ਰੀ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕੋਲ ਆਪਣੀ ਫਰਿਆਦ ਲੈ ਕੇ ਆਇਆ ਤਾਂ ਗੁਰੂ ਸਾਹਿਬ ਨੇ ਉਸ ਨੂੰ ਧੀਰਜ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸੰਮਤ ੧੭੩੨ ਨੂੰ ਗੁਰਿਆਈ ਦੇ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਭਾਈ ਮਤੀ ਦਾਸ, ਸਤੀ ਦਾਸ ਤੇ ਭਾਈ ਦਿਆਲਾ ਜੀ ਨੂੰ ਨਾਲ ਲੈ ਕੇ ਨੇ ਦਿੱਲੀ ਵੱਲ ਜਾਣ ਦੀ ਤਿਆਰੀ ਕੀਤੀ:

> *ਕ੍ਰਿਪਾ ਰਾਮ ਬੇਟਾ ਅੜੂ ਰਾਮ ਕਾ ਪੋਤਾ ਨਰੈਣ ਦਾਸ ਕਾ ਪੜਪੋਤਾ ਬ੍ਰਹਮ ਦਾਸ ਕਾ ਬੰਸ ਠਾਕੁਰ ਦਾਸ ਕੀ ਭਾਰਦ੍ਵਾਜੀ ਗੋਤ੍ਰਾ ਸਾਰਸੁਤ ਦਤ ਬ੍ਰਾਹਮਨ (ਮੁਲਾਲ) ਬਾਸੀ ਮਟਨ ਪ੍ਰਗਨਾ ਸ੍ਰੀਨਗਰ ਦੇਸ ਕਸ਼ਮੀਰ ਖੋੜਸ ਮੁਢੀ ਕਸ਼ਮੀਰੀ ਬ੍ਰਾਹਮਨੋਂ ਕਾ ਸੰਗ ਲੈ ਕੇ ਚੱਕ ਨਾਨਕੀ ਆਇਆ ਪ੍ਰਗਨਾਂ ਕਹਿਲੂਰ ਮੇਂ ਸੰਬਤ ਸਤਰਾਂ ਸੈ ਬੱਤੀਸ ਜੇਠ ਮਾਸੇ ਸੁਦੀ ਇਕਾਦਸੀ ਕੇ ਦਿਹੁ। ਗੁਰੂ ਤੇਗ ਬਹਾਦਰ ਜੀ ਮਹਲ ਨਾਮਾਂ ਨੇ ਇਨੇ ਧੀਰਜ ਦਈ। ਸਾਵਨ ਪ੍ਰਵਿਸਟੇ ਅਠੇ ਕੇ ਦਿਹੁ ਗੁਰੂ ਗੋਬਿੰਦ ਦਾਸ ਜੀ ਕੋ ਗੁਰਗੱਦੀ ਕਾ ਟਿਕਾ ਦੇ ਕੇ ਦਿੱਲੀ ਕੀ ਤਰਫ ਜਾਨੇ ਕੀ ਤਿਆਰੀ ਕੀ। ਸਾਥ ਦੀਵਾਨ ਮਤੀਦਾਸ ਸਤੀਦਾਸ ਰਸੋਈਆ ਬੇਟੇ ਹੀਰਾਨੰਦ ਛਿਬਰ ਕੇ ਦਿਆਲ ਦਾਸ ਬੇਟਾ ਸਾਈ ਦਾਸ ਕਾ... ਜਲਹਾਨਾਂ ਬਲਉਤ ਆਇਆ।*[3]

**ਪਾਉਂਟਾ ਸਾਹਿਬ**: ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੁਝ ਸਾਲ ਸ੍ਰੀ ਅਨੰਦਪੁਰ ਸਾਹਿਬ ਵਿਖੇ ਰਹਿਣ ਉਪਰੰਤ ਪਾਉਂਟਾ ਸਾਹਿਬ ਵਿਖੇ ਟਿਕਾਣਾ ਕੀਤਾ। ਭੱਟ ਵਹੀ ਦੀ ਸੂਚਨਾ ਅਨੁਸਾਰ ਸੰਮਤ ੧੭੪੭ ਵਿਚ ਗੁਰੂ ਸਾਹਿਬ ਅਨੰਦਪੁਰ ਸਾਹਿਬ ਤੋਂ ਨਾਹਨ ਆ ਬਿਰਾਜੇ।[੪] ਨਾਹਨ ਦੇ ਰਾਜਾ ਮੇਦਨੀ ਪ੍ਰਕਾਸ਼ ਨੇ ਗੁਰੂ ਸਾਹਿਬ ਦੀ ਨਾਹਨ ਆਉਣ ਉੱਤੇ ਬਹੁਤ ਆਉ-ਭਗਤ ਕੀਤੀ ਅਤੇ ਪਾਉਂਟਾ ਨਗਰ ਵਿਖੇ ਜਮਨਾ ਦਰਿਆ ਦੇ ਕੰਢੇ ਰਹਿਣ ਲਈ ਜ਼ਮੀਨ ਭੇਂਟ ਕੀਤੀ :

> *ਗੁਰੂ ਗੋਬਿੰਦ ਦਾਸ ਜੀ ਮਹਲ ਦਸਮਾਂ ਬੇਟਾ ਗੁਰੂ ਤੇਗ ਬਹਾਦਰ ਜੀ ਕਾ ਸਾਲ ਸਤਰਾਂ ਸੈ ਸਤਾਲੀਸ ਬੈਸਾਖ ਪ੍ਰਵਿਸ਼ਟੇ ਸਤਰਾਂ ਕੇ ਦਿਹੁ ਦੇਸ਼ ਚਾਲ ਕਰਕੇ ਚਕ ਨਾਨਕੀ ਪ੍ਰਗਨਾ ਕਹਿਲੂਰ ਸੇ ਨਾਹਨ ਨਗਰੀ ਆਏ ਬਿਰਾਜੇ। ਰਾਜਾ ਮੇਦਨੀ ਪ੍ਰਕਾਸ਼ ਨਾਹਨ ਪੱਤੀ ਨੇ ਗੁਰੂ ਜੀ ਕੇ ਆਏ ਕਾ ਬੜਾ ਆਉ ਭਗਤ ਕੀਆ। ਪਾਂਵਟਾ ਨਗਰੀ ਕੇ ਪਾਸ ਦਰਿਆਇ ਜਮਨਾ ਕੇ ਤੀਰ ਨਿਵਾਸ ਕਰਨੇ ਲੀਏ ਥਾਇ ਦਈ।*[5]

ਪਾਉਂਟਾ ਸਾਹਿਬ ਕੁਝ ਸਮਾਂ ਰਹਿ ਕੇ ਗੁਰੂ ਸਾਹਿਬ ਸੰਮਤ ੧੭੪੫ ਵਿਚ ਮੁੜ

ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਉੱਤੇ ਆ ਬਿਰਾਜੇ:

*ਗੁਰੂ ਗੋਬਿੰਦ ਦਾਸ ਜੀ ਮਹਲ ਦਸਮਾਂ... ਸੰਬਤ ਸਤਰਾਂ ਸੈ ਪੈਂਤਾਲੀਸ ਸੁਕਲਾ ਪਖੇ ਮੰਗਸਰ ਸੁਦੀ ਪੰਚਮੀ ਕੇ ਦਿਹੁ ਚੱਕ ਨਾਨਕੀ ਪ੍ਰਗਨਾਂ ਕਹਿਲੂਰ ਮੇਂ ਆਏ। ਗੁਰੂ ਜੀ ਕੇ ਆਨੇ ਸੇ ਚਾਰੋ ਦਿਸ਼ਾ ਮੇਂ ਬੜਾ ਆਉ ਭਗਤ ਹੂਆ। ਵੈਰਾਨ ਪਈ ਨਗਰੀ ਕੋ ਨਮੇਂ ਸਿਰੇ ਮੁੜ ਅਬਾਦ ਕੀਤਾ।*[੬]

**ਖਾਲਸਾ ਸਾਜਣਾ:** ਭੱਟ ਵਹੀ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ ੧੭੫੨[੭] ਦੀ ਵੈਸਾਖੀ ਨੂੰ ਵਾਰੀ-ਵਾਰੀ ਪੰਜ ਸੀਸ ਭੇਟ ਮੰਗੇ। ਖੰਡੇ ਦਾ ਅੰਮ੍ਰਿਤ ਤਿਆਰ ਕਰ ਕੇ ਪੰਜਾਂ ਨੂੰ ਛਕਾਇਆ ਤੇ ਰਹਿਤ ਦ੍ਰਿੜ੍ਹ ਕਰਵਾਈ। ਉਪਰੰਤ ਇਨ੍ਹਾਂ ਨੂੰ ਪੰਜ ਪਿਆਰਿਆਂ ਦਾ ਖ਼ਿਤਾਬ ਦਿੱਤਾ:

*ਗੁਰੂ ਗੋਬਿੰਦ ਸਿੰਘ ਜੀ ਮਹਲ ਦਸਵੇਂ ਨੇ ਸਾਲ ਸਤਰਾਂ ਸੈ ਬਾਵਨ ਬੈਸਾਖੀ ਕੇ ਦਿਨ ਪਾਂਚ ਸਿਖੋਂ ਕੋ ਖੰਡੇ ਪਹੁਲ ਦੀ ਸਿੰਘ ਨਾਮ ਰਾਖਾ। ਪ੍ਰਥਮੇਂ ਦੈਆ ਰਾਮ . . . ਸਿੰਘ ਬਨਾ। ਸਬ ਕੋ ਨੀਲ ਬਸਤਰ ਪੁਆਏ। ਵਹੀ ਵੇਸ ਅਪਨਾ ਕੀਆ। ਹੁਕਾ ਹਲਾਲ ਹਜਾਮਤ ਟਿਕਾ ਜੰਞੂ ਧੋਤੀ ਕਾ ਤਿਆਗ ਕਰਇਆ। ਮੀਨੇ ਧੀਰ ਮਲੀਏ ਰਾਮ ਰਾਈਏ ਸਿਰਗੁਮੇ ਮਸੰਦ ਕੀ ਬਰਤਨ ਬੰਦ ਕੀ। ਕੜਾ ਕਿਰਪਾਨ ਕੰਘਾ ਕਛੈਰਾ ਸਬ ਕੋ ਦੀਆ। ਸਬ ਕੇਸਾਧਾਰੀ ਕੀਏ। ਸਭ ਕਾ ਜਨਮ ਪਟਨਾ ਸਾਹਿਬ ਕਾ ਬਾਸੀ ਅਨੰਦਪੁਰ ਕੀ ਬਤਾਈ।*[੮]

ਇਕ ਹੋਰ ਵਹੀ ਦੀ ਗਵਾਹੀ ਅਨੁਸਾਰ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਦੀ ਦਾਤ ਦੇ ਕੇ ਰਹਿਤ ਦ੍ਰਿੜ੍ਹ ਕਰਵਾਈ:

*ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮਾਂ ਸਾਲ ਸਤਰਾਂ ਸੈ ਪਚਾਵਨ ਬੈਸਾਖੀ ਕੇ ਦਿਹੁ ਪਾਂਚ ਸਿਖੋਂ ਕੋ ਖਾਂਡੇ ਕੀ ਪਾਹਲ ਦੀ ਸਿੰਘ ਨਾਉ ਰਾਖਾ। ਪ੍ਰਥਮੇ ਦੈਆ ਰਾਮ ਸੋਫਤੀ ਸਿੰਘ ਬਣਾ। ਸਭ ਕੋ ਨੀਲ ਅੰਬਰ ਪਹਿਨਾਏ। ਵਹੀ ਬੇਸ ਆਪਨਾ ਕੀਆ।*[੯]

**ਸ੍ਰੀ ਅਨੰਦਪੁਰ ਸਾਹਿਬ ਦੀਆਂ ਜੰਗਾਂ:** ਸ੍ਰੀ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਨਾਲ ਪਹਾੜੀ ਰਾਜਿਆਂ ਦੀਆਂ ਹੋਈਆਂ ਜੰਗਾਂ ਬਾਰੇ ਵੀ ਭੱਟ ਵਹੀਆਂ ਵਿਚ ਭਰਪੂਰ ਜਾਣਕਾਰੀ ਮਿਲਦੀ ਹੈ। ਰਾਜਾ ਅਜਮੇਰ ਚੰਦ ਨੇ ਸ੍ਰੀ ਅਨੰਦਪੁਰ ਸਾਹਿਬ ਦੇ ਕਿਲ੍ਹੇ ਤਾਰਾਗੜ੍ਹ ਨੂੰ ਘੇਰੇ ਵਿਚ ਲੈ ਲਿਆ। ਗੁਰੂ ਸਾਹਿਬ ਨੇ ਕਿਲ੍ਹਾ ਤਾਰਾਗੜ੍ਹ ਦੇ ਸਿੰਘਾਂ ਦੀ ਸਹਾਇਤਾ ਲਈ ਬਾਕੀ ਦੂਸਰੇ ਕਿਲ੍ਹਿਆਂ ਦੇ ਸਿੰਘਾਂ ਨੂੰ ਸਾਹਿਬਜ਼ਾਦਾ ਅਜੀਤ ਸਿੰਘ ਦੀ ਕਮਾਨ ਹੇਠ ਭੇਜਿਆ। ਇਹ ਜੰਗ ਸ੍ਰੀ ਅਨੰਦਪੁਰ

ਸਾਹਿਬ ਤੋਂ ੩ ਮੀਲ ਕਿਲ੍ਹਾ ਤਾਰਾਗੜ੍ਹ ਦੇ ਸਾਹਮਣੇ ਨਗਰ ਤਾਰਾਪੁਰ ਦੇ ਮੈਦਾਨ ਵਿਚ ੧੭੫੭ ਬਿ. ਵੀਰਵਾਰ ਦੇ ਦਿਨ ਹੋਈ:

> *ਈਸ਼ਰ ਸਿੰਘ ਬੇਟਾ ਕੇਵਲ ਕਾ ਪੋਤਾ ਆਡੂ ਕਾ ਬਿਜਲਉਤ ਕਲਿਆਨ ਸਿੰਘ ਬੇਟਾ ਦਿਆਲ ਦਾਸ ਕਾ ਪੋਤਾ ਮਾਈਦਾਸ ਕਾ।... ਮੰਗਤ ਸਿੰਘ ਬੇਟਾ ਬਿਨੇ ਉਪਲ ਕਾ ਸਾਲ ਸਤਰਾਂ ਸੈ ਸਤਿਵੰਜਾ ਭਾਦਵਾ ਪ੍ਰਵਿਸ਼ਟੇ ਉਨਤੀਸ ਵੀਰਵਾਰ ਕੇ ਦਿਨ ਗੁਰੂ ਕੇ ਸਾਹਿਬਜਾਦੇ ਅਜੀਤ ਸਿੰਘ ਕਾ ਬਚਨ ਪਾਇ ਤਾਰਾਗੜ੍ਹ ਕੇ ਮਲਹਾਨ ਪਰਗਨਾ ਤਾਰਾਪੁਰ ਇਕ ਪਹਿਰ ਘੋਰ ਜੁਧ ਕਰਕੇ ਸਾਮੇ ਮਥੇ ਰਨਮੇਂ ਜੂਝ ਕਰ ਮਰੇ। ਘਨੇ ਪਰਬਤੀ ਮਾਰੇ ਗਏ। ਰਾਜਾ ਗੰਭੀਰ ਚੰਦ ਕਾ ਬੇਟਾ ਘਮੰਡ ਚੰਦ ਗੁਰੂ ਕੇ ਸ਼ਾਹਜਾਦੇ ਹਾਥ ਸੇ ਘਾਇਲ ਹੂਆ।*[੧੦]

ਤਾਰਾਗੜ੍ਹ ਦੀ ਜੰਗ ਵਿਚ ਪਹਿਲੇ ਹਮਲੇ ਦੌਰਾਨ ਭਾਈ ਈਸ਼ਰ ਸਿੰਘ ਆਦਿ ਸਿੰਘਾਂ ਨੇ ਸ਼ਹੀਦੀਆਂ ਪਾਈਆਂ। ਅਜਮੇਰ ਚੰਦ ਨੇ ਅਗਲੇ ਦਿਨ ਤਾਰਾਪੁਰ ਤੇ ਸ੍ਰੀ ਅਨੰਦਪੁਰ ਸਾਹਿਬ ਵਿਚਲੇ ਕਿਲ੍ਹੇ ਫਤਹਿਗੜ੍ਹ 'ਤੇ ਹਮਲਾ ਕਰਾ ਦਿਤਾ। ਇਸ ਜੰਗ ਵਿਚ ਭਾਈ ਭਗਵਾਨ ਸਿੰਘ ਆਦਿ ਸਿੰਘਾਂ ਨੇ ਸਾਮੇ ਮਾਥੇ ਮੈਦਾਨ ਵਿਚ ਲੜ ਕੇ ਸ਼ਹਾਦਤਾਂ ਪਾਈਆਂ:

> *ਭਗਵਾਨ ਸਿੰਘ ਬੇਟਾ ਮਨੀ ਸਿੰਘ ਕਾ ਪੋਤਾ ਮਾਈਦਾਸ ਕਾ। ਜਵਾਹਰ ਸਿੰਘ ਬੇਟਾ ਖੀਏ ਕਾ ਪੋਤਾ ਗੋਧੂ ਕਾ ਬੜਤੀਆ ਕਨਾਵਤ। ਨੰਦ ਸਿੰਘ ਬੇਟਾ ਆਲਮ ਸਿੰਘ ਕਾ ਪੋਤਾ ਦਰੀਆ ਕਾ ਜਲਹਾਨਾ ਸਾਲ ਸਤਰਾਂ ਸੈ ਸਤਵੰਜਾ ਭਾਦਵਾ ਪਰਵਿਸ਼ਟੇ ਤੀਸ ਸੁਕਰਵਾਰ ਕੇ ਦਿਨ ਗੁਰੂ ਕਾ ਹੁਕਮ ਪਾਇ ਫਤਹਿਗੜ੍ਹ ਪਰਗਨਾ ਅਨੰਦਪੁਰ ਕੇ ਮਲਹਾਨ ਸਾਮੇ ਮਾਥੇ ਜੂਝ ਕਰ ਮਰੇ।*[੧੧]

ਕਿਲ੍ਹਾ ਫਤਹਿਗੜ੍ਹ ਦੀ ਜੰਗ ਤੋਂ ਬਾਅਦ ਰਾਜਾ ਅਜਮੇਰ ਚੰਦ ਨੇ ਤੀਜੇ ਕਿਲ੍ਹੇ ਅਗਮਗੜ੍ਹ 'ਤੇ ਹਮਲਾ ਕੀਤਾ। ਇਹ ਕਿਲ੍ਹਾ ਸ੍ਰੀ ਅਨੰਦਪੁਰ ਸਾਹਿਬ ਤੋਂ ਕੋਈ ਢਾਈ ਕੁ ਮਲੀ ਦੀ ਦੂਰੀ 'ਤੇ ਸੀ। ਇਹ ਜੰਗ ੩੧ ਭਾਦਰੋਂ ਸਨਿਚਰਵਾਰ ਦੇ ਦਿਨ ਹੋਈ। ਭਾਈ ਉਦੈ ਸਿੰਘ ਨੇ ਪਹਾੜੀਆਂ ਨੂੰ ਚੰਗੇ ਚਨੇ ਚਬਾਏ। ਭੱਟ ਵਹੀ ਮੁਤਾਬਿਕ ਭਾਈ ਬਾਘ ਸਿੰਘ ਆਦਿ ਨੇ ਲੜ ਕੇ ਸ਼ਹੀਦੀ ਪਾਈ:

> *ਬਾਘ ਸਿੰਘ ਬੇਟਾ ਰਾਇ ਸਿੰਘ ਕਾ ਪੋਤਾ ਮਾਈਦਾਸ ਕਾ ਘਰਬਾਰਾ ਸਿੰਘ ਬੇਟਾ ਨਾਨੂੰ ਸਿੰਘ ਕਾ ਪੋਤਾ ਬਾਘੇ ਕਾ ਸਾਲ ਸਤਰਾਂ ਸੈ ਸਤਵਜਾ ਭਾਦਵ ਪਰਵਿਸ਼ਟੇ ਇਕਤੀਸ ਸਨਿਚਰਵਾਰ ਕੇ ਦਿਨ ਗੁਰੂ ਕਾ ਬਚਨ ਪਾਇ ਅਗਮਗੜ੍ਹ ਕੇ ਮਲਹਾਨ ਪਰਗਨਾ ਅਗਮਪੁਰਾ*

*ਪਰਬਤੀਓ ਸਾਖ ਘੋਰ ਜੁਧ ਕਰਕੇ ਸਾਮੇ ਮਾਥੇ ਜੂਝ ਕਰ ਸੁਆਸ ਦੀਏ।*[੧੨]

ਕਿਲ੍ਹਾ ਅਨੰਦਗੜ੍ਹ ਤਿਆਗਣ ਤੋਂ ਸਤਵੇਂ ਦਿਨ ਰਾਜਾ ਅਜਮੇਰ ਚੰਦ ਦੀ ਫੌਜ ਨਾਲ ਨਿਰਮੋਹ ਦੀ ਪਹਿਲੀ ਜੰਗ ਹੋਈ। ਇਹ ਜੰਗ ੭ ਕੱਤਕ ਮੰਗਲਵਾਰ ਦੇ ਦਿਨ ਲੜੀ ਗਈ:

*ਸਾਹਬ ਸਿੰਘ ਬੇਟਾ ਮਤੀਦਾਸ ਕਾ ਪੋਤਾ ਹੀਰਾ ਮਲ ਛਿਬਰ ਕਾ...*
*ਮਥਰਾ ਸਿੰਘ ਬੇਟਾ ਦਿਆਲ ਦਾਸ ਕਾ ਪੋਤਾ ਮਾਈਦਾਸ ਕਾ...*
*ਸੂਰਤ ਸਿੰਘ ਬੇਟਾ ਕੇਵਲ ਕਾ ਪੋਤਾ ਆਡੂ ਕਾ ਬਿਜਲਉਤ...*
*ਦੇਵਾ ਸਿੰਘ ਬੇਟਾ ਤੇਗਾ ਕਾ ਪੋਤਾ ਸੁਖੇ ਕਾ ਉਦਾਨਾਂ...*
*ਸਾਲ ਸਤਰਾਂ ਸੈ ਸਤਵੰਜਾ ਕਤਿਕ ਪਰਵਿਸ਼ਟੇ ਸਤਵੀਂ ਮੰਗਲਵਾਰ ਕੇ ਦਿਨ ਨਿਰਮੋਹਗੜ ਦੀ ਜੰਗ ਵਿਚ ਸਾਮੇ ਮਾਥੇ ਜੂਝ ਕਰ ਮਰੇ।*[੧੩]

ਸੰਮਤ ੧੭੬੧ ਨੂੰ ਰਾਜਾ ਅਜਮੇਰ ਚੰਦ ਨੇ ਅਨੰਦਪੁਰ ਸਾਹਿਬ ਉੱਤੇ ਇੱਕ ਵੱਡਾ ਹਮਲਾ ਕੀਤਾ। ਗੁਰੂ ਸਾਹਿਬ ਦੁਆਰਾ ਭੇਜੇ ਗਏ ਭਾਈ ਉਦੈ ਸਿੰਘ ਦੀ ਜਥੇਦਾਰੀ ਹੇਠ ਸਿੰਘ ਫੌਜ ਨੇ ਅਜਮੇਰ ਚੰਦ ਨੂੰ ਬੁਰੀ ਤਰ੍ਹਾਂ ਹਰਾਇਆ:

*ਸਾਲ ਸਤਰਾਂ ਸੈ ਇਕਾਹਟ ਬੀਸ ਚੇਤ੍ਰ ਕੋ ਰਾਜਾ ਅਜਮੇਰ ਚੰਦ ਕਹਿਲੂਰ ਅਨੰਦਪੁਰ ਤੇ ਅਗਮਪੁਰਾ ਦੀ ਤ੍ਰਫ ਸੇ ਗੁਰੂ ਜੀ ਤੇ ਏਕ ਵਡਾ ਮਾਰੂ ਹਮਲਾ ਕੀਆ ਜੋ ਦੋ ਦਿਵਸ ਰਿਹਾ। ਗੁਰੂ ਜੀ ਨੇ ਭਾਈ ਉਦੈ ਸਿੰਘ ਕੀ ਜਥੇਦਾਰੀ ਨੀਚੇ ਦੋਵੇਂ ਦਿਹੁ ਸਿੰਘ ਫੌਜ ਭੇਜ ਪ੍ਰਬਤੀ ਫੌਜ ਕੇ ਸਾਥ ਬਡਾ ਬਗਮੇਲ ਜੰਗ ਕੀਆ। ਅਜਮੇਰ ਚੰਦ ਮੂੰਹ ਦੀ ਖਾਇ ਕੈ ਭਾਗ ਗਿਆ।*[੧੪]

ਇਹ ਜੰਗ ਕਈ ਦਿਨ ਹੁੰਦੀ ਰਹੀ। ਆਖਰ ਤੁਰਕ ਹਾਕਮਾਂ ਦੇ ਮਸ਼ਵਰੇ ਨਾਲ ਸ੍ਰੀ ਅਨੰਦਪੁਰ ਸਾਹਿਬ ਨੂੰ ਘੇਰੇ ਵਿਚ ਰੱਖ ਕੇ ਬਾਹਰੋਂ ਰਸਦ ਆਦਿ ਬੰਦ ਕਰਨ ਦਾ ਫੈਸਲਾ ਕੀਤਾ ਗਿਆ। ਭੱਟ ਵਹੀ ਮੁਤਾਬਿਕ ਜੇਠ ਪ੍ਰਵਿਸ਼ਟੇ ੫ ਨੂੰ ਸ੍ਰੀ ਅਨੰਦਪੁਰ ਸਾਹਿਬ ਨੂੰ ਘੇਰੇ ਵਿਚ ਲੈ ਲਿਆ। ਇਹ ਘੇਰਾ ਸੱਤ ਮਹੀਨੇ, ਦੋ ਦਿਨ ਰਿਹਾ। ਅੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਕਿਲ੍ਹਾ ਖਾਲੀ ਕਰ ਦਿੱਤਾ:

*. . . ਜੇਠ ਪ੍ਰਵਿਸ਼ਟੇ ਪਾਂਚ ਕੇ ਦਿਹੁ ਅਨੰਦਪੁਰ ਨਗਰੀ ਕੋ ਰਾਜਾ ਅਜਮੇਰ ਚੰਦ ਕਹਿਲੂਰੀ ਨੇ ੨੧ ਰਾਜਯੋਂ ਕੀ ਫੌਜ ਕੋ ਗੈਲ ਲੈ ਚਮਾਂ ਪਾਸਿਆਂ ਥੀਂ ਘੇਰਾ ਪਾਇ ਲੀਆ। ਇਹ ਘੇਰਾ ਸਾਤ ਮਾਹ ਦੋ ਦਿਵਸ ਰਿਹਾ। ਗੁਰੂ ਜੀ ਨੇ ਸੁਕਲਾ ਪਖੇ ਪੋਖ ਮਾਸੇ ਸੁਦੀ ਏਕਮ ਬੁਧਵਾਰ ਕੇ ਦਿਹੁ ਡੇਢ ਪਹਿਰ ਰੈਨ ਗਈ ਕਿਲ੍ਹਾ ਅਨੰਦਗਢ ਛੋਰ ਦੀਆ।*[੧੫]

ਇਕ ਹੋਰ ਵਹੀ ਦੀ ਗਵਾਹੀ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਉਨ੍ਹਾਂ ਦੇ ਸੂਹੀਏ ਸੈਨਾ ਸਿੰਘ ਨੇ ਸੂਚਨਾ ਦਿੱਤੀ ਕਿ ਰਾਜਾ ਅਜਮੇਰ ਚੰਦ ਤੁਰਕਾਂ ਨਾਲ ਰਲ ਕੇ ਸ੍ਰੀ ਅਨੰਦਪੁਰ ਸਾਹਿਬ 'ਤੇ ਹਮਲਾ ਕਰਨ ਜਾ ਰਿਹਾ ਹੈ। ਪ੍ਰਾਪਤ ਸੂਚਨਾ 'ਤੇ ਵਿਚਾਰ ਕਰ ਕੇ ਗੁਰੂ ਸਾਹਿਬ ਨੇ ਕਿਲ੍ਹਾ ਅਨੰਦਗੜ੍ਹ ਛੱਡ ਦਿੱਤਾ ਤੇ ਸਿੰਘਾਂ ਨੂੰ ਲੈ ਕੇ ਸ਼ਾਹੀ ਟਿੱਬੀ 'ਤੇ ਜਾ ਬਿਰਾਜੇ। ਗੁਰੂ ਸਾਹਿਬ ਦੇ ਹੁਕਮ ਅਨੁਸਾਰ ਭਾਈ ਉਦੈ ਸਿੰਘ[੧੬] ਨੇ ਪਿੱਛੇ ਆਉਂਦੀ ਪਹਾੜੀ ਫੌਜ ਨਾਲ ਟੱਕਰ ਲਈ:

*ਸਾਲ ਸਤਰਾਂ ਸੈ ਬਾਸਠ ਪੋਖ ਮਾਸੇ ਸੁਦੀ ਏਕਮ ਬੁਧਵਾਰ ਕੇ ਦਿਹੁ ਸੈਨਾ ਸਿੰਘ ਸੂਹੀਏ ਕੀ ਖਬਰ ਪਾਨੇ ਸੇ ਕਿ ਰਾਜਾ ਅਜਮੇਰ ਚੰਦ ਕੇ ਬੁਲਾਵੇ ਸੇ ਤੁਰਕ ਫੌਜ ਸਰਹੰਦ ਸੇ ਰੋਪਰ ਆਇ ਗਈ ਹੈ ਫਜਰੇ ਅਨੰਦਪੁਰ ਉਤੇ ਹਮਲਾ ਹੋਗਾ। ਗੁਰੂ ਜੀ ਨੇ ਇਸੀ ਦਿਵਸ ਡੇਢ ਪਹਿਰ ਰੈਨ ਗਈ ਕਿਲ੍ਹਾ ਅਨੰਦਗਢ ਛੋਰ ਦੀਆ।*
*ਗੁਰੂ ਜੀ ਸਾਥੀ ਸਿੰਘਾਂ ਸਮੇਤ ਨਿਰਮੋਹ ਗਢ ਕੀ ਟਿਬੀ ਕੇ ਆਗੇ ਸ਼ਾਹੀ ਟਿਬੀ 'ਤੇ ਜਾਇ ਖਲੇ ਹੂਏ। ਸਤਿਗੁਰੂ ਕਾ ਬਚਨ ਪਾਇ ਭਾਈ ਉਦੈ ਸਿੰਘ ਪਚਾਸ ਸਿਖਾਂ ਕੋ ਗੈਲ ਲੈ ਪਾਛੇ ਆ ਰਹੀ ਪ੍ਰਬਤੀ ਫੌਜ ਕੇ ਸਾਥ ਅੜ ਖਲਾ ਹੂਆ। ਗੁਰੂ ਜੀ ਆਗੇ ਜਾ ਰਹੀ ਵਹੀਰ ਕੇ ਪੀਛੇ ਸਰਸਾ ਨਦੀ ਕੇ ਤਟ ਪਰ ਜਾਇ ਖਲੇ ਹੂਏ।*[੧੭]

**ਮਾਧੋ ਦਾਸ ਨਾਲ ਮੇਲ:** ਭੱਟ ਵਹੀਆਂ ਅਨੁਸਾਰ ਸੰਮਤ ੧੭੬੫ ਵਿਚ ਤੀਜ ਦੇ ਦਿਨ ਸੂਰਜ ਗ੍ਰਹਿਣ ਦੇ ਲਗੇ ਮੇਲੇ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਸਾਥੀ ਸਿੰਘਾਂ ਸਣੇ ਮਾਧੋ ਦਾਸ ਬੈਰਾਗੀ ਦੇ ਡੇਰੇ ਉੱਤੇ ਗਏ। ਉਸ ਸਮੇਂ ਮਾਧੋ ਦਾਸ ਆਪਣੇ ਡੇਰੇ ਵਿਚ ਮੌਜੂਦ ਨਹੀਂ ਸੀ। ਡੇਰੇ ਵਿਚ ਸਥਿਤ ਮਾਧੋ ਦਾਸ ਦੇ ਪਲੰਘ ਉੱਤੇ ਗੁਰੂ ਸਾਹਿਬ ਨੇ ਆਪਣਾ ਆਸਣ ਲਗਾਇਆ ਅਤੇ ਮਾਧੋ ਦਾਸ ਦੀ ਉਡੀਕ ਵਿਚ ਬੈਠ ਗਏ। ਉਸ ਨੇ ਡੇਰੇ ਵਿਚ ਜਾ ਕੇ ਆਪਣੀ ਸ਼ਕਤੀ ਨਾਲ ਪਲੰਘ ਨੂੰ ਉਲਟਾਉਣਾ ਚਾਹਿਆ, ਪਰੰਤੂ ਪਲੰਘ ਅਡੋਲ ਰਿਹਾ। ਇਹ ਦੇਖ ਕੇ ਮਾਧੋ ਦਾਸ ਗੁਰੂ ਸਾਹਿਬ ਦੇ ਚਰਣੀਂ ਪੈ ਗਿਆ ਅਤੇ ਉਸ ਨੇ ਆਪਣੇ ਆਪ ਨੂੰ ਗੁਰੂ ਸਾਹਿਬ ਦਾ ਬੰਦਾ (ਚੇਲਾ) ਸਵੀਕਾਰ ਕੀਤਾ। ਅੱਗੋਂ ਗੁਰੂ ਸਾਹਿਬ ਨੇ 'ਬੰਦੇ' ਨੂੰ ਖੜ੍ਹਾ ਕਰ ਕੇ ਆਪਣੇ ਸੀਨੇ ਨਾਲ ਲਗਾਇਆ ਅਤੇ ਡੇਰੇ ਦੇ ਅੰਦਰ ਲੈ ਗਏ। ਬਾਅਦ ਵਿਚ ਗੁਰੂ ਸਾਹਿਬ ਨੇ 'ਬੰਦੇ' ਨੂੰ ਖੰਡੇ ਦੀ ਪਾਹੁਲ ਦੇ ਕੇ ਖਾਲਸਾ ਬਣਾ ਦਿੱਤਾ। ਇਹ ਸਾਰੀ ਵਾਰਤਾ ਭੱਟ ਵਹੀ ਵਿਚ ਇਸ ਤਰ੍ਹਾਂ ਅੰਕਿਤ ਹੈ:

*ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮਾਂ... ਸੰਮਤ ਸਤਰਾਂ ਸੈ ਪੈਂਸਠ ਕਾਰਤਿਕ ਪ੍ਰਵਿਸ਼ਟੇ ਤੀਜ ਸੁਕਰਵਾਰ ਕੇ ਦਿਹੁ ਨਦੇੜ ਗਾਉਂ ਮੇਂ ਸੂਰਜ ਗ੍ਰਹਿਨ ਕੇ ਮੇਲੇ ਤੇ ਗੋਦਾਵਰੀ ਨਦੀ ਕੇ ਤੀਰ ਜਾਨਕੀ*

*ਪ੍ਰਸਾਦਿ ਕੇ ਚੇਲੇ ਮਾਧੋ ਦਾਸ ਕੇ ਡੇਰੇ ਮੇਂ ਆਇ ਗਏ। ਮਾਧੋ ਦਾਸ ਬੈਰਾਗੀ ਡੇਰੇ ਮੇਂ ਹਾਜ਼ਰ ਨਾ ਥਾ। ਗੁਰੂ ਜੀ ਨੇ ਉਸ ਕੇ ਪਲੰਘ ਤੇ ਆਸਨ ਲਗਾ ਲੀਆ।...*

*ਮਾਧੋ ਦਾਸ ਚੇਲੋਂ ਸੇ ਡੇਰੇ ਕੀ ਸਾਰੀ ਬਾਰਤਾ ਸੁਨ ਆਗ ਭਗੋਲਾ ਹੋਇ ਡੇਰੇ ਮੇਂ ਆਇਆ। ਇਸੇ ਜਗਾ ਅਭਿਆਸ ਕੇ ਬਲ ਸੇ ਪਲੰਘ ਉਠਵਾਨਾ ਚਾਹਾ। ਪਲੰਘ ਸਮੇਰ ਪ੍ਰਬਤ ਕੀ ਤਰ੍ਹਾਂ ਅਚੱਲ ਹੋਇ ਗਿਆ। ਆਖਰ ਮਾਧੋ ਦਾਸ ਗੁਰੂ ਜੀ ਕੇ ਪਾਉ ਪਕੜ ਆਇ ਕੇ ਬੋਲਾ, ਮੁਝੇ ਰਾਖ ਲੇਨਾ ਮੈਂ ਆਪ ਕੇ ਦਰ ਕਾ ਬੰਦਾ ਹਾਂ। ਸਤਿਗੁਰਾਂ ਇਸੇ ਬਾਜੂ ਸੇ ਪਕੜ ਆਪਣੇ ਸੀਨੇ ਨਾਲ ਲਾਇਆ। ਇਸੇ ਗੈਲ ਲੈ ਆਪਨੇ ਡੇਰੇ ਮੇਂ ਆਇ ਗਏ। ਅਗਲੇ ਦਿਵਸ ਇਸ ਕੇ ਅਰ ਜੋਈ ਪਾਨ ਖਾਂਡੇ ਕੀ ਪਾਹੁਲ ਦੇ ਕੇ ਖਾਲਸਾ ਬਨਾ ਦੀਆ।*[੧੮]

ਬਾਬਾ ਬੰਦਾ ਸਿੰਘ ਬਹਾਦਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖੰਡੇ ਦੀ ਪਾਹੁਲ ਦੇਣ ਸੰਬੰਧੀ ਇਕ ਹੋਰ ਵਹੀ ਵੀ ਪੁਸ਼ਟੀ ਕਰਦੀ ਹੈ। ਇਸ ਅਨੁਸਾਰ ਸੰਮਤ ੧੭੬੫ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਆਪਣੇ ਮੁਬਾਰਕ ਹੱਥਾਂ ਨਾਲ ਪਾਹੁਲ ਦੇ ਕੇ ਉਨ੍ਹਾਂ ਦਾ ਨਾਮ ਬੰਦਾ ਸਿੰਘ ਰੱਖਿਆ, ਉਪਰੰਤ ਬੰਦਾ ਸਿੰਘ ਨੂੰ ਰਹਿਤ ਦ੍ਰਿੜ੍ਹ ਕਰਵਾਈ:

*ਗੁਰੂ ਗੋਬਿੰਦ ਸਿੰਘ ਮਹਲ ਦਸਮਾ, ਬੇਟਾ ਗੁਰੂ ਤੇਗ ਬਹਾਦਰ ਜੀ ਕਾ ਸੰਮਤ ਸਤਰਾਂ ਸੈ ਪੈਂਸਠ ਅਸੁਵ ਦਿਹੁੰ ਚਾਰ ਗਏ, ਗਾਮ ਨਦੇੜ ਦੇਸ ਦੱਖਣ ਮੇਂ ਗੁਰੂ ਜੀ ਨੇ ਦੈਆ ਸਿੰਘ ਸੇ ਕਹਾ-ਮਾਧੋ ਦਾਸ ਸ਼ਸਤਰ ਬਸਤਰ ਸਜਾਇ ਹਾਥ ਮੇਂ ਨੇਜਾ ਪਕੜਿ ਗੁਰੂ ਜੀ ਕੇ ਸਾਹਵੇਂ ਆਇ ਖਲਾ ਹੂਆ। ਸਤਿਗੁਰਾਂ ਇਸੇ ਅਪਨੇ ਦਸਤਿ ਮੁਬਾਰਕ ਸੇ ਪਾਹੁਲ ਦੀ, ਬੰਦਾ ਸਿੰਘ ਨਾਉਂ ਰਾਖਾ। ਇਸੇ ਰਹਿਤ ਬਹਿਤ ਬਤਾਈ।*[੧੯]

ਇਕ ਹੋਰ ਵਹੀ ਇਸ ਵਿਥਿਆ ਦੀ ਗਵਾਹੀ ਭਰਦੀ ਹੈ। ਇਸ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੭੬੫ ਨੂੰ ਕੱਤਕ ਮਹੀਨੇ ਦੀ ੩ ਸੁਦੀ ਨੂੰ ਮੰਗਲਵਾਰ ਦੇ ਦਿਨ ਨਾਂਦੇੜ ਦੀ ਧਰਤੀ ਉੱਤੇ ਗੋਦਾਵਰੀ ਦੇ ਕੰਢੇ ਉੱਤੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਦੇਸ ਜਾਣ ਦਾ ਹੁਕਮ ਕੀਤਾ। ਉਨ੍ਹਾਂ ਦੇ ਨਾਲ ਪੰਜ ਹੋਰ ਸਿੰਘ*- ਭਗਵੰਤ ਸਿੰਘ, ਕੁਇਰ ਸਿੰਘ, ਬਾਜ ਸਿੰਘ, ਬਿਨੋਦ ਸਿੰਘ ਤੇ ਕਾਹਨ ਸਿੰਘ ਵੀ ਆਏ:

*ਗੁਰੂ ਗੋਬਿੰਦ ਸਿੰਘ ਮਹਲ ਦਸਮਾ ਬੇਟਾ ਗੁਰੂ ਤੇਗ ਬਹਾਦਰ ਜੀ ਕਾ- ਨੇ ਸੰਮਤ ਸਤਰਾਂ ਸੈ ਪੈਂਸਠ ਕਾਰਤਕ ਮਾਸੇ ਸੁਦੀ ਤੀਜ*

---

**ਇਤਿਹਾਸਿਕ ਸ੍ਰੋਤਾਂ ਵਿਚ ਇਹ ਪੰਜ ਨਾਮ ਮਿਲਦੇ ਹਨ:- ਬਾਬਾ ਬਾਜ ਸਿੰਘ, ਬਾਬਾ ਬਿਨੋਦ ਸਿੰਘ, ਭਾਈ ਦਇਆ ਸਿੰਘ, ਭਾਈ ਕਾਹਨ ਸਿੰਘ ਤੇ ਭਾਈ ਰਣ ਸਿੰਘ*

*ਮੰਗਲਵਾਰ ਕੇ ਦਿਹੁੰ ਗਾਮ ਨਦੇੜ ਦੇਸ ਦੱਖਣ ਤੱਟ ਗੋਦਾਵਰੀ ਸੇ ਬੰਦਾ ਸਿੰਘ ਕੋ ਮਦ੍ਰ ਦੇਸ ਜਾਨੇ ਕਾ ਬਚਨ ਹੂਆ। ਗੈਲੋਂ ਬਾਵਾ ਬਿਨੋਦ ਸਿੰਘ, ਕਾਹਨ ਸਿੰਘ, ਭਗਵੰਤ ਸਿੰਘ, ਕੁਇਰ ਸਿੰਘ, ਬਾਜ ਸਿੰਘ ਪਾਂਚ ਸਿਖ ਤਿਆਰ ਕੀਏ। ਛੀਏ ਸਿੱਖ ਬਣਜਾਰਾ ਟਾਂਡਾ ਮੇਂ ਪੰਜਾਬ ਆਏ।*[20]

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ:** ਸਾਰੇ ਇਤਿਹਾਸਕਾਰ, ਜਿਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੇ ਅੰਤਲੇ ਦਿਨਾਂ ਦਾ ਵਰਣਨ ਜ਼ਰਾ ਵੀ ਵਿਸਥਾਰ ਨਾਲ ਕੀਤਾ ਹੈ, ਇਸ ਗੱਲ ਨਾਲ ਸਹਿਮਤ ਹਨ ਕਿ ਗੁਰੂ ਸਾਹਿਬ ਨੇ ਨਾਂਦੇੜ ਦੇ ਅਸਥਾਨ ’ਤੇ ਸੰਨ ੧੭੦੮ ਈ. ਨੂੰ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਰਸਮੀ ਤੌਰ ’ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਿੱਖਾਂ ਦਾ ਸਦੀਵੀ ਗੁਰੂ ਥਾਪ ਕੇ ਗੁਰਿਆਈ ਦਿੱਤੀ ਸੀ। ਭੱਟ ਵਹੀਆਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਬਾਰੇ ਇਉਂ ਜ਼ਿਕਰ ਹੈ:

*ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮਾਂ... ਸੰਮਤ ੧੭੬੫ ਕਾਰਤਕ ਮਾਂਹ ਕੀ ਚਉਥ ਸ਼ੁਕਲਾ ਪਖੇ ਬੁਧਵਾਰ ਕੇ ਦਿਹੁ ਦੈਆ ਸਿੰਘ ਸੇ ਬਚਨ ਹੋਆ ਗ੍ਰੰਥ ਸਾਹਿਬ ਲੈ ਆਓ ਬਚਨ ਪਾਇ ਦੈਆ ਸਿੰਘ ਗ੍ਰੰਥ ਜੀ ਲੈ ਆਏ। ਗੁਰੂ ਜੀ ਪਾਂਚ-ਪੈਸੇ . . . ਰਾਖ ਕੇ-ਮਥਾ ਟੇਕਾ। ਸਰਬਤ ਸੇ ਕਹਾ ਮੇਰਾ ਬਚਨ ਹੈ-ਮੇਰੀ ਜਗ੍ਹਾ ਆਗੇ-ਸੇ ਗੁਰੂ-ਸ੍ਰੀ ਗ੍ਰੰਥ ਸਾਹਿਬ ਕੋ ਜਾਨਨਾਂ। ਜੋ ਸਿਖ ਜਾਨੇਗਾ-ਤਿਸ ਕੀ ਘਾਲ ਥਾਂਇ ਪਏਗੀ। ਗੁਰੂ ਬਹੁੜੀ ਕਰੇਗਾ।*[21]

ਇਕ ਹੋਰ ਵਹੀ ਵਿਚ ੫ ਕੱਤਕ ਸੰਮਤ ੧੭੬੫ ਬਿਕ੍ਰਮੀ ਦੀ ਲਿਖਤ ਇਸ ਪ੍ਰਕਾਰ ਹੈ:

*ਗੁਰੂ ਗੋਬਿੰਦ ਸਿੰਘ ਮਹਲ ਦਸਮਾਂ, ਬੇਟਾ ਗੁਰੂ ਤੇਗ ਬਹਾਦਰ ਜੀ ਕਾ, ਪੋਤਾ ਗੁਰੂ ਹਰਿਗੋਬਿੰਦ ਜੀ ਕਾ, ਪੜਪੋਤਾ ਗੁਰੂ ਅਰਜਨ ਜੀ ਕਾ, ਬੰਸ ਗੁਰੂ ਰਾਮਦਾਸ ਜੀ ਕੀ,... ਬਾਸੀ ਅਨੰਦਪੁਰ ਪਰਗਣਾ ਕਹਲੂਰ, ਮਕਾਮ ਨਦੇੜ ਤਟ ਗੁਦਾਵਰੀ ਦੇਸ ਦਖਣ ਸਤ੍ਰਾ ਸੈ ਪੈਸਠ, ਕਾਰਤਕ ਮਾਸੇ ਸੁਦੀ ਚੌਥ ਸੁਕਲ ਪਖੇ, ਬੁਧਵਾਰ ਦੇ ਦਿਹੁੰ ਦਯਾ ਸਿੰਘ ਕੋ ਬਚਨ ਪਾਇ ਦਯਾ ਸਿੰਘ ਕੋ ਬਚਨ ਹੋਯਾ ‘ ਸ੍ਰੀ ਗ੍ਰੰਥ ਸਾਹਿਬ ਲੈ ਆਉ ਬਚਨ ਪਾਇ ਦਯਾ ਸਿੰਘ ਗ੍ਰੰਥ ਸਾਹਿਬ ਲੈ ਆਏ। ਗੁਰੂ ਜੀ ਨੇ ਪਾਂਚ ਪੈਸੇ . . . ਭੇਟ ਕਰ ਕੇ ਮਾਥਾ ਟੇਕਾ। ਸਰਬ ਸੰਗਤ ਸੇ ਕਹਾ ਮੇਰਾ ਹੁਕਮ ਹੈ, ਮੇਰੀ ਜਗਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੋ ਜਾਨਨਾ। ਜੋ ਸਿਖ ਜਾਨੇਗਾ ਤਿਸ ਕੀ ਘਾਲ ਥਾਂਇ*

*ਪਏਗੀ। ਗੁਰੂ ਤਿਸ ਕੀ ਬਾਹੁੜੀ ਕਰੇਗਾ। ਸਤਿ ਕਰ ਮਾਨਨਾ।*[22]

ਸਾਰੰਸ਼ ਵਜੋਂ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਬੰਧੀ ਭੱਟ ਵਹੀਆਂ ਵਿਚ ਵਡਮੁੱਲੀ ਜਾਣਕਾਰੀ ਮਿਲਦੀ ਹੈ। ਬੇਸ਼ਕ ਇਨ੍ਹਾਂ ਭੱਟ ਵਹੀਆਂ ਵਿਚ ਕਈ ਤਿਥਾਂ ਸੰਬੰਧੀ ਸ਼ੰਕੇ ਹਨ, ਪਰੰਤੂ ਫਿਰ ਵੀ ਇਤਿਹਾਸਿਕ ਦ੍ਰਿਸ਼ਟੀ ਤੋਂ ਭੱਟ ਵਹੀਆਂ ਬਹੁਤ ਅਮੁਲਕ ਖ਼ਜ਼ਾਨਾ ਹਨ, ਜਿਨ੍ਹਾਂ ਦੀ ਵਿਗਿਆਨਕ ਖੋਜ ਰਾਹੀਂ ਅਨੇਕ ਐਸੀਆਂ ਮਹੱਤਵਪੂਰਨ ਘਟਨਾਵਾਂ ਦਾ ਖੁਲਾਸਾ ਕੀਤਾ ਜਾ ਸਕਦਾ ਹੈ,

**ਹਵਾਲੇ ਤੇ ਟਿੱਪਣੀਆਂ**

੧. ਭੱਟ ਵਹੀ ਤਲਉਂਡਾ ਪ੍ਰਗਨਾਂ ਜੀਂਦ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਸਲ ਪ੍ਰਕਾਸ਼ ਸੰਮਤ ੧੭੨੩ ਹੈ।

੨. ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਜਲਹਾਨੇ ਘਲਉਤੋ ਕਾ।

੩. ਭੱਟ ਵਹੀ ਤਲਉਂਡਾ ਪ੍ਰਗਨਾਂ ਜੀਂਦ।

੪. ਭੱਟ ਵਹੀ ਵਿਚ ਪਾਂਉਟਾ ਸਾਹਿਬ ਨਗਰ ਵਸਾਉਣ ਦਾ ਸਮਾਂ ੧੭੪੭ ਸੰਮਤ ਦਸਿਆ ਗਿਆ ਹੈ, ਪਰੰਤੂ ਇਹ ਸੂਚਨਾ ਇਤਿਹਾਸਿਕ ਦ੍ਰਿਸ਼ਟੀ ਤੋਂ ਦਰੁਸਤ ਨਹੀਂ। ਇਤਿਹਾਸਿਕ ਸਰੋਤਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ੧੭ ਵੈਸਾਖ ੧੭੪੨ ਬਿ. (੧੬੮੫ ਈ.) ਨੂੰ ਨਾਹਨ ਗਏ ਸਨ।

੫. ਭੱਟ ਵਹੀ ਤਲਉਂਡਾ ਪ੍ਰਗਨਾਂ ਜੀਂਦ।

੬. ਭੱਟ ਵਹੀ ਤਲਉਂਡਾ ਪ੍ਰਗਨਾਂ ਜੀਂਦ

੭. ਇਸ ਘਟਨਾ ਦੀ ਸਹੀ ਤਾਰੀਖ ੧੬੯੯ ਈ. ਵਿਸਾਖੀ ਦੀ ਹੈ।

੮. ਭੱਟ ਵਹੀ ਮੁਲਤਾਨੀ ਸਿੰਧੀ, ਤਲਉਂਡਾ ਪ੍ਰਗਨਾਂ ਜੀਂਦ।

੯. ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਜਲਹਾਨੋ ਬਲਉਤੋ ਕਾ।

੧੦. ਭੱਟ ਵਹੀ ਬਿਜਲਉਤ ਤੂਰੋਂ ਕੀ।

੧੧. ਭੱਟ ਵਹੀ ਜਾਦੋ ਬੰਸੀਆਂ ਕੀ।

੧੨. ਭੱਟ ਵਹੀ ਤਲਉਡਾ, ਪ੍ਰਗਨਾਂ ਜੀਂਦ।

੧੩. ਭੱਟ ਵਹੀ ਮੁਲਤਾਨੀ ਸਿੰਧੀ।

੧੪. ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਜਲਹਾਨੋ ਕਾ।

੧੫. ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਜਲਹਾਨੋ ਕਾ।

੧੬. ਇਕ ਪਹਿਰ ਦੀ ਲੰਮੀ ਝੜਪ ਮਗਰੋਂ ਭਾਈ ਉਦੈ ਸਿੰਘ ਸ਼ਹੀਦ ਹੋ ਗਿਆ। ਭੱਟ ਵਹੀ ਦੀ ਗਵਾਹੀ ਅਨੁਸਾਰ ਭਾਈ ਉਦੈ ਸਿੰਘ ਦਾ ਚਿਹਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਿਹਰੇ ਨਾਲ ਮਿਲਦਾ ਸੀ। ਉਸਦੀ ਸ਼ਹਾਦਤ ਮਗਰੋਂ ਰਾਜਾ ਅਜਮੇਰ ਚੰਦ ਨੇ ਉਸ ਦਾ ਸੀਸ ਉਤਰਵਾ ਕੇ ਰੋਪੜ ਭੇਜ ਕੇ ਕਿਹਾ ਕਿ ਉਨ੍ਹਾਂ ਨੇ ਗੁਰੂ ਸਾਹਿਬ ਨੂੰ ਮਾਰ ਦਿੱਤਾ ਹੈ। ਵੇਖੋ : ਪ੍ਰਾਚੀਨ ਭੱਟ ਵਹੀ ਤਲਉਂਡਾ ਪ੍ਰਗਨਾਂ ਜੀਂਦ, ਖਾਤਾ ਅਲੀਧੁਰੀਏ ਹਜਾਬਤੋ ਕਾ।

੧੭. ਪ੍ਰਾਚੀਨ ਭੱਟ ਵਹੀ ਤਲਉਂਡਾ, ਪ੍ਰਗਨਾਂ ਜੀਂਦ।

੧੮. ਭੱਟ ਵਹੀ ਪੂਰਬੀ ਦਖਣੀ

੧੯. ਭੱਟ ਵਹੀ ਮੁਲਤਾਨੀ ਸਿੰਧੀ

੨੦. ਭੱਟ ਵਹੀ ਤਲਉਂਢਾ, ਪ੍ਰਗਨਾਂ ਜੀਂਦ।

੨੧. ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਜਲਹਾਨੋ ਕਾ।

੨੨. ਭੱਟ ਵਹੀ ਤਲੌਂਡਾ ; ਗਿਆਨੀ ਗਰਜਾ ਸਿੰਘ ਅਨੁਸਾਰ, ਜਿਨ੍ਹਾਂ ਨੇ ਇਸ ਲਿਖਤ ਨੂੰ ਖੋਜਿਆ, ਇਸ ਦਾ ਲੇਖਕ ਨਰਬਦ ਸਿੰਘ ਭੱਟ ਸੀ, ਜੋ ਨਾਂਦੇੜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਸੀ। ■

# ਖਾਲਸਾ ਸਮਾਚਾਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਹੁਪੱਖੀ ਸ਼ਖ਼ਸੀਅਤ

*-ਡਾ. ਗੁਰਤੇਜ ਸਿੰਘ ਠੀਕਰੀਵਾਲਾ**

ਖਾਲਸਾ ਸਮਾਚਾਰ ਸਿੱਖ ਪੁਨਰ-ਜਾਗ੍ਰਿਤੀ ਦੀ ਲਹਿਰ ਦਾ ਹਫ਼ਤਾਵਰੀ ਅਖ਼ਬਾਰ ਸੀ, ਜੋ ਭਾਈ ਵੀਰ ਸਿੰਘ ਜੀ ਦੁਆਰਾ ਸਥਾਪਿਤ ਅਤੇ ਸੰਚਾਲਿਤ ਕੀਤਾ ਜਾਂਦਾ ਸੀ। ਇਸ ਅਖ਼ਬਾਰ ਨੇ ਜਿੱਥੇ ਸਿੱਖਾਂ ਵਿਚ ਪੁਨਰ-ਜਾਗਰਨ ਦੀ ਲਹਿਰ ਨੂੰ ਬੌਧਿਕ ਤੇ ਆਤਮਿਕ ਬਲ ਪ੍ਰਦਾਨ ਕੀਤਾ, ਉੱਥੇ ਇਸ ਨੇ ਗ਼ੈਰ-ਸਿੱਖਾਂ ਦੁਆਰਾ ਕੀਤੇ ਜਾਂਦੇ ਸਿੱਖ ਧਰਮ 'ਤੇ ਹਮਲਿਆਂ ਲਈ ਇਕ ਢਾਲ ਦਾ ਕਾਰਜ ਵੀ ਕੀਤਾ। ਇਸ ਅਖ਼ਬਾਰ ਦੇ ਕਾਲਮਾਂ ਵਿਚ ਇਤਿਹਾਸ ਨੂੰ ਕੌਮੀ ਉਨਤੀ ਦਾ ਕਾਰਗਰ ਸਾਧਨ ਪ੍ਰਵਾਨ ਕਰਦਿਆਂ ਸ਼ੁਧ ਸਿੱਖ ਇਤਿਹਾਸ ਦੀ ਪੇਸ਼ਕਾਰੀ ਦਾ ਕਾਰਜ ਬਾਖ਼ੂਬ ਨਿਭਾਇਆ ਗਿਆ। ਇਸ ਤੋਂ ਵੀ ਵੱਧ ਗੁਰ-ਇਤਿਹਾਸ ਨੂੰ ਸ਼ੁਧ ਨਿਰੋਲ ਧਾਰਮਿਕ ਭਾਵਨਾ ਅਤੇ ਪ੍ਰੇਰਨਾ-ਸ੍ਰੋਤ ਵਜੋਂ ਖ਼ੂਬ ਚਿਤਰਿਆ ਹੈ। ਅਜਿਹਾ ਚਿਤਰਨ ਉਚੇਚੀਆਂ ਲਿਖਤਾਂ ਵਿਚ ਵੀ ਅੰਕਿਤ ਕੀਤਾ ਮਿਲਦਾ ਹੈ ਅਤੇ ਕੁਝ ਵਿਰੋਧੀਆਂ ਦੀਆਂ ਲਿਖਤਾਂ ਦੇ ਜਵਾਬ ਵਿਚ ਵੀ।

ਗੁਰ-ਇਤਿਹਾਸ ਦੇ ਪ੍ਰਸੰਗ ਵਿਚ ਖ਼ਾਲਸਾ ਸਮਾਚਾਰ ਦੀ ਧਾਰਨਾ ਹੈ ਕਿ ਇਤਿਹਾਸ ਦੀ ਇਕ ਸੀਮਾ ਹੁੰਦੀ ਹੈ ਜੋ ਅਸੀਮ ਪੁਰਸ਼ਾਂ ਦੇ ਅਸਲੀ ਜੀਵਨ ਅਤੇ ਆਤਮਿਕ ਸੱਤਾ ਨੂੰ ਸਮਝਣਯੋਗ ਨਹੀਂ ਮੰਨਿਆ ਜਾ ਸਕਦਾ। ਜਦੋਂ ਕੋਈ ਮਹਾਂਪੁਰਖ ਸਾਡੀ ਨਜ਼ਰ ਤੋਂ ਓਹਲੇ ਹੋ ਜਾਂਦਾ ਹੈ ਤਾਂ ਇਤਿਹਾਸ ਕੇਵਲ ਨਾਂਵਾਂ ਦੀ ਸੂਚੀ ਲਿਖਦਾ ਹੈ, ਵਾਪਰੀਆਂ ਘਟਨਾਵਾਂ ਦੀ ਗਿਣਤੀ ਕਰਦਾ ਹੈ ਅਤੇ ਵਿਸਥਾਰ-ਪੂਰਵਕ ਜੀਵਨ ਚਰਿੱਤਰ ਦਿੰਦਾ ਹੈ। ਅਕਸਰ ਇਸ ਤਰ੍ਹਾਂ ਹੁੰਦਾ ਹੈ ਕਿ ਮਹਾਂਪੁਰਖਾਂ ਨੂੰ ਵਰਣਨ ਕਰਨ ਦੇ ਅਜਿਹੇ ਤਰੀਕੇ ਵਰਤੇ ਜਾਂਦੇ ਹਨ ਕਿ ਬਣਾਉਟੀ ਤੌਰ 'ਤੇ ਉਨ੍ਹਾਂ ਨੂੰ ਆਮ ਪੁਰਸ਼ਾਂ ਦੀ ਕਤਾਰ ਵਿਚ ਲਿਆ ਖੜ੍ਹਾ ਕੀਤਾ ਜਾਂਦਾ ਹੈ। ਜਦ ਮਹਾਂਪੁਰਖਾਂ ਦੇ ਇਸ ਤਰ੍ਹਾਂ ਦੇ ਜੀਵਨ ਚਰਿੱਤਰ ਪੜ੍ਹੇ ਜਾਂਦੇ ਹਨ ਤਾਂ ਇਹ ਖਿਆਲ ਪੈਦਾ ਹੁੰਦਾ ਹੈ ਕਿ ਕੋਈ ਵੱਡਾ ਆਦਮੀ ਸੱਚਮੁਚ ਵੱਡਾ ਨਹੀਂ ਸੀ। ਇਹ ਸਭ ਕੁਝ ਧਾਰਮਿਕ ਜ਼ਿੰਦਗੀ ਲਈ ਤਾਂ ਪ੍ਰੇਰਨਾਦਾਇਕ ਮੰਨਿਆ ਜਾ ਸਕਦਾ ਹੈ, ਪਰ ਇਹ ਉਨ੍ਹਾਂ ਦੀ ਅਸਲੀ ਸੂਰਤ ਅਤੇ ਸੀਰਤ ਦੇ ਦਰਸ਼ਨ ਨਹੀਂ ਕਰਾ ਸਕਦਾ। ਜੀਵਨ ਚਰਿੱਤਰ ਵੀ ਕੁਝ ਨਾ ਕੁਝ ਸੱਚ ਤੋਂ ਉਰੇ ਰਹਿ ਜਾਂਦੇ ਹਨ। ਅਜਿਹਾ ਤਦ ਹੋ ਸਕਦਾ ਹੈ ਕਿ ਕੋਈ ਨਿਪੁੰਨ ਪੁਰਸ਼ ਆਪ ਲੋਕਾਂ ਨੂੰ ਆਪਣੀਆਂ ਰਚਨਾਵਾਂ ਵਿੱਚੋਂ ਆਪਣੇ ਜੀਵਨ ਦਾ ਹਾਲ ਸੁਣਾ ਸਕੇ। ਇਹ ਸੰਭਾਵਨਾਂ ਵੀ ਉਦੋਂ ਹੀ ਬਣ ਸਕਦੀ ਹੈ ਜਦੋਂ ਅਜਿਹੀਆਂ ਇਤਿਹਾਸਿਕ ਲਿਖਤਾਂ ਉਸ ਉਤਸ਼ਾਹ ਨਾਲ ਪੜ੍ਹੀਆਂ ਜਾਣ ਜਿਸ ਉਤਸ਼ਾਹ ਨਾਲ ਇਹ ਲਿਖੀਆਂ ਗਈਆਂ ਹੋਣ।[੧]

---

*ਅਸਿਸਟੈਂਟ ਪ੍ਰੋ. ਗੁਰੂ ਕਾਸ਼ੀ ਕਾਲਜ ਆਫ਼ ਸਿੱਖ ਸਟਡੀਜ਼, ਦਮਦਮਾ ਸਾਹਿਬ, ਤਲਵੰਡੀ ਸਾਬੋ, ਬਠਿੰਡਾ। ਮੋ: +੯੧੯੪੬੩੮-੬੧੩੧੬

ਖਾਲਸਾ ਸਮਾਚਾਰ ਵਿਚ ਪ੍ਰੋ. ਪੂਰਨ ਸਿੰਘ ਕ੍ਰਿਤ 'ਗੁਰੂ ਗੋਬਿੰਦ ਸਿੰਘ ਜੀ' ਦੁਆਰਾ ਦਸਮ ਗੁਰੂ ਦੇ ਜੀਵਨ-ਦਰਸ਼ਨ ਦੀ ਰੂਹਾਨੀਅਤ ਦ੍ਰਿਸ਼ਟੀ ਤੋਂ ਵਿਵੇਚਨਾ ਕਰਦਿਆਂ ਇਸ ਕ੍ਰਿਤੀ ਵਿਚ ਉਕਤ ਸੂਖ਼ਮ ਵਿਚਾਰਾਂ ਦਾ ਪ੍ਰਗਟਾਵਾ ਕੀਤਾ ਗਿਆ ਹੈ।[੨]

ਮਹਾਂਪੁਰਖਾਂ ਦੀ ਇਤਿਹਾਸ ਵਿਚ ਸਮਾਧੀ ਸਥਿਤ ਚੁੱਪ ਦੇ ਬਾਵਜੂਦ ਵੀ ਉਨ੍ਹਾਂ ਦੀ ਸੁੰਦਰ ਰਾਗ ਰੂਪੀ ਅਵਾਜ਼, ਜੋ ਖਿੰਡਾਉ ਰਹਿਤ ਮਨਾਂ ਵਿਚ ਉਮਰਾਂ ਭਰ ਸੁਣਾਈ ਦਿੰਦੀ ਹੈ, ਦੇ ਮੁਕਾਬਲੇ ਇਤਿਹਾਸ ਦੇ ਕੇਵਲ ਖੁਸ਼ਾਮਦੀ ਦੇ ਨੁਕਤੇ ਤੋਂ ਸਿਰਜੇ ਲੋਕ, ਜੋ ਬਾਹਰੋਂ ਹੀ ਵੱਡੇ ਹੁੰਦੇ ਹਨ, ਦੀਆਂ ਤਵਾਰੀਖ਼ਾਂ ਦੀ ਵੀ ਕੋਈ ਕਮੀ ਨਹੀਂ।

ਸੱਚੇ ਮਹਾਂਪੁਰਖਾਂ ਵਿਚ ਪਿਆਰ ਤੇ ਕੁਰਬਾਨੀ ਵਾਲੇ ਉਚੇਰੇ ਜੀਵਨ ਦਾ ਕਾਫ਼ੀ ਅਨੁਭਵ ਹੁੰਦਾ ਹੈ, ਜਿਸ ਦੇ ਕਾਰਨ ਉਹ ਸਭਨਾਂ ਲਈ ਮਰਦੇ ਹਨ ਤਾਂ ਕਿ ਸਭਨਾਂ ਵਿਚ ਜਿਊਂਦੇ ਰਹਿਣ। ਦੂਸਰੇ ਸ਼ਬਦਾਂ ਵਿਚ ਅਜਿਹੇ ਮਹਾਂਪੁਰਖ ਆਪਣਾ ਆਪਾ ਦੂਸਰਿਆਂ ਦੇ ਜਿਊਂਦੇ ਰਹਿਣ ਲਈ ਜਾਂ ਜੀਵਨ ਦਾਨ ਲਈ ਵਾਰਦੇ ਹਨ। ਖਾਲਸਾ ਸਮਾਚਾਰ ਦੇ ਕਾਲਮਾਂ ਵਿਚਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੁੱਚੇ ਦਰਸ਼ਨ ਤੋਂ ਇਹ ਵਰਤਾਰਾ ਸਪਸ਼ਟ ਝਲਕਦਾ ਹੈ। ਗਿਆਤ ਹੁੰਦਾ ਹੈ ਕਿ ਗੁਰੂ ਪਿਆਰ ਵਿਚ ਰਤੇ ਸਿੱਖ ਆਤਮਕ ਪਿਆਰ ਨਾਲ ਗੁਰੂ ਜੀ ਦੇ ਦਰਸ਼ਨ ਕਰਦੇ ਹਨ। ਖਾਲਸਾ ਸਮਾਚਾਰ ਅਨੁਸਾਰ ਅਜਿਹਾ ਗੁਰੂ ਜੀ ਦੇ ਆਤਮਿਕ ਤੇਜ਼ ਦੇ ਦਰਸ਼ਨ ਕਰਕੇ ਹੀ ਸੀ ਕਿ ਪੰਜਾਬ ਵਿੱਚੋਂ ਅਛੂਤ ਜਾਤੀਆਂ ਦਾ ਨਾਮ ਹੀ ਉਠ ਗਿਆ ਅਤੇ ਜਿਨ੍ਹਾਂ ਤੋਂ ਲੋਕ ਨਫ਼ਰਤ ਕਰਦੇ ਸਨ, ਗੁਰੂ ਨੂੰ ਪਰਸ ਕੇ ਸਤਿਕਾਰਯੋਗ ਆਦਮੀ ਬਣ ਗਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਛੋਹ ਨੇ ਆਪਣੀ ਅਲਖ ਅਤੇ ਅਨਾਮ ਸ਼ਕਤੀ ਨਾਲ ਕਾਇਰ, ਤੰਗਦਿਲ, ਦ੍ਰਿਦਰੀਆਂ ਅਤੇ ਅਖੌਤੀ ਨੀਵੀਆਂ ਜਾਤਾਂ ਦਾ ਇਕ ਭਾਈਚਾਰਕ ਜਥਾ ਬਣਾ ਦਿੱਤਾ, ਜਿਸ ਵਿੱਚੋਂ ਊਚ ਨੀਚ ਦਾ ਨਿਖੇੜਾ ਸਦਾ ਲਈ ਮਿਟਾ ਦਿੱਤਾ। ਉਨ੍ਹਾਂ ਦਾ ਵੱਡਾਪਣ ਇਤਨਾ ਸੀ ਕਿ ਉਨ੍ਹਾਂ ਨੇ ਹੋਰਾਂ ਨੂੰ ਆਪਣੇ ਜਿਹਾ ਕਰ ਲਿਆ ਸੀ ਅਤੇ ਬਿਨਾ ਕਿਸੇ ਸ਼ੋਰ-ਸ਼ਰਾਬੇ ਦੇ ਪੰਜਾਬ ਵਿੱਚੋਂ ਜਾਤੀ ਭੇਦ ਸਦਾ ਲਈ ਮਿਟਾ ਦਿੱਤਾ ਸੀ।[੩] ਅਖੌਤੀ ਅਛੂਤ ਜਾਤਾਂ ਦੇ ਪੁਰਸ਼ ਆਪਣੇ ਆਪੇ ਦੇ ਬਲਵਾਨ ਸ਼ਹਿਨਸ਼ਾਹ ਬਣ ਗਏ। ਹਰ ਇਕ ਸਿੱਖ ਦੇ ਸਾਦਾ ਜੀਵਨ ਤੇ ਉੱਚ ਸੰਕਲਪਾਂ ਸਾਹਮਣੇ ਰਾਜਿਆਂ ਦੀ ਸ਼ਾਨ ਹਾਸੋਹੀਣੀ ਬਣ ਜਾਂਦੀ ਸੀ। ਖਾਲਸਾ ਸਮਾਚਾਰ ਦੀ ਇਹ ਟਿੱਪਣੀ ਖਾਸ ਤੌਰ 'ਤੇ ਭਾਰਤੀ ਰਾਜ ਵੱਲੋਂ ਅਛੂਤ ਜਾਤਾਂ ਦੇ ਕਲਿਆਣ ਹਿੱਤ ਮਾਰੇ ਜਾਂਦੇ ਦਮਗਜਿਆਂ ਜਾਂ ਇਸ ਮੰਤਵ ਲਈ ਵਰਤੇ ਜਾਂਦੇ ਸਾਧਨਾਂ ਨੂੰ ਦਰਸਾਉਂਦੇ ਲੈਕਚਰਾਂ ਦੀ ਭਰਮਾਰ ਦੇ ਪ੍ਰਤੀਕਰਮ ਵਜੋਂ ਵੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਤ 'ਸਿੱਖ' ਨੂੰ ਸੰਸਾਰਕ ਖਾਹਿਸ਼ਾਂ ਤੋਂ ਉੱਚਾ ਅਤੇ ਵਾਹਿਗੁਰੂ ਨਾਲ ਇਕਸੁਰ ਕਰ ਕੇ ਹਰ ਇਕ ਸਿੱਖ ਦੇ ਰਾਜ ਨੂੰ ਬੇਹੱਦ ਵੱਡਾ ਕਰ ਦਿੱਤਾ। ਜਿਸ ਨੂੰ ਦੇਣ ਲਈ ਜਾਂ ਗਿਰਾਉਣ ਲਈ ਦੁਨੀਆ ਕੋਲ ਕੁਝ ਨਹੀਂ ਸੀ। ਇਸ ਤਰ੍ਹਾਂ ਵਾਲਟ ਵਿਟਮੈਨ ਦਾ ਸੁਪਨਾ ਪੰਜਾਬ ਵਿਚ ਕਿਸ ਤਰ੍ਹਾਂ ਪੂਰਾ ਹੋ ਗਿਆ :

*ਹੋਇ ਨਿਡਰ ਵੈਰੀ ਸੰਗ ਲੜਨਾ, ਗਿਣਤੀ ਖਿਆਲ ਨਾ ਕਾਈ।*
*ਇਕਲੇ ਹੀ ਰਣ ਵਿਚ ਜਾਣਾ, ਤੱਕਣੀ ਸੂਰਮਤਾਈ।*

*ਜੁਧਾਂ, ਕੈਦਾਂ, ਕਰੜੇ ਦੁਖਾਂ, ਨਾਲ ਖੁਸ਼ੀ ਝਲ ਜਾਣਾ।*
*ਘ੍ਰਿਣਤਾ ਲੋਕਾਂ ਵਲੋਂ ਜੋ ਹੈ, ਉਸ ਤੋਂ ਨਾਂਹਿ ਡਰਾਨਾ।*
*ਲਾ ਪ੍ਰਵਾਹ ਹੋ ਫਾਂਸੀ ਚੜ੍ਹਨਾ, ਮਾਰ ਬੰਦੂਕਾਂ ਖਾਣੀ।*
*ਨਾਲ ਪ੍ਰਭੁ ਦੇ ਇਕ ਹੋਣ ਹੈ, ਕਾਸ਼ ! ਮਿਲੇ ! ਰੰਗ ਮਾਣੀ !!*[੪]

ਖਾਲਸਾ ਸਮਾਚਾਰ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮੌਤ ਦੇ ਸੱਚੇ ਆਸ਼ਕ ਸਨ ਅਤੇ ਮੌਤ ਉਨ੍ਹਾਂ ਲਈ ਜੀਵਨ ਵਰਗੀ ਮਿੱਠੀ ਸੀ। ਜਿਸ ਤਰ੍ਹਾਂ ਗੁਰੂ ਜੀ ਦਾ ਮੌਤ ਨਾਲ ਪਿਆਰ ਸੀ, ਉਸ ਤਰ੍ਹਾਂ ਦੀ ਝਾਕੀ ਜਪਾਨ ਦੀ ਬਯੂਡੋ ਕੌਮ ਦੀ ਬੀਰਤਾ ਵਿਚ ਮਿਲਦੀ ਹੈ। ਲੇਕਿਨ ਇਹ ਬਯੂਡੋ ਬੀਰਤਾ ਵੀ ਸੰਸਾਰਕ ਬੂ ਤੋਂ ਮੁਕਤ ਨਹੀਂ ਸੀ। ਇਸ ਦੀ ਤਹਿ ਵਿਚ ਕਦੇ ਕੁਲ ਅਭਿਮਾਨ, ਕਦੇ ਦੇਸ਼-ਭਗਤੀ ਅਤੇ ਕਈ ਵਾਰ ਮੌਤ ਮਗਰੋਂ ਜਸ ਦੀ ਲਾਲਸਾ ਹੋਇਆ ਕਰਦੀ ਸੀ। ਜਦ ਕਿ ਗੁਰੂ ਜੀ ਅਨੁਸਾਰ ਦੇਸ਼ ਭਗਤੀ ਸੁਆਰਥਪਨ ਜਿਤਨੀ ਹੀ ਮਾੜੀ ਸੀ। ਉਹ ਕੇਵਲ ਉਸੇ ਯੁੱਧ ਨੂੰ ਹੀ ਪਵਿੱਤਰ ਸਮਝਦੇ ਸਨ ਜਿਸ ਨੂੰ ਬ੍ਰਹਮਗਿਆਨੀਆਂ[੫] ਦੀ ਸ਼੍ਰੇਣੀ ਕਰੇ। ਪ੍ਰੰਤੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੌਤ ਨਾਲ ਪਿਆਰ ਬਹੁਤ ਉੱਚ ਦਰਜੇ ਦਾ ਅਤੇ ਨਿਰੋਲ ਪ੍ਰਮਾਰਥਕ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਲੈ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਤਕ ਜਦ ਸਿੱਖ ਬਣਾਇਆ ਜਾ ਰਿਹਾ ਸੀ, ਅੰਦਰਲੀ ਸ਼ਕਤੀ ਇਕ ਤੋਂ ਦੂਜੇ ਵਿਚ ਜਾਂਦੀ ਰਹੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸ਼ਕਤੀ ਨੂੰ ਇਕ ਤੋਂ ਬਹੁਤਿਆਂ ਵਿਚ ਭਰ ਦਿੱਤਾ ਅਤੇ ਇਸ ਤਰ੍ਹਾਂ ਖਾਲਸਾ ਭਾਈਚਾਰੇ ਦੀ ਪੱਕੀ ਨੀਂਹ ਰੱਖੀ। ਗੁਰੂ ਜੀ ਦੇ ਧਰਮ-ਯੁੱਧ ਦਾ ਮੰਤਵ ਨਿਰੋਲ ਬੇਪ੍ਰਵਾਹੀ ਦੇ ਖਿਆਲ ਨਾਲ ਕੁਦਰਤੀ ਤਾਕਤਾਂ ਦੀ ਆਗਿਆ ਵਿਚ ਹਰ ਇਕ ਆਦਮੀ ਦੀ ਅੱਡ-ਅੱਡ ਤੇ ਉਸ ਦੀ ਭਾਈਚਾਰਕ ਅਜ਼ਾਦ ਜ਼ਿੰਦਗੀ ਦੀ ਹਮਾਇਤ ਵਿਚ ਆਉਣਾ ਸੀ। ਜਿਸ ਭਾਵ ਨੂੰ ਲੈ ਕੇ ਸਤਿਗੁਰਾਂ ਨੇ ਜੰਗ ਕੀਤੇ ਉਸ ਦਾ ਜ਼ਰਾ ਕੁ ਝਾਕਾ ਅੰਗਰੇਜ਼ੀ ਫੌਜੀ ਅਤੇ ਰਾਜਨੀਤਕ ਆਗੂ ਉਲੀਵਰ ਕਰਾਮਵੈਲ ਅਤੇ ਉਸ ਦੀ ਆਇਰਨ ਸਾਇਡਸ ਤੋਂ ਪੈਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਗੁਰੁਤਾ ਅਲੌਕਿਕ ਸੀ ਜਿਸ ਨੇ ਸਿਖਾਇਆ ਕਿ ਸਾਡੇ ਵਿਚ ਵਸਦੀ ਅਮਰ ਕਣੀ (ਆਤਮਾ) ਹੈ ਜੋ ਅਸਲ ਵਿਚ ਪ੍ਰੇਮ ਕਰ ਸਕਦੀ ਹੈ ਅਤੇ ਸਮਝ ਸਕਦੀ ਹੈ ਕਿ ਪ੍ਰੇਮ ਕੀ ਵਸਤੂ ਹੈ, ਜੋ ਸਮੇਂ ਸਥਾਨ ਤੋਂ ਪਰੇ ਹੈ, ਜਿਸ ਵਿਚ ਅਣਗਿਣਤ ਸੰਸਾਰ ਵਸਦੇ ਹਨ। ਗੁਰੂ ਜੀ ਨੇ ਇਸ ਤਰ੍ਹਾਂ ਦਾ ਪ੍ਰਚਾਰ ਆਪ ਤਾਂ ਲਫ਼ਜ਼ਾਂ ਨਾਲ ਨਹੀਂ ਕੀਤਾ, ਕਿੰਤੂ ਉਨ੍ਹਾਂ ਦੀ ਚਮਕਦੀ ਤਲਵਾਰ ਨੇ ਸ੍ਰੀ ਅਨੰਦਪੁਰ ਸਾਹਿਬ ਵਿਚ ਵਿਚ ਇਕੱਠੇ ਹੋਏ ਲੱਖਾਂ ਸਿੱਖਾਂ ਵਿਚ ਪੰਜਾਂ ਪਿਆਰਿਆਂ ਨੂੰ ਬੁਲਾ ਲਿਆ, ਜਿਨ੍ਹਾਂ ਤਲਵਾਰਾਂ ਦੀ ਛਾਂ ਵਿਚ ਸਵਰਗ ਨੂੰ ਜਿੱਤ ਲਿਆ ਤੇ ਸਿੱਖ ਭਾਈਚਾਰਾ ਅਮਰ ਹੋ ਗਿਆ। ਉਨ੍ਹਾਂ ਦੇ ਚਾਰ ਮਾਸੂਮਾਂ ਦੇ ਲਹੂ ਨੇ ਚਮਕੌਰ ਦੀ ਗੜ੍ਹੀ ਅਤੇ ਸਰਹੰਦ ਦੀਆਂ ਕੰਧਾਂ ਵਿੱਚੋਂ ਇਹ ਆਵਾਜ਼ ਦਿੱਤੀ।[੬]

ਗੁਰੂ ਜੀ ਦੇ ਮਹਾਂਵਾਕ *'ਮੁਖ ਤੇ ਹਰਿ ਚਿੱਤ ਮਹਿ ਜੁੱਧ ਬਿਚਾਰੈ'* ਦੀ ਮੂਲ ਭਾਵਨਾ ਅਨੁਸਾਰ ਖਾਲਸਾ ਸਮਾਚਾਰ ਦਾ ਵਿਚਾਰ ਹੈ ਕਿ ਗੁਰੂ ਜੀ ਨੇ ਅਜਿਹੇ ਬ੍ਰਹਮਗਿਆਨੀ ਪੈਦਾ ਕੀਤੇ ਜਿਨ੍ਹਾਂ ਨੂੰ ਵਾਹਿਗੁਰੂ ਦੇ ਧਿਆਨ ਲਈ ਖਾਸ ਤਰ੍ਹਾਂ ਦੇ ਆਸਣਾਂ ਦੀ ਲੋੜ ਨਹੀਂ

ਸੀ, ਜੋ ਅਨਾਥਾਂ ਲਈ ਲੜਦਿਆਂ ਵੀ ਸਮਾਧੀ ਵਿਚ ਰਹਿੰਦੇ ਸਨ।[੭] ਖ਼ਾਲਸਾ ਸਮਾਚਾਰ ਅਨੁਸਾਰ ਗੁਰੂ ਜੀ ਨੇ ਜਿੱਥੇ ਅਥਾਹ ਰੂਹ ਦੇ ਬਾਣੀ ਵਾਕਾਂ ਦੀ ਸਿਰਜਣਾ ਕੀਤੀ, ਉੱਥੇ ਉਨ੍ਹਾਂ ਨੇ ਸਦਾ ਲਈ ਰਸਦਾਇਕ ਵਿਸ਼ਿਆਂ 'ਤੇ ਬੜੀ ਦਲੇਰੀ ਨਾਲ ਆਪਣੇ ਖਿਆਲ ਪ੍ਰਗਟ ਕੀਤੇ ਹਨ। ਸਿੱਖ ਧਰਮ ਦਾ 'ਗੁਰੂ ਜੋਤਿ ਦੀ ਏਕਤਾ' ਦਾ ਸਿਧਾਂਤ ਉਨ੍ਹਾਂ ਦੀ ਬਾਣੀ ਤੋਂ ਵੀ ਪੁਸ਼ਟ ਹੁੰਦਾ ਹੈ ਕਿ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤ ਹੀ ਸਨ।[੮]

ਜਿੱਥੇ ਤਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਰੀਰਿਕ ਅਤੇ ਆਤਮਿਕ ਦਰਸ਼ਨ ਦੀ ਪੇਸ਼ਕਾਰੀ ਦਾ ਸਰੋਕਾਰ ਹੈ ਤਾਂ ਇਸ ਦੀ ਪ੍ਰਮਾਣਿਕ ਗਵਾਹੀ ਖ਼ਾਲਸਾ ਸਮਾਚਾਰ ਵਿੱਚਲੇ ਅੱਖੀਂ ਡਿੱਠੇ ਵਾਕਿਆਤਾਂ 'ਚੋਂ, ਜੋ ਕਿਸੇ ਇਤਿਹਾਸਿਕ ਗ੍ਰੰਥ ਦਾ ਹਿੱਸਾ ਨਹੀਂ ਬਣ ਸਕੇ, ਮਿਲਦੀ ਹੈ। ਇਤਿਹਾਸਿਕ ਖੋਜ ਦਾ ਇਕ ਅਹਿਮ ਸਾਧਨ ਅੱਖੀਂ ਡਿੱਠੀਆਂ, ਹੱਡ ਬੀਤੀਆਂ ਗਵਾਹੀਆਂ ਨੂੰ ਮੰਨਿਆ ਜਾਂਦਾ ਹੈ। ਪਰ ਜਦੋਂ ਇਹ ਗੁਰੂ ਸਾਹਿਬਾਨ ਦੇ ਜੀਵਨ ਨਾਲ ਸੰਬੰਧਿਤ ਹੋਣ ਤਾਂ ਇਨ੍ਹਾਂ ਦੀ ਅਹਿਮੀਅਤ ਹੋਰ ਵੀ ਵਧ ਜਾਂਦੀ ਹੈ। ਖ਼ਾਲਸਾ ਸਮਾਚਾਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਬੰਧੀ ਇਕ ਅਜਿਹੀ ਘਟਨਾ ਅੰਕਿਤ ਹੈ, ਜੋ ੧੧੫ ਸਾਲ ਦੀ ਉਮਰ ਦੇ ਇਕ ਨਿਹੰਗ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਸੁਣਾਈ ਸੀ। ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕੀਤੇ ਸਨ। ਇਸ ਅੱਖੀਂ ਡਿੱਠੀ ਜਾਣਕਾਰੀ ਅਨੁਸਾਰ ਗੁਰੂ ਸਾਹਿਬ ਦਾ ਸਰੀਰ ਲੰਮਾ ਅਤੇ ਪਤਲਾ ਸੀ, ਪਰ ਬਲਕਾਰ ਬੇਅੰਤ ਸੀ। ਅੱਖਾਂ ਦਾ ਤੇਜ਼ ਅਝੱਲ ਸੀ ਅਤੇ ਚਰਨਾਂ ਵਿਚ ਕੋਈ ਐਸੀ ਤਾਕਤ ਸੀ ਕਿ ਮੱਥਾ ਟੇਕਣ ਸਮੇਂ ਜਦੋਂ ਸਿਰ ਚਰਨਾਂ ਨੂੰ ਛੂੰਹਦਾ ਸੀ ਤਾਂ ਸਰੀਰ ਵਿਚ ਬਿਜਲੀ ਵਰਗੀ ਲਹਿਰ ਪੈਦਾ ਹੁੰਦੀ ਸੀ ਅਤੇ ਕੋਈ ਅਜਿਹੀ ਝਰਨਾਹਟ ਛਿੜਦੀ ਸੀ, ਜਿਸ ਤੋਂ ਇਉਂ ਜਾਪਦਾ ਸੀ ਕਿ ਜਿਸ ਸਰੀਰ ਨਾਲ ਅਸੀਂ ਛੋਹੇ ਹਾਂ ਉਹ ਬਿਜਲਈ ਹੈ, ਕਿਸੇ ਸਧਾਰਨ ਮਨੁੱਖ ਦਾ ਨਹੀਂ।[੯]

ਖ਼ਾਲਸਾ ਸਮਾਚਾਰ ਅਨੁਸਾਰ ਜੁਗਾਂ-ਜੁਗਾਂ ਦੇ 'ਆਦਮੀ ਸੁਖੀ ਕਿਵੇਂ ਹੋਵੇ ?' ਅਤੇ 'ਰਾਜ ਜਾਂ ਰਾਜਾ ਕਿਹੋ ਜਿਹਾ ਹੋਵੇ'? ਸਵਾਲਾਂ ਦਾ ਉੱਤਰ ਅਤੇ ਸਮਾਧਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਰਸ਼ੀ ਚਰਿੱਤਰ ਦਰਸਾਉਂਦਾ ਹੈ। ਭਾਵੇਂ ਇਨ੍ਹਾਂ ਸਵਾਲਾਂ ਦੇ ਜਵਾਬ ਦੁਨੀਆ ਆਧੁਨਿਕ ਸਿਧਾਂਤਾਂ, ਅਕਲੀ ਦਾਅ-ਪੇਚਾਂ, ਜੰਗਾਂ-ਯੁੱਧਾਂ ਆਦਿ ਵਿਚ ਲੱਭ ਰਹੀ ਹੈ। ਪ੍ਰੰਤੂ ਇਸ ਦਾ ਜਵਾਬ ਵੀ ਸਵਾਲ ਵਾਂਗ ਵੈਸਾ ਹੀ ਸਾਦਾ ਤੇ ਪੁਰਾਣਾ ਹੈ। ਬਸ ਇਸ ਦਾ ਜਵਾਬ ਇੱਕੋ ਹੈ ਕਿ ਜਦ ਤਕ ਆਦਮੀ ਆਪੇ ਵਿਚ ਰਾਮ ਰਸਿਕ ਹੋ ਕੇ ਨਾ ਜੀਵੇ ਅਤੇ ਸੁਰਤਿ ਸਿਧੀ ਆਪੇ ਵਿਚ ਸੁਰਜੀਤ ਨਾ ਹੋਵੇ ਤਦ ਤਕ ਉਕਤ ਸਵਾਲਾਂ ਦਾ ਜਵਾਬ ਨਾ ਹੋਇਆ, ਨਾ ਹੈ ਅਤੇ ਨਾ ਹੋਣਾ ਹੈ। ਇਸ ਤੋਂ ਬਿਨਾ ਆਦਮੀ ਦਾ ਅੰਤਰ ਆਤਮਾ ਜੀਅ ਨਹੀਂ ਸਕਦਾ, ਜੇ ਅੰਦਰ ਦਾ ਆਦਮੀ ਨਾ ਜੀਵਿਆ ਤਾਂ ਸੁਖ ਕਿੱਥੇ ? ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਏ ਵਿਚ ਇਸ ਆਉਣ ਵਾਲੇ ਪੂਰਨਤਾ ਦੇ ਸਮੇਂ ਦਾ ਇਕ ਹੋਈ ਮਨੁੱਖ ਜਾਤੀ ਦੇ ਸੁਖ ਰਾਜ ਦਾ ਆਦਰਸ਼ ਆਪ ਮੁਹਾਰਾ ਉਗਮਿਆ ਸੀ। ਰਾਜ ਪ੍ਰਣਾਲੀ ਜਿਹੜੀ ਵੀ ਹੋਵੇ ਕੋਈ ਅਰਥ ਨਹੀਂ ਰੱਖਦੀ ਚਾਹੇ ਲੋਕਤੰਤਰੀ ਵੀ ਕਿਉਂ ਨਾ ਹੋਵੇ, ਜੇ ਰਾਜਾ ਅਤੇ ਰਾਜ ਦਾ ਆਦਰਸ਼ ਹੀ

ਸਾਫ਼ ਤੇ ਸਪਸ਼ਟ ਨਹੀਂ।[੧੦] ਇਸ ਸੰਦਰਭ ਵਿਚ ਖਾਲਸਾ ਸਮਾਚਾਰ ਰਾਜਾ ਅਤੇ ਉਸ ਦੇ ਕੰਮਾਂ ਨੂੰ ਪਰਿਭਾਸ਼ਿਤ ਅਤੇ ਨਿਸ਼ਚਿਤ ਕਰਦਾ ਹੈ ਕਿ ਰਾਜਾ ਓਹ ਹੈ ਜੋ ਇਕ ਨਦਰ ਵਿਚ ਵਿੱਦਿਆ, ਰਾਗ, ਕੋਮਲ ਹੁਨਰ, ਜੀਨੀਅਸ, ਅੰਤਰਯਾਮਤਾ ਦੇ ਸਕੇ। ਰਾਜੇ ਦਾ ਕੰਮ ਹੈ ਸਭ ਨੂੰ ਬਿਨ ਪੁੱਛੇ ਸਭ ਕੁਝ ਦੇਣਾ, ਜੋ ਕੁਝ ਉਹ ਧੁਰ ਸੋਮੇ ਨਾਲ ਜੁੜ ਕੇ ਜਿੱਥੇ ਵੰਡਣਾ ਅਮੁਕ ਹੈ ਤੇ ਅਗੰਮ ਦਾ ਪਰਵਾਹ ਹੈ, ਪ੍ਰਾਪਤ ਕਰਦਾ ਹੈ। ਉਕਤ ਪਰਉਪਕਾਰਾਂ ਉੱਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੱਚੀ ਪਾਤਸ਼ਾਹੀ ਦੀ ਨੀਂਹ ਰੱਖੀ। ਪੰਜ ਪਿਆਰੇ ਚੁਣੇ, ਸਜਾਏ। ਖਾਲਸਾ ਸਮਾਚਾਰ ਅਨੁਸਾਰ ਖਾਲਸੇ ਦੀ ਸਾਜਨਾ ਨੂੰ ਡੈਮੋਕ੍ਰੇਸੀ ਆਧਾਰਿਤ ਦਰਸਾਉਣਾ ਸਿਰੇ ਦੀ ਅਗਿਆਨਤਾ ਹੈ। ਇਹ ਤਾਂ ਗੁਰੂ ਦਾ ਖਾਲਸਾ ਹੈ, ਜਿਹੜਾ ਗੁਰੂ ਨੇ ਬਖਸ਼ ਕੇ, ਚੁਣ ਕੇ, ਸਾਜ ਕੇ ਆਪਣਾ ਕੀਤਾ। ਖਾਲਸਾ ਸਮਾਚਾਰ ਦੇ ਸ਼ਬਦਾਂ ਵਿਚ:

"ਲੋਕਾਂ ਦੀ ਚੋਣ ? ਨੈਣ ਹੀਨਾਂ ਦੀ ਚੋਣ ? ਇਹ ਗਯਾਨ ਭਰੀ ਅੰਨ੍ਹੀ ਗੱਲ ਹੈ, ਜਿਹੜੇ ਕਹਿੰਦੇ ਹਨ ਖਾਲਸਾ ਸਤਿਗੁਰਾਂ ਨੇ ਅੱਜ ਕੱਲ੍ਹ ਦੀ ਡੈਮੋਕ੍ਰੈਸੀ ਪਰ ਕਾਇਮ ਕੀਤਾ। ਖਾਲਸਾ ਤਾਂ ਗੁਰੂ ਕਾ ਖਾਲਸਾ ਹੈ, ਗੁਰੂ ਨੇ ਬਖਸ਼ ਕੇ, ਚੁਣ ਕੇ, ਸਾਜ ਕੇ ਆਪਣਾ ਕੀਤਾ। ਪਹਿਲੇ ਆਪਣੇ ਨਦਰ ਨਾਲ ਮਨੁੱਖ ਦੀ ਜ਼ੈਹਰੀਲੀ ਸ਼ਖਸੀਅਤ ਦਾ ਜ਼ਹਰ ਸਾੜਿਆ ਤੇ ਫਿਰ ਸਤਸੰਗ ਵਿਚ ਇਕ ਸਤਸੰਗ ਰਾਜ ਦੀ ਨੀਂਹ ਰੱਖੀ... ।"[੧੧]

ਖਾਲਸਾ ਸਮਾਚਾਰ ਨੇ ਸਮਰਾਟ ਅਸ਼ੋਕ, ਬਿਕਰਮਾਦਿਤ, ਅਕਬਰ ਅਤੇ ਔਰੰਗਜ਼ੇਬ ਦੇ ਰਾਜ ਸੱਤਾ ਦੇ ਉਦੇਸ਼ਾਂ ਤੇ ਰਾਜ ਪ੍ਰਣਾਲੀਆਂ ਦੇ ਦੋਸ਼ਪੂਰਣ ਨਤੀਜਿਆਂ[੧੨] ਕਾਰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਜੁਗੋ ਜੁਗ ਅਟੱਲ ਸੱਚੀ ਪਾਤਸ਼ਾਹੀ ਦਾ ਹੀ ਚਿਰਸਥਾਈ ਚੱਲ ਸਕਣਾ ਅਤੇ ਕਾਇਮ ਰਹਿਣਾ ਦਰਸਾਇਆ ਹੈ। ਉਕਤ ਰਾਜਿਆਂ ਦੀ ਅਸਥਿਰ ਰਾਜਾਸ਼ਾਹੀ ਦੇ ਪ੍ਰਸੰਗ ਵਿਚ ਪੂਰਬ ਅਤੇ ਪੱਛਮ ਦੀ ਰਾਜਸੀ ਗਿਰਾਵਟ ਨੂੰ ਨਿਮਨ ਸ਼ਬਦਾਂ ਵਿਚ ਬਿਆਨ ਕੀਤਾ ਹੈ :

*ਰੋਮ ਨਾ ਰਿਹਾ, ਕਾਰਣ ਭੋਗੀ ਸਨ।*
*ਹਿੰਦੂ ਨਾ ਰਿਹਾ, ਕਾਰਣ ਜੋਗੀ ਸਨ।*[੧੩]

ਭਾਰਤੀ ਅਜ਼ਾਦੀ ਅੰਦੋਲਨ ਦੌਰਾਨ ਵਿਦੇਸ਼ੀ ਅਤੇ ਸਵਦੇਸ਼ੀ ਰਾਜ ਪ੍ਰਬੰਧ ਵਿਚਲੀ ਕਸ਼ਮਕਸ਼ ਦੇ ਪ੍ਰਤੀਕਰਮ ਵਜੋਂ ਖਾਲਸਾ ਸਮਾਚਾਰ ਦਾ ਮਤ ਹੈ ਕਿ ਰਾਜ ਕੋਈ ਵੀ ਹੋਵੇ ਰੱਯਤ ਦਾ ਨਪੀੜਿਆ ਜਾਣਾ ਯਕੀਨੀ ਹੈ ਕਿਉਂਕਿ ਮਨੁੱਖੀ ਮਰਜ ਰੂਹਾਨੀ ਹੈ। ਦਾਰਸ਼ਨਿਕ ਸ਼ਬਦਾਂ ਵਿਚ ਰਾਜ ਸੱਤਾ ਦਾ ਸਰੋਕਾਰ ਆਤਮ ਪਰਕ ਹੈ। ਮਨੁੱਖ ਦੀ ਆਤਮਿਕ ਦ੍ਰਿਸ਼ਟੀ ਸ਼ੁਧ ਅਤੇ ਅਮੀਰ ਹੋਣ 'ਤੇ ਹੀ ਮਨੁੱਖਤਾ ਦੀ ਖੈਰ ਹੈ। ਇਸ ਨੁਕਤੇ ਤੋਂ ਸੱਚੀ ਸੁੱਚੀ ਪਾਤਸ਼ਾਹੀ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਕਰ ਦਿਖਾਈ ਅਤੇ ਇਹ ਸ਼ੁਧਤਾ ਤੇ ਅਮੀਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਬਾਟੇ ਦੀ ਪਾਹੁਲ ਦੁਆਰਾ ਸਿੱਖਾਂ ਨੂੰ ਪ੍ਰਦਾਨ ਕੀਤੀ ਸੀ। ਗੁਰਸਿੱਖ ਨੇ ਅੰਮ੍ਰਿਤ ਛਕ ਕੇ ਆਪਣੇ ਅੰਦਰ ਗੁਰੂ ਰਾਜ ਕਾਇਮ ਕਰ ਕੇ ਮਨੁੱਖੀ ਏਕਤਾ ਆਧਾਰਿਤ ਸੱਚ ਦਾ ਰਾਜ ਕਾਇਮ ਕਰਨਾ ਹੈ ਅਤੇ ਗੁਰੂ ਕਲਗੀਧਰ ਨੇ ਮਨੁੱਖ ਦੇ ਦਿਲ 'ਤੇ ਬੈਠ ਕੇ ਰਾਜ ਕਰਨਾ ਹੈ। ਖਾਲਸਾ ਸਮਾਚਾਰ ਦੀ

ਇਹ ਪੇਸ਼ੀਨਗੋਈ ਹੈ ਕਿ ਰਾਜਨੀਤੀ ਦਾ ਅੰਤਿਮ ਆਦਰਸ਼ ਸਾਦੀ, ਅਕਹਿ ਅਤੇ ਦੁਰਲੱਭ ਸੱਚੀ ਪਾਤਸ਼ਾਹੀ ਦੂਰ ਹੁੰਦਿਆਂ ਵੀ ਨੇੜੇ ਹੈ।[੧੪]

ਖਾਲਸਾ ਸਮਾਚਾਰ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਪੁਰਬ 'ਤੇ ਭਾਈ ਨੰਦ ਲਾਲ ਜੀ ਨੂੰ ਅੱਖੀਂ ਡਿੱਠਾ ਇਤਿਹਾਸਕਾਰ ਦੱਸਦਿਆਂ, ਉਨ੍ਹਾਂ ਦੁਆਰਾ ਦਸਮ ਗੁਰੂ ਦੇ ਲਿਖੇ ਜੀਵਨ-ਇਤਿਹਾਸ ਦੇ ਕੁਝ ਅੰਸ਼ਾਂ ਨੂੰ ਇਕ ਵੱਡੇ ਲੇਖ ਰਾਹੀਂ ਪ੍ਰਕਾਸ਼ਿਤ ਕੀਤਾ। ਭਾਵੇਂ ਕਈ ਇਤਿਹਾਸਕਾਰਾਂ ਨੇ ਆਪਣੀਆਂ ਲਿਖਤਾਂ ਵਿਚ ਗੁਰੂ ਸਾਹਿਬ ਦਾ ਇਤਿਹਾਸ ਉਕਰਿਆ ਹੈ, ਪਰ ਜੋ ਭਾਈ ਸਾਹਿਬ ਨੇ ਲਿਖਿਆ ਹੈ ਉਹ ਸਾਰਿਆਂ ਨਾਲੋਂ ਪ੍ਰਮਾਣਿਕ ਅਤੇ ਵਿਲੱਖਣ ਕਿਹਾ ਜਾ ਸਕਦਾ ਹੈ। ਇਸ ਦਾ ਇਕ ਕਾਰਨ ਇਹ ਹੈ ਕਿ ਭਾਈ ਸਾਹਿਬ ਗੁਰੂ ਜੀ ਦੇ ਸਮਕਾਲੀ ਸਨ, ਦੂਸਰਾ ਇਹ ਉਨ੍ਹਾਂ ਵਿਅਕਤੀਆਂ ਵਿੱਚੋਂ ਇਕ ਹਨ, ਜਿਨ੍ਹਾਂ ਨੂੰ ਗੁਰੂ ਸਾਹਿਬ ਦੀ ਸੰਗਤ ਵਧੇਰੇ ਕਰੀਬ ਰਹਿ ਕੇ ਕਰਨ ਦਾ ਮੌਕਾ ਪ੍ਰਾਪਤ ਹੋਇਆ। ਭਾਈ ਸਾਹਿਬ ਦੁਆਰਾ ਗੁਰੂ ਸਾਹਿਬ ਦੀ ਉਸਤਤੀ ਲਿਖਣ ਦੀ ਪ੍ਰਕ੍ਰਿਤੀ ਇਹ ਹੈ ਕਿ ਉਨ੍ਹਾਂ ਅਜਿਹਾ ਇਤਿਹਾਸਿਕ ਨਜ਼ਰੀਏ ਤੋਂ ਨਹੀਂ ਲਿਖਿਆ, ਇਕ ਮੁਰੀਦ ਦੇ ਰੂਪ ਵਿਚ ਉਸਤਤ ਕਰਦਿਆਂ ਉਨ੍ਹਾਂ ਨੇ ਦਸਮ ਗੁਰੂ ਦੇ ਆਤਮਿਕ ਗੁਣਾਂ ਨੂੰ ਹੀ ਕਲਮਬੰਦ ਕੀਤਾ ਹੈ। ਖਾਲਸਾ ਸਮਾਚਾਰ ਦੀ ਦ੍ਰਿਸ਼ਟੀ ਵਿਚ ਭਾਈ ਨੰਦ ਲਾਲ ਜੀ ਦੀ ਗਵਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਬੰਧੀ ਸਾਰੇ ਇਤਿਹਾਸਾਂ ਤੋਂ ਪ੍ਰਮਾਣਿਕ ਹੈ। ਇਸੇ ਕਰਕੇ ਭਾਈ ਨੰਦ ਲਾਲ ਜੀ ਦੀ ਆਮ ਤੁਲਨਾ ਨਹੀਂ ਕੀਤੀ ਜਾ ਸਕਦੀ। ਖਾਲਸਾ ਸਮਾਚਾਰ ਦੇ ਸ਼ਬਦਾਂ ਵਿਚ:

"ਭਾਈ ਨੰਦ ਲਾਲ ਦਾ ਸਿੱਖ ਹੋਣਾ, ਇਕ ਆਮ ਆਦਮੀ ਦਾ ਸਿੱਖ ਹੋਣਾ ਨਹੀਂ, ਭਾਈ ਨੰਦ ਲਾਲ ਦੀ ਕੁਰਬਾਨੀ ਇਕ ਆਮ ਆਦਮੀ ਦੀ ਕੁਰਬਾਨੀ ਨਹੀਂ, ਭਾਈ ਨੰਦ ਲਾਲ ਦਾ ਪ੍ਰੇਮ ਆਮ ਮੋਹ ਨਹੀਂ, ਓਹਨਾਂ ਦੀ ਸਿੱਖੀ ਇਕ ਕਾਮਲ ਉਗਾਹੀ ਹੈ ਜੋ ਇਤਹਾਸਕ ਤ੍ਰੀਕੇ ਤੇ ਪੱਥਰ ਲੀਕ ਵਾਂਗ ਦਿਲਾਂ ਪਰ ਸਿੱਕਾ ਬਿਠਾਂਦੀ ਹੈ ਕਿ ਗੁਰੂ ਸਾਹਿਬ ਜੀ ਕਮਾਲ ਦਰਜੇ ਦੇ ਮਹਾਂਪੁਰਖ ਸੇ।"[੧੫]

ਸਰ ਰਾਬਿੰਦਰ ਨਾਥ ਟੈਗੋਰ ਅਤੇ ਪ੍ਰੋਫੈਸਰ ਜਾਧੂ ਨਾਥ ਸਰਕਾਰ ਦੀਆਂ ਗੁਰੂ ਸਾਹਿਬਾਨ ਪ੍ਰਤੀ ਸਿਧਾਂਤਕ ਤੇ ਇਤਿਹਾਸਿਕ ਪੱਖ ਤੋਂ ਅਗਿਆਨਪੂਰਨ ਲਿਖਤਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਾਰਗ ਤੋਂ ਉਲਟ ਲੜਾਕੂ ਸਿਪਾਹੀਆਂ ਦੀ ਸ਼੍ਰੇਣੀ ਦਾ ਉਦਗਮ ਕੀਤਾ, ਦਾ ਜਵਾਬ ਦਿੰਦਿਆਂ ਪ੍ਰੋ. ਪੂਰਨ ਸਿੰਘ ਨੇ 'ਸਿੱਖ ਗੁਰੂ ਸਾਹਿਬਾਂ ਪਰ ਅਨਹੋਏ ਵਾਰ' ਸਿਰਲੇਖ ਹੇਠ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ *ਜੋਤਿ ਓਹਾ ਜੁਗਤਿ ਸਾਇ* ਦੇ ਸਿਧਾਂਤ ਮੂਜਬ ਸੰਤ ਤੇ ਸਿਪਾਹੀ, ਗ੍ਰੰਥ ਤੇ ਪੰਥ, ਦੇਗ-ਤੇਗ ਆਦਿ ਦੋ ਧਾਰਾਵੀ ਇਕ ਆਦਰਸ਼ ਵਾਲੇ ਮੁੱਦਿਆਂ 'ਤੇ ਭਰਪੂਰ ਚਾਨਣਾ ਪਾਇਆ ਹੈ।[੧੬] ਉਕਤ ਗ਼ੈਰ-ਸਿੱਖ ਵਿਦਵਾਨਾਂ ਦੇ ਸੰਦਰਭ ਵਿਚ ਸਿੱਖਾਂ ਨੂੰ ਕੂੜੀ ਰੈਸ਼ਨਲਿਜ਼ਮ ਤੋਂ ਵੀ ਖ਼ਬਰਦਾਰ ਕੀਤਾ ਗਿਆ ਹੈ।

ਇਸ ਤਰ੍ਹਾਂ ਖਾਲਸਾ ਸਮਾਚਾਰ ਆਧਾਰਿਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਬਹੁਪੱਖੀ ਚਿਤਰਣ ਉਪਰੋਕਤ ਜਾਣਕਾਰੀ ਅਤੇ ਸੂਚਨਾ ਨਾਲ ਕੀਤਾ ਗਿਆ ਹੈ।

ਖਾਲਸਾ ਸਮਾਚਾਰ ਦੇ ਅੰਕਾਂ ਵਿਚ ਖਾਸ ਤੌਰ 'ਤੇ ਭਾਈ ਵੀਰ ਸਿੰਘ ਅਤੇ ਪ੍ਰੋ. ਪੂਰਨ ਸਿੰਘ ਦੀਆਂ ਲਿਖਤਾਂ ਗੁਰਪੁਰਬ ਦੇ ਅਵਸਰ ਵੇਲੇ ਪ੍ਰਕਾਸ਼ਿਤ ਹੁੰਦੀਆਂ ਸਨ। ਇਹ ਦੋਵੇਂ ਵਿਦਵਾਨ ਤੇ ਸਾਹਿਤਕਾਰ ਸਿੰਘ ਸਭਾ ਲਹਿਰ ਦੇ ਵਾਤਾਵਰਨ ਵਿਚ ਪੂਰੀ ਤਰ੍ਹਾਂ ਭਿੱਜੇ ਹੋਏ ਸਨ, ਜਦੋਂ ਸਿੱਖ ਧਰਮ ਅੰਦਰੂਨੀ ਗਿਰਾਵਟ ਅਤੇ ਬਹਿਰੂਨੀ ਹਮਲਿਆਂ ਦਾ ਸ਼ਿਕਾਰ ਸੀ। ਉਸ ਦੌਰ ਵਿਚ ਵੀ ਉਕਤ ਵਿਦਵਾਨਾਂ ਨੇ ਗੁਰ ਇਤਿਹਾਸ ਅਤੇ ਸਿੱਖ ਇਤਿਹਾਸ ਦੀ ਸ਼ੁਧ ਪੇਸ਼ਕਾਰੀ ਦਾ ਬੀੜਾ ਚੁਕਿਆ ਅਤੇ ਐਨ ਗੁਰਮਤਿ ਆਸ਼ੇ ਅਨੁਕੂਲ ਇਤਿਹਾਸਿਕ ਪੇਸ਼ਕਾਰੀ ਲਈ ਮਾਰਗ-ਦਰਸ਼ਨ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਮੂਹਿਕ ਚਿਤਰਣ ਸੰਬੰਧੀ ਉਕਤ ਲਿਖਤਾਂ ਵਿਚ ਤਵਾਰੀਖੀ ਤੱਥਾਂ ਅਤੇ ਘਟਨਾਵਾਂ 'ਤੇ ਜ਼ਿਆਦਾ ਬਲ ਨਾ ਦਿੰਦਿਆਂ ਗੁਰੂ ਜੀ ਦੇ ਆਤਮਿਕ ਤੇ ਪਰਮਾਰਥਕ ਕੌਤਕਾਂ ਤੋਂ ਸਰਵਥਾ ਸੇਧ ਲੈਣ ਦੇ ਮੰਤਵ ਨਾਲ ਗੁਰੂ ਸਾਹਿਬ ਦਾ ਚਿਤਰਣ ਕੀਤਾ ਗਿਆ ਹੈ।

**ਹਵਾਲੇ ਅਤੇ ਟਿੱਪਣੀਆਂ**


੧. *ਖਾਲਸਾ ਸਮਾਚਾਰ*, ੧੩ ਜੂਨ, ੧੯੧੨, ਪੰਨਾ-੪

੨. *-ਉਹੀ-*, ੬ ਜੂਨ, ੧੯੧੨, ਪੰਨਾ-੪ ; ੧੩ ਜੂਨ ੧੯੧੨, ਪੰਨਾ-੪ ; ੨੦ ਜੂਨ ੧੯੧੨, ਪੰਨਾ-੪

੩. *-ਉਹੀ-*, ੧੩ ਜੂਨ, ੧੯੧੨, ਪੰਨਾ-੪

੪. *-ਉਹੀ-*, ੧੩ ਜੂਨ, ੧੯੧੨, ਪੰਨਾ-੪

੫. *-ਉਹੀ-*, ਓਹ ਬ੍ਰਹਮ ਗਿਆਨੀ ਜੋ ਸਾਰਿਆਂ ਨੂੰ ਇੱਕੋ ਜਿਹਾ ਪਿਆਰ ਕਰਨ, ਨਿਥਾਵਿਆਂ ਨੂੰ ਥਾਂ ਦੇਣ, ਘ੍ਰਿਣਾ ਦੇ ਸ਼ਿਕਾਰਾਂ ਨੂੰ ਆਪਣਾ ਬਣਾਉਣ ਅਤੇ ਮਜ਼ਲੂਮਾਂ ਤੇ ਅਨਾਥਾਂ ਨੂੰ ਸਹਾਇਤਾ ਦੇਣ ਲਈ ਸੁਤੇ ਹੀ ਤਿਆਰ ਰਹਿਣ।

੬. *-ਉਹੀ-*, ੨੦ ਜੂਨ, ੧੯੧੨, ਪੰਨਾ-੪

੭. *-ਉਹੀ-*, ੨੦ ਜੂਨ ੧੯੧੨, ਪੰਨਾ-੪

੮. *-ਉਹੀ-*, ੨੦ ਜੂਨ, ੧੯੧੨, ਪੰਨਾ-੪

੯. *-ਉਹੀ-*, ੫ ਜਨਵਰੀ, ੧੯੨੨, ਪੰਨਾ-੨ ; ਇਹ ਵਾਰਤਾ ਭਾਈ ਪ੍ਰਭ ਦਿਆਲ ਵਕੀਲ ਪਿਸ਼ੌਰ ਦੁਆਰਾ ਸੁਣਾਈ ਗਈ ਸੀ, ਜੋ ਉਹਨਾਂ ਨੂੰ ਚਿਲਾਸ ਵਿਚ ਇਕ ਪਠਾਣ ਨੇ ਸੁਣਾਈ ਸੀ ਜਿਸਦਾ ਬਾਬਾ ਮਹਾਰਾਜਾ ਰਣਜੀਤ ਸਿੰਘ ਕੋਲ ਨੌਕਰ ਸੀ ਅਤੇ ਉਹ ਅਕਸਰ ਹੀ ਇਹ ਵਾਰਤਾ ਸੁਣਾਇਆ ਕਰਦਾ ਸੀ, ਕਿ ਇਕ ਵਾਰ ਮਹਾਰਾਜਾ ਰਣਜੀਤ ਸਿੰਘ ਕੀਰਤਨ ਸੁਣ ਕੇ ਉਠੇ ਤਾਂ ਹੁਕਮ ਕੀਤਾ ਕਿ ਮੇਰੇ ਰਾਜ ਵਿੱਚੋਂ ਕੋਈ ਸਿੰਘ ਲੱਭੋ, ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕੀਤੇ ਹੋਣ ਤਾਂ ਪੂਰੀ ਤਲਾਸ਼ ਕਰਨ ਉਪਰੰਤ ਇਹ ਨਿਹੰਗ ਸਿੰਘ (ਨਾਂ ਅਤੇ ਹੋਰ ਵੇਰਵਾ ਨਹੀਂ) ਲੱਭਿਆ। ਗੁਰੂ ਜੀ ਦੇ ਸੁੰਦਰ ਤੇ ਤੇਜਵਾਨ ਸਰੂਪ ਬਾਬਤ ਭਾਈ ਨੰਦ ਲਾਲ ਜੀ ਵੀ ਫੁਰਮਾਉਂਦੇ ਹਨ ; ਬਾ ਦੀਦਹ ਖ਼੍ਵਾਬ ਨਾਕ ਚੂੰ ਬੇਰੂੰ ਬਰਾਮ ਦੀ। ਸ਼ਰਮਿੰਦਹ ਗਸਤ ਅਜ਼ ਰੁਖੇ ਤੋ ਆਫਤਾਬੇ ਸੁਬਹ।(*ਖਾਲਸਾ ਸਮਾਚਾਰ*, ੨੫ ਦਸੰਬਰ ੧੯੧੩, ਪੰਨਾ-੩)

੧੦. *-ਉਹੀ-*, ੧੩ ਜਨਵਰੀ, ੧੯੨੧, ਪੰਨਾ-੪ ; ਇਸ ਪ੍ਰਸੰਗ ਵਿਚ ਜਾਰ ਦੀ ਬਾਦਸ਼ਾਹੀ, ਅਮਰੀਕਾ ਤੇ ਫਰਾਂਸ ਦੀ ਰੀਪਬਲਿਕ ਪ੍ਰਣਾਲੀ, ਰੋਮਨ ਰਾਜ, ਲੈਨਿਨ ਦੀ ਬੋਲਸ਼੍ਵਿਜ਼ਮ ਆਦਿ ਦਾ ਉਲੇਖ ਕੀਤਾ ਗਿਆ ਹੈ।

੧੧. *-ਉਹੀ-*, ੧੩ ਜਨਵਰੀ, ੧੯੨੧ ਪੰਨਾ-੪

੧੨. -ਉਹੀ-, ੧੨ ਜਨਵਰੀ, ੧੯੨੧, ਪੰਨਾ-੪ ; ਅਸ਼ੋਕ ਦਾ ਆਟੋਕ੍ਰੇਟ (ਖੁਦਸਰ) ਹੋਣਾ, ਬਿਕਰਮਾਦਿਤਾ ਦਾ ਨਿਰਾ ਰਸ ਪਾਰਖੀ ਹੋਣਾ ਤੇ ਕਰਤਾਰ ਪਾਰਖੀ ਨਾ ਹੋਣਾ, ਅਕਬਰ ਦਾ ਚਮਕਦੇ ਅਹੰਕਾਰੀ ਤੇ ਲੁਕਵਾਂ ਖੁਦਪ੍ਰਸਤ ਹੋਣਾ, ਔਰੰਗਜ਼ੇਬ ਦਾ ਕੇਵਲ ਇਕ ਇਸਲਾਮ ਜਾਤੀ ਦੇ ਰਾਜ ਦਾ ਸੁਪਨਾ ਲੈਣ ਦੇ ਨੁਕਸ ਸਨ।

੧੩. *-ਉਹੀ-*, ੧੨ ਜਨਵਰੀ, ੧੯੨੧, ਪੰਨਾ-੪

੧੪.*-ਉਹੀ-*, ੧੨ ਜਨਵਰੀ, ੧੯੨੧, ਪੰਨਾ-੫

੧੫. *-ਉਹੀ-*, ੨੫ ਦਸੰਬਰ, ੧੯੧੩, ਪੰਨਾ-੨

੧੬. *ਖਾਲਸਾ ਸਮਾਚਾਰ*, ੨੩ ਨਵੰਬਰ, ੧੯੧੬, ਪੰਨਾ-੪

# ਸ਼ਸ਼ੀ ਬੰਸ ਬਿਨੋਦ ਗ੍ਰੰਥ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ

*-ਬੀਬੀ ਜਤਿੰਦਰ ਕੌਰ**

ਸ਼ਸ਼ੀ ਬੰਸ ਬਿਨੋਦ ਗ੍ਰੰਥ ਕਵੀ ਗਣੇਸ਼ਾ ਸਿੰਘ ਦੁਆਰਾ ਰਚੀ ਹੋਈ ਰਚਨਾ ਹੈ। ਕਵੀ ਗਣੇਸ਼ਾ ਸਿੰਘ ਦਾ ਜਨਮ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵੰਸ਼ ਵਿਚ ਹੋਇਆ। ਉਨ੍ਹਾਂ ਦੀਆਂ ਆਪਣੀਆਂ ਰਚਨਾਵਾਂ ਵਿੱਚੋਂ ਉਨ੍ਹਾਂ ਦੇ ਜੀਵਨ ਸੰਬੰਧੀ ਕਈ ਵੇਰਵੇ ਪ੍ਰਾਪਤ ਹੁੰਦੇ ਹਨ। ਕਵੀ 'ਗੁਰੂ ਨਾਨਕ ਸੂਰਜੋਦੇ ਜਨਮ ਸਾਖੀ[੧]'ਵਿਚ ਲਿਖਦੇ ਹਨ:

*ਗੁਰ ਨਾਨਕ ਸੁਤ ਸਿਰੀ ਚੰਦ ਲਖਮੀਸੁਚੰਦ ਗਨ।*
*ਲਖਮਿ ਚੰਦ ਕੇ ਧਰਮ ਚੰਦ ਤਿਹ ਮਾਨਕ ਸਸਿ ਭਨ।*
*ਤਾਹਿ ਦਤਾਰ ਮਯੰਕ ਤਾਹਿ ਤਾਰਾ ਸਸਿ ਜਾਨੋ।*
*ਦੁਨੀਚੰਦ ਕੈ ਰਾਮ ਕੌਰ ਤਿਹ ਅਰਜਨ ਮਾਨੋ।*
*ਗੁਰ ਦਹਰ ਦਾਸ ਤਾਕੇ ਭਏ ਤਿਹ ਸ੍ਰੀ ਗੰਡਾ ਸਿੰਘ ਬਰ।*
*ਪੁਨ ਤਿਹ ਸੁਤ ਕਵੀ ਗਣੇਸ ਸਿੰਘ ਨਮੋ ਸਬਨ ਕਰ ਜੋਰ ਕਰ॥੧੫॥*

ਕਵੀ ਗਣੇਸ਼ਾ ਸਿੰਘ ਸੰਸਕ੍ਰਿਤ, ਫ਼ਾਰਸੀ, ਪੰਜਾਬੀ ਅਤੇ ਹਿੰਦੀ ਦੇ ਵਿਦਵਾਨ ਸਨ। ਉਨ੍ਹਾਂ ਦਾ ਕਾਲ ਲੱਗਭਗ ਸੰਮਤ ੧੮੯੦ ਤੋਂ ੧੯੬੫ ਤਕ ਦਾ ਅਨੁਮਾਨਿਤ ਹੈ।[੨]

**ਰਚਨਾਵਾਂ:** ਕਵੀ ਗਣੇਸ਼ਾ ਸਿੰਘ ਦੁਆਰਾ ਹਿੰਦੀ ਅਤੇ ਪੰਜਾਬੀ ਵਿਚ ਕਈ ਰਚਨਾਵਾਂ ਲਿਖੀਆਂ ਗਈਆਂ ਹਨ। ਉਨ੍ਹਾਂ ਦੇ ਗ੍ਰੰਥਾਂ ਦਾ ਪ੍ਰਕਾਸ਼ਨ ਉਨ੍ਹਾਂ ਦੇ ਜੀਵਨ-ਕਾਲ ਵਿਚ ਹੀ ਹੋ ਗਿਆ ਸੀ। ਕਵੀ ਗਣੇਸ਼ਾ ਸਿੰਘ ਨੇ ਬਿਕ੍ਰਮੀ ਸੰਮਤ ੧੯੧੧ ਤੋਂ ੧੯੪੬ ਦੇ ਸਮੇਂ ਵਿਚ ਸ਼ਿਗਾਰ ਸ਼ਤਕ, ਚਮਤਕਾਰ ਚਿੰਤਾਮਨਿ, ਵਿਕਰਮ ਵਿਲਾਸ, ਨਾਨਕ ਸੂਰਜੋਦੇ ਜਨਮ ਸਾਖੀ, ਸ੍ਰੀ ਕ੍ਰਿਸ਼ਨ ਚੰਦ੍ਰ ਚੰਦ੍ਰਿਕਾ, ਭਗਤੀ ਚੰਦ੍ਰਿਕਾ ਅਤੇ ਸ਼ਸ਼ੀ ਬੰਸ ਬਿਨੋਦ ਆਦਿ ਗ੍ਰੰਥ ਰਚੇ[੩]। ਉਨ੍ਹਾਂ ਦੇ ਗ੍ਰੰਥਾਂ ਵਿਚ ਸਾਹਿਤ, ਸੰਸਕ੍ਰਿਤਿ ਦਾ ਪ੍ਰਮਾਣਿਕ ਉਲੇਖ ਮਿਲਦਾ ਹੈ।

ਪ੍ਰਾਪਤ ਹਵਾਲਿਆਂ ਦੇ ਆਧਾਰ 'ਤੇ ਕਵੀ ਗਣੇਸ਼ਾ ਸਿੰਘ ਦੇ ਗ੍ਰੰਥਾਂ ਦੀ ਸੂਚੀ ਇਸ ਪ੍ਰਕਾਰ ਹੈ:-

- ਸ਼ਿਗਾਰ ਸ਼ਤਕ ੧੮੫੪ ਈ.
- ਚਮਤਕਾਰ ਚਿੰਤਾਮਨਿ ੧੮੫੯ ਈ.
- ਵਿਕਰਮ ਵਿਲਾਸ ੧੮੬੫ ਈ.

**ਰਿਸਰਚ ਸਕਾਲਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: +੯੧੯੫੩੦੯-੨੦੩੦੨*

- ਨਾਨਕ ਸੂਰਜੋਦੇ ਜਨਮ ਸਾਖੀ ੧੮੬੯ ਈ.
- ਸ਼੍ਰੀ ਕ੍ਰਿਸ਼ਨ ਚੰਦ੍ਰਿਕਾ ੧੮੭੯ ਈ.
- ਭਗਤੀ ਚੰਦ੍ਰਿਕਾ ੧੮੮੩ ਈ.
- ਸ਼ਸ਼ੀ ਵੰਸ਼ ਬਿਨੋਦ[੪] ੧੮੮੯ ਈ.
- ਸੁਕਰੰਭਾ ਸੰਵਾਦ[੫]
- ਅੰਜੀਰਨ ਮੰਜਰੀ
- ਕੌਤੁਕ ਬਿਲਾਸ
- ਚੰਦ੍ਰ ਬੰਸ਼ ਬਿਲਾਸ
- ਸਾਰ ਸੰਗ੍ਰਹਿ
- ਕਾਸ਼ੀ ਮਹਾਤਮ
- ਸੁਪਨ ਅਧਿਆਇ
- ਅੰਗ ਸੰਫੁਰਨ
- ਸ਼੍ਰੀ ਗੁਰੁ ਬੰਸ ਬਿਨੋਦ[੬]

ਕਵੀ ਗਣੇਸ਼ਾ ਸਿੰਘ ਨੇ ੧੬ ਪੁਸਤਕਾਂ ਲਿਖੀਆਂ ਅਤੇ ਰਾਜਾ ਹੀਰਾ ਚੰਦ (੧੮੯੨-੧੯੩੯), ਅਮਰ ਚੰਦ (੧੯੧੪-੧੯੪੫) ਅਤੇ ਵਿਜੈ ਚੰਦ (੧੯੨੯-੧੯੮੮) ਦੇ ਰਾਜ ਕਾਲ ਸਮੇਂ ਇਨ੍ਹਾਂ ਨੂੰ ਪ੍ਰਕਾਸ਼ਿਤ ਕਰਵਾਇਆ ਗਿਆ।[੭] ਜਿਨ੍ਹਾਂ ਵਿਚ 'ਗੁਰੂ ਨਾਨਕ ਸੂਰਜੋਦੇ ਜਨਮ ਸਾਖੀ' ਅਤੇ 'ਭਗਤੀ ਚੰਦ੍ਰਿਕਾ' ਦੇ ਅਨੁਵਾਦ ਵੀ ਕੀਤੇ ਗਏ।

**ਸ਼ਸ਼ੀ ਬੰਸ ਬਿਨੋਦ:** ਸ਼ਸ਼ੀ ਬੰਸ ਬਿਨੋਦ ਬਿਲਾਸਪੁਰ ਦੇ ਚੰਦ੍ਰਵੰਸ਼ੀ ਰਾਜਿਆਂ ਦੇ ਇਤਿਹਾਸ ਦਾ ਗ੍ਰੰਥ ਹੈ। ਇਸ ਗ੍ਰੰਥ ਦਾ ਰਚਨਾ ਕਾਲ ਰਾਜਾ ਅਮਰਚੰਦ ਦੇ ਸਮੇਂ ਵਿਚ ਸੰਮਤ ੧੯੪੬ (੧੮੮੯ ਈ.) ਦਾ ਹੈ। ਇਸ ਗ੍ਰੰਥ ਵਿਚ ਕਵੀ ਗਣੇਸ਼ਾ ਸਿੰਘ ਨੇ ਚੰਦ੍ਰਵੰਸ਼ਉਤਪਤੀ, ਬਿਲਾਸਪੁਰ ਦੇ ਰਾਜਿਆਂ ਦੀ ਵੰਸ਼ਾਵਲੀ, ਕੁਲਜਾ ਪ੍ਰਸੰਗ, ਬਿਲਾਸਪੁਰ ਵਸਾਉਣ ਦਾ ਪ੍ਰਸੰਗ, ਸਾਤਧਾਰ ਵਰਣਨ ਦੇ ਨਾਲ ਨਾਲ ਕਹਿਲੂਰ ਦਾ ਵਿਸਤ੍ਰਿਤ ਵਰਣਨ ਹੈ। ਇਸ ਗ੍ਰੰਥ ਨੂੰ ਕਵੀ ਗਣੇਸ਼ਾ ਸਿੰਘ ਵੱਲੋਂ ਲਿਖੇ ਗ੍ਰੰਥਾਂ ਦੇ ਵਰਗੀਕਰਨ ਸਮੇਂ ਇਤਿਹਾਸ ਦੀ ਸੂਚੀ ਵਿਚ ਰੱਖਿਆ ਗਿਆ ਹੈ। ਇਸ ਗ੍ਰੰਥ ਦੇ ਹਵਾਲੇ ਤੋਂ ਪਤਾ ਚਲਦਾ ਹੈ ਕਿ "ਇਹ ਗ੍ਰੰਥ ੧੯੪੬ ਬਿਕ੍ਰਮੀ ਵਿਚ ਲਿਖਿਆ ਗਿਆ ਹੈ। ਇਸ ਗ੍ਰੰਥ ਦੇ '੧੫੫' ਪੰਨੇ ਹਨ। ਇਸ ਵਿਚ ਕੁੱਲ '੨੧' ਅਧਿਆਇ ਹਨ। ਇਸ ਰਚਨਾ ਵਿਚ ਕੁੱਲ '੧੦੯' ਛੰਦ ਅਤੇ '੭੨੦' ਬੰਦ ਹਨ। ਹਰ ਅਧਿਆਇ ਵਿਚ '੩' ਤੋਂ ਲੈ ਕੇ '੫' ਤਕ ਛੰਦ ਦਰਜ ਹਨ ਅਤੇ ਹਰ ਛੰਦ ਵਿਚ ਕਈ ਬੰਦ ਮੌਜੂਦ ਹਨ। ਜ਼ਿਆਦਾਤਰ ਪਦੇ '੪' ਤੁਕੀ ਹਨ ਪਰ ਕਿਸੀ ਜਗ੍ਹਾ 'ਤੇ '੨' ਜਾਂ '੩' ਤੁਕਾਂ ਦਾ ਇਸਤੇਮਾਲ ਵੀ ਕੀਤਾ ਗਿਆ ਹੈ। ਇਸ ਗ੍ਰੰਥ ਦਾ ਮੁੱਖ ਵਿਸ਼ਾ

ਬਿਲਾਸਪੁਰ ਦੇ ਚੰਦ੍ਰਵੰਸ਼ੀ ਰਾਜਿਆਂ ਦੇ ਇਤਿਹਾਸ ਨਾਲ ਸੰਬੰਧਿਤ ਹੈ . . . ਕਵੀ ਅੰਤਲੇ ਦੋਹਰੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਨਮਸਕਾਰ ਕਰਦਾ ਹੋਇਆ ਇਸ ਗ੍ਰੰਥ ਦੀ ਸਮਾਪਤੀ ਕਰਦਾ ਹੈ। ਇਹ ਗ੍ਰੰਥ ਗੁਰਮੁਖੀ ਲਿਪੀ ਵਿਚ ਲਿਖਿਆ ਗਿਆ"।[੮] ਬਾਅਦ ਵਿਚ ਇਸ ਨੂੰ ਰਾਜਾ ਵਿਜੈ ਚੰਦ ਸਮੇਂ ਸ੍ਰੀ ਦੁਰਗਾ ਚੰਦ ਖੜਾਉ ਜੋਤਸ਼ੀ ਤੋਂ ਦੇਵਨਾਗਰੀ ਵਿਚ ਲਿਖਵਾਇਆ ਗਿਆ[੯]। ਦੇਵਨਾਗਰੀ ਲਿਪੀ ਵਿਚ ਲਿਖੀ ਰਚਨਾ ਸ਼ਿਮਲਾ ਦੀ ਹਿਮਾਚਲ ਕਲਾ ਸੰਸਕ੍ਰਿਤਿ ਭਾਸ਼ਾ ਅਕਾਦਮੀ ਤੋਂ ਪ੍ਰਾਪਤ ਕੀਤਾ ਗਿਆ। ਇਸ ਸੰਬੰਧੀ ਜ਼ਿਲ੍ਹਾ ਬਿਲਾਸਪੁਰ ਦੇ ਹੀ ਜੰਮਪਲ ਡਾ. ਮਿਨਾਕਸ਼ੀ ਸ਼ਰਮਾ ਨੇ ਹਿੰਦੀ ਵਿਚ ਕਵੀ ਗਣੇਸ਼ਾ ਸਿੰਘ ਉੱਪਰ ਇਕ ਮਹੱਤਵਪੂਰਨ ਪੁਸਤਕ 'ਗਨੇਸ਼ਾ ਸਿੰਘ ਸਾਹਿਤਿਕ ਮੂਲਾਂਕਣ' ਲਿਖੀ, ਜੋ ਕਿ ਹਿਮਾਚਲ ਕਲਾ ਸੰਸਕ੍ਰਿਤਿ ਭਾਸ਼ਾ ਅਕਾਦਮੀ ਸ਼ਿਮਲਾ ਵੱਲੋਂ ਪ੍ਰਕਾਸ਼ਿਤ ਕੀਤੀ ਗਈ। ਸ਼ਿਮਲਾ ਤੋਂ ਇਹ ਗ੍ਰੰਥ '੩' ਤੋਂ '੧੪੮' ਪੰਨਿਆਂ ਤਕ ਹੀ ਪ੍ਰਾਪਤ ਹੋ ਸਕਿਆ ਹੈ। ਇਸ ਗ੍ਰੰਥ ਦੇ ਕੁਝ ਹਿੱਸੇ ਦਾ ਗੁਰਮੁਖੀ ਉਤਾਰਾ ਭਾਈ ਰਣਧੀਰ ਸਿੰਘ ਜੀ ਵੱਲੋਂ ਕੀਤਾ ਗਿਆ, ਜਿਸ ਦੀ ਹਥ-ਲਿਖਤ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਭਾਈ ਮੋਹਨ ਸਿੰਘ ਵੈਦ ਸੈਕਸ਼ਨ ਤੋਂ ਪ੍ਰਾਪਤ ਹੋਈ। ਇਨ੍ਹਾਂ ਦੋਨਾਂ ਦੇ ਆਧਾਰ ਉੱਤੇ ਹੀ ਇਸ ਗ੍ਰੰਥ ਦੀ ਸੰਪੂਰਨ ਲਿਖਤ ਰਚਨਾ ਦੇਖਣ ਨੂੰ ਮਿਲੀ।

**ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਚਰਿੱਤਰ:** ਸ਼ਸ਼ੀ ਬੰਸ ਬਿਨੋਦ ਗ੍ਰੰਥ ਬਿਲਾਸਪੁਰ ਦੇ ਰਾਜਿਆਂ ਦੇ ਇਤਿਹਾਸ ਦਾ ਗ੍ਰੰਥ ਹੈ। ਬਿਲਾਸਪੁਰ ਦਾ ਪਹਿਲਾ ਨਾਮ 'ਕਹਿਲੂਰ'ਸੀ। ਇਸ ਗ੍ਰੰਥ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕਹਿਲੂਰ ਦੇ ਰਾਜੇ ਭੀਮ ਚੰਦ ਦੇ ਨਾਲ ਸੰਬੰਧਾਂ ਦਾ ਜ਼ਿਕਰ '੧੦ਵੇਂ' ਅਧਿਆਇ ਦੇ ਤੀਸਰੇ ਛੰਦ ਵਿਚ '੯' ਬੰਦਾਂ ਵਿਚ ਕੀਤਾ ਹੋਇਆ ਹੈ। ਇਸ ਛੰਦ ਦਾ ਨਾਮ 'ਅਥ ਗੁਰੂ ਗੋਬਿੰਦ ਸਿੰਘ ਪ੍ਰਸੰਗ ਨਿਸਾਨੀ ਛੰਦ' ਰੱਖਿਆ ਗਿਆ ਹੈ।

*ਅਥ ਗੁਰੂਗੋਬਿੰਦਸਿੰਘ ਪ੍ਰਸੰਗ*
*ਸਤ੍ਰਹ ਸਹਸ ਸੰਤਾਲੀਏ, ਸੂਬਾ ਲਵਪੁਰ ਕੋ।*
*ਮੀਯਾਂ ਖਾਨ ਭਨੈ ਜਿਸੈ, ਜਾਹਲ ਅਤਿ ਉਰ ਕੋ॥*
*ਆਯ ਗਯੋ ਜੱਮੂ ਬਿਖੇ, ਕਰ ਲੇਵਨ ਹੇਤਾ।*
*ਅਲਫਖਾਨ ਪਠ ਕਾਂਗੜੇ, ਬਡ ਸੈਨ ਸਮੇਤਾ॥੧੭*
*ਉਤਰਿਯੋ ਆਨ ਨਦੌਣ ਮੈ, ਨ੍ਰਿਪ ਮਿਲਯੋ ਅਗਾਯੀ।*
*ਪਤਸਾਹੀ ਫੁਰਮਾਨ ਸੁਨ, ਇਹਿ ਭਾਂਤਿ ਅਲਾਯੀ॥*
*ਭੀਮਚੰਦ ਤੇ ਲੀਜਿਯੈ, ਪ੍ਰਥਮੈ ਨਜਰਾਨਾ।*
*ਤੌ ਮਿਲ ਹੈ ਸਬ ਨ੍ਰਿਪਨ ਤੈ, ਨਿਸਚੈ ਜਿਯ ਜਾਨਾ॥੧੮*
*ਲਿਖਯੋ ਖਾਨ ਨ੍ਰਿਪ ਭੀਮ ਕੋ, ਆਵਹੁ ਬਿਨ ਬਾਰਾ।*

*ਕਰ ਪਤਸਾਹੀ ਦੀਜਿਯੈ, ਨ ਤ ਹੋਇ ਬਿਗਾਰਾ॥*
*ਭੀਮਚੰਦ ਸੁਨਕੈ ਤਬੈ, ਕਰਿ ਜੰਗ ਤਯਾਰੀ।*
*ਗੁਰ ਗੋਬਿੰਦ ਸਿੰਘ ਸੌ ਹੁਤੋ, ਨ੍ਰਿਪ ਹੇਤ ਅਪਾਰੀ॥੧੯*
*ਹਿਤ ਸਹਾਇ ਗੁਰ ਕੋ ਲਯੋ, ਨ੍ਰਿਪ ਅਪਨੇ ਸੰਗਾ।*
*ਪਹੁੰਚੇ ਜਾਯ ਨਦੌਣ ਮੈ, ਉਰ ਧਾਰ ਉਮੰਗਾ॥*
*ਅਲਫਖਾਨ ਸੋਂ ਤੰਹ ਭਯੋ, ਅਤਿ ਜੰਗ ਕਰਾਰਾ।*
*ਸ੍ਰੀਗੁਰ ਜੀਤ ਭਈ ਤਬੈ, ਤੁਰਕਨ ਦਲ ਹਾਰਾ॥੨੦*
*ਸੈਲਨ ਸੈਲ ਕਰੀ ਘਨੀ, ਦਿਨ ਆਠ ਸੁਜਾਨਾ।*
*ਗੁਰ ਮਰਜੀ ਬਿਨ ਮੇਲ ਕਿਯ, ਨ੍ਰਿਪ ਸੰਗ ਪਠਾਨਾ॥*
*. . . ਬਹੁਰ ਵਿਦਾ ਹ੍ਵੈ ਨ੍ਰਿਪਤਿ ਤੇ, ਪੁਰਆਨੰਦ ਜੁ ਆਯੇ॥*
*ਆਯੋ ਪੁਰ ਬੈਲਾਸ ਮੈ, ਨ੍ਰਿਪ ਸੈਨ ਸਮੇਤਾ।*
*ਹਰਖ ਬਢਯੋ ਜੇਤਕ ਤਬੈ, ਬਰਨੇ ਕੋ ਤੇਤਾ॥੨੪*
*ਕੀਨ ਬਿਲਾਸ ਬਿਲਾਸਪੁਰ, ਮਿਲ ਕੇ ਸਬ ਸੰਗਾ।*
*ਭੰਗ ਭਯੋ ਜਿਮ ਸੁਖ ਤਬੈ, ਸੌ ਸੁਨੌ ਪ੍ਰਸੰਗਾ॥*
*ਦੀਪਚੰਦ ਕੀ ਦ੍ਵੈ ਹੁਤੀਂ, ਰਾਨੀ ਗੁਨਆਲੀ।*
*ਇਕ ਕੋਲੀ ਪੁਨ ਦੂਸਰੀ, ਜਾਨੋ ਮੰਡਯਾਲੀ॥੨੫*

**ਵਿਆਖਿਆ:** ਸੰਮਤ ੧੭੪੩ ਵਿਚ ਲਾਹੌਰ ਦੇ ਮਿਯਾਂ ਖਾਨ (ਲਾਹੌਰ ਦੇ ਸੂਬੇਦਾਰ ਲੁਤਫੁਲਾ ਖਾਨ ਸੀ, ਜਿਸ ਦਾ ਭਰਾ ਹਿਫਜਿਲ੍ਹਾ ਖਾਂ ਨਾਇਬ ਸੀ ਜੋ 'ਮੀਆਂ ਖਾਂ' ਕਰਕੇ ਪ੍ਰਸਿੱਧ ਸੀ)[11], ਜੋ ਬਹੁਤ ਕ੍ਰੂਰ (ਜਾਲਮ) ਸੀ, ਉਹ ਜੰਮੂ ਤੋਂ ਕਰ (ਟੈੱਕਸ) ਲੈਣ ਲਈ ਆਇਆ। ਉਸ ਨੇ ਅਲਫਖਾਨ ਨੂੰ ਨਦੌਣ ਵਿਖੇ ਕਟੋਚ ਰਾਜਾ ਕੋਲ ਸੈਨਾ ਸਮੇਤ ਕਰ ਲੈਣ ਲਈ ਭੇਜਿਆ। ਕਟੋਚ ਰਾਜਾ ਨੇ ਕਿਹਾ ਕਿ ਪਹਿਲਾਂ ਭੀਮ ਚੰਦ ਤੋਂ ਕਰ ਪ੍ਰਾਪਤ ਕਰੋ। ਜਦੋਂ ਭੀਮ ਚੰਦ ਨੂੰ ਇਸ ਬਾਰੇ ਪਤਾ ਲੱਗਾ ਤਾਂ ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਹਾਇਤਾ ਨਾਲ ਯੁੱਧ ਦੀ ਤਿਆਰੀ ਕਰ ਲਈ। ਨਦੌਣ ਦੀ ਜੰਗ ਵਿਚ ਤੁਰਕਾਂ ਦੀ ਹਾਰ ਹੋਈ।

ਇਸ ਗੱਲ ਦਾ ਜ਼ਿਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਆਪਣੀ ਰਚਨਾ 'ਬਚਿਤਰ ਨਾਟਕ' ਵਿਚ ਕਰਦੇ ਹਨ;

*ਭਜਿਓ ਅਲਫ ਖਾਨੰ, ਨ ਖਾਨਾ ਸੰਭਾਰਿਓ।*
*ਭੱਜੇ ਅਉਰ ਬੀਰੰ, ਨ ਧੀਰੰ ਬੀਚਾਰਿਓ।*[12]

ਰਾਜਾ ਭੀਮ ਚੰਦ ਨੇ ਗੁਰੂ ਜੀ ਤੋਂ ਪੁੱਛੇ ਬਿਨਾ ਪਠਾਣਾਂ ਨਾਲ ਭੇਟ ਕਰ ਲਈ। ਜਦੋਂ ਰਾਜਾ ਭੀਮ ਚੰਦ ਗੁਰੂ ਸਾਹਿਬ ਨਾਲ ਦਗਾ ਕਰ ਕੇ ਪਠਾਣਾਂ ਨਾਲ ਮਿਲ ਗਿਆ ਤਾਂ ਉਨ੍ਹਾਂ ਨੇ ਉਸ ਨੂੰ ਕੁਝ ਨਾ ਕਿਹਾ ਸਗੋਂ ਚੁੱਪ ਚਾਪ ਚਲੇ ਗਏ। ਗੁਰੂ ਸਾਹਿਬ ਨੇ ਉਸ

ਨੂੰ ਮਾਫ ਕਰ ਦਿੱਤਾ। ਗੁਰੂ ਸਾਹਿਬ ਨੇ ਉਸ ਨੂੰ ਸ਼ਾਂਤੀ-ਪੂਰਵਕ ਇਹ ਸੁਨੇਹਾ ਦਿੱਤਾ ਕਿ ਉਸ ਨੇ ਗੁਰੂ ਸਾਹਿਬ ਨਾਲ ਕੀ ਕੁਝ ਕੀਤਾ ਤਾਂ ਵੀ ਗੁਰੂ ਸਾਹਿਬ ਨੇ ਉਸ ਨੂੰ ਮਾਫ ਕਰ ਦਿੱਤਾ। ਉਨ੍ਹਾਂ ਅੰਦਰ ਬਦਲੇ ਦੀ ਭਾਵਨਾ ਨਹੀਂ ਸੀ।

ਇਸ ਰਚਨਾ ਦੇ ਗਿਆਰ੍ਹਵੇਂ ਅਧਿਆਇ ਦੇ ਪਹਿਲੇ ਛੰਦ 'ਅਥ ਰਾਜੇ ਅਜਮੇਰਚੰਦ ਪ੍ਰਸੰਗ ਨਿਸਾਨੀ ਛੰਦ' ਦੇ ਅਠਵੇਂ ਬੰਦ ਵਿਚ ਪੰਮਾ ਨੱਡਾ ਬ੍ਰਾਹਮਣ ਦਾ ਜ਼ਿਕਰ ਕੀਤਾ ਗਿਆ ਹੈ। ਜੋ ਬਹੁਤ ਹੀ ਚੰਚਲ ਸੁਭਾਉ ਦਾ ਸੀ। ਜਿਸ ਦੇ ਕਾਰਨ ਰਾਜਾ ਭੀਮ ਚੰਦ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਵੈਰ ਵਧਿਆ। ਜਿਸ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਨਾਲ ਯੁੱਧ ਹੋਇਆ।

*ਪੰਮਾ ਨੰਡਾ ਦਿਜ ਹੁਤੋ ਅਤਿ ਚਪਲ ਸੁਭਾਵਾ।*
*ਨ੍ਰਿਪ ਅਰੁ ਗੋਬਿੰਦ ਸਿੰਘ ਕੋ ਜਿਨ ਬੈਰ ਬਢਾਵਾ॥੮॥*

'ਪੰਮਾ ਨੱਡਾ'ਦਾ ਪੂਰਾ ਨਾਮ 'ਪਰਮਾਨੰਦ' ਸੀ। 'ਨੱਡਾ' ਇਸ ਦੀ ਗੌਤ ਸੀ। ਇਹ ਇਕ ਦੂਤ ਸੀ ਜੋ ਰਾਜੇ ਭੀਮ ਚੰਦ ਦਾ ਸੁਨੇਹਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੁਨੇਹਾ ਰਾਜੇ ਕੋਲ ਪਹੁੰਚਾਉਂਦਾ ਹੁੰਦਾ ਸੀ। ਇਹ ਹਰ ਗੱਲ ਨੂੰ ਵਧਾ ਚੜ੍ਹਾ ਕੇ ਦੱਸਦਾ ਸੀ। ਜਿਸ ਕਾਰਨ ਰਾਜਾ ਭੀਮ ਚੰਦ ਗੁਰੂ ਜੀ ਨਾਲ ਵੈਰੀ ਭਾਵ ਰੱਖਣ ਲੱਗਾ। ਇਸ ਗੱਲ ਦਾ ਜ਼ਿਕਰ ਮਹਾਂ ਕਵੀ ਸੰਤੋਖ ਸਿੰਘ ਆਪਣੀ ਰਚਨਾ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਵੀ ਕਰਦੇ ਹਨ:

*ਪੰਮਾ ਮਾਚੜ ਨਿਕਟ ਹਕਾਰਾ।*
*ਲਏ ਅਕੋਰਨ ਆਵਨਿ ਧਾਰਾ।*
*ਖਰੋ ਤੁਰੰਗ ਖਰੋ ਕਰਿ ਆਗੇ।*
*ਤੁਪਕ ਧਰੀ ਦ੍ਵੈ ਦੇਖਨਿ ਲਾਗੇ॥੨॥*[੧੩]

ਇਸ ਰਚਨਾ ਦੇ ਗਿਆਰ੍ਹਵੇਂ ਅਧਿਆਇ ਦੇ ਦੂਸਰੇ ਛੰਦ 'ਦੁਸੇਰੀ ਦੈਨ ਪ੍ਰਸੰਗ' ਦੇ ੧੩ਵੇਂ ਅਤੇ ੧੪ਵੇਂ ਬੰਦ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਹੋਏ ਯੁੱਧ ਦਾ ਜ਼ਿਕਰ ਕੀਤਾ ਹੈ:

*ਦੂਤੀ ਕਰ ਨ੍ਰਿਪ ਢਿਗ ਤਬੈ, ਰਿਸ ਦੀਨ ਕਰਾਈ।*
*ਅੰਨ ਦੁਸੇਰੀ ਕੋ ਸਬੈ, ਦੀਨੋ ਢਕਵਾਈ।*
*"ਤੁਮਰਾ ਗੋਬਿੰਦ ਸਿੰਘ ਸੋਂ, ਅਬਹੈ ਸੰਗ੍ਰਾਮਾ।*
*ਸੂਰਤੀਆ ਸੁਧਿ ਦੇਤਹੈ, ਸਗਰੀ ਤਿਹ ਠਾਮਾ॥੧੩*
*ਸਤ੍ਰਹ ਸੈ ਬਾਸਠ ਬਿਖੈ, ਮਾਚਯੋ ਅਤਿ ਯੁੱਧਾ।*
*ਦੁਹ ਦਿਸ ਕੀ ਧੁਜਨੀ ਕਟੀ, ਕਰਕੈ ਅਤਿ ਕ੍ਰੁੱਧਾ॥*
*ਭੀਮਚੰਦ ਨ੍ਰਿਪ ਕੀ ਹੁਤੀ, ਜਮੁਵਾਲੀ ਰਾਨੀ।*
*ਤਿਹ ਢਿਗ ਚਾਕਰ ਥੋ ਤਬੈ, ਮੇਘਾ ਦਿਜ ਗਯਾਨੀ॥੧੪॥*

**ਵਿਆਖਿਆ:** ਇਸ ਪ੍ਰਸੰਗ ਵਿਚ ਉਪਰਲੀਆਂ ਤੁਕਾਂ ਵਿਚ ਗੁਰੂ ਸਾਹਿਬ ਦਾ ਜ਼ਿਕਰ ਨਹੀਂ ਕੀਤਾ ਗਿਆ। ਇਸ ਪ੍ਰਸੰਗ ਦੇ '੧੩' ਬੰਦ ਵਿਚ ਗੁਰੂ ਸਾਹਿਬ ਦਾ ਜ਼ਿਕਰ ਕਰਦੇ ਹੋਏ ਰਾਜਾ ਭੀਮ ਚੰਦ ਕਹਿੰਦਾ ਹੈ ਕਿ "ਤੁਹਾਡੇ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਨਾਲ ਹੁਣ ਭਾਰੀ ਯੁੱਧ ਹੈ। 'ਸੂਰਤੀਆ' ਉਸ ਦੇ ਸਾਰੇ ਹਾਲਾਤਾਂ ਦੀ ਪੂਰੀ ਖ਼ਬਰ ਦੇ ਰਿਹਾ ਹੈ।

ਅਗਲੇ ਬੰਦ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਨਾਲ ਹੋਏ ਯੁੱਧ ਦਾ ਜ਼ਿਕਰ ਕੀਤਾ ਗਿਆ ਹੈ ਕਿ ਬਹੁਤ ਭਿਆਨਕ ਯੁੱਧ ਹੋਇਆ। ਦੋਵੇਂ ਪਾਸੇ ਦੀਆਂ ਫੌਜਾਂ ਗੁੱਸੇ ਨਾਲ ਇਕ ਦੂਜੇ ਨੂੰ ਕੱਟਦੀਆਂ ਜਾ ਰਹੀਆਂ ਸਨ। ਇਸ ਤੋਂ ਅੱਗੇ ਭੀਮ ਚੰਦ ਦੀ ਰਾਣੀ ਬਾਰੇ ਜ਼ਿਕਰ ਕੀਤਾ ਗਿਆ ਹੈ।

**ਸਾਰਾਂਸ਼:** ਅੰਤ 'ਤੇ ਅਸੀ ਇਹ ਕਹਿ ਸਕਦੇ ਹਾਂ ਕਿ ਕਵੀ ਗਣੇਸ਼ਾ ਸਿੰਘ ਦੀਆਂ ਲਿਖਤਾਂ ਵਿਚ ਗੁਰੂ ਸਾਹਿਬ ਦੇ ਸਮੇਂ ਦੇ ਕਾਫੀ ਲੋੜੀਂਦੇ ਹਵਾਲੇ ਪ੍ਰਾਪਤ ਹੋਏ ਹਨ। ਗੁਰੂ ਸਾਹਿਬ ਦੇ ਜੀਵਨ ਸੰਬੰਧੀ ਕਈ ਮਹੱਤਵਪੂਰਨ ਹਵਾਲੇ ਮਿਲਦੇ ਹਨ। ਜਿਵੇਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਰਾਜਾ ਭੀਮ ਚੰਦ ਦੇ ਸੰਬੰਧਾਂ ਬਾਰੇ ਅਤੇ ਪਰਮਾਨੰਦ ਦੂਤ ਬਾਰੇ ਇਤਿਹਾਸਿਕ ਪ੍ਰਮਾਣ ਮਿਲਦੇ ਹਨ।

**ਹਵਾਲੇ ਅਤੇ ਟਿੱਪਣੀਆਂ**


੧. ਗਣੇਸ਼ਾ ਸਿੰਘ (ਬੇਦੀ), *ਗੁਰੂ ਨਾਨਕ ਸੂਰਜੋਦੇ ਜਨਮ ਸਾਖੀ,* ਭਾਸ਼ਾ ਵਿਭਾਗ ਪੰਜਾਬ,ਪਟਿਆਲਾ, ੧੯੯੦, ਪੰਨਾ ੧੩.

੨. ਮੀਨਾਕਸ਼ੀ ਸ਼ਰਮਾ, *ਗਣੇਸ਼ਾ ਸਿੰਘ (ਬੇਦੀ) ਸਾਹਿਤਿਕ ਮੁਲਾਂਕਣ,* ੧੯੯੪, ਪੰਨਾ ੯੩.

੩. ਉਹੀ, ਪੰਨਾ ੭੧.

੪. ਉਹੀ, ਪੰਨਾ ੧੪.

੫. ਸ਼ਸ਼ੀ ਬੰਸ ਬਿਨੋਦ ਤੋਂ ਅਗਲੀਆਂ ਰਚਨਾਵਾਂ ਦਾ ਲਿਖਤ ਸਮੇਂ ਦਾ ਕੋਈ ਹਵਾਲਾ ਪ੍ਰਾਪਤ ਨਹੀਂ ਹੋਇਆ।

੭. ਮੀਨਾਕਸ਼ੀ ਸ਼ਰਮਾ, *ਗਣੇਸ਼ਾ ਸਿੰਘ (ਬੇਦੀ) ਸਾਹਿਤਿਕ ਮੁਲਾਂਕਣ,* ਹਿਮਾਚਲ ਕਲਾ ਸੰਸਕ੍ਰਿਤਿ ਭਾਸ਼ਾ ਅਕਾਦਮੀ ਸ਼ਿਮਲਾ,੧੯੯੪,ਪੰਨਾ ੨੬.

੮. ਉਹੀ,ਪੰਨਾ੨੬.

੯. ਉਹੀ,ਪੰਨਾ੧੭੧.

੧੦. ਉਹੀ,ਪੰਨਾ ੧੭੧.

੧੧. ਪਦਮ,ਪਿਆਰਾ ਸਿੰਘ, *ਗੋਬਿੰਦ ਸਾਗਰ,* ਕਲਮ ਮੰਦਿਰ ਲੋਅਰ ਮਾਲ,ਪਟਿਆਲਾ,੨੦੦੦,ਪੰਨਾ ੨੫੫.

੧੨. ਪਦਮ,ਪਿਆਰਾ ਸਿੰਘ, *ਗੋਬਿੰਦ ਸਾਗਰ,* ਕਲਮ ਮੰਦਿਰ ਲੋਅਰ ਮਾਲ,ਪਟਿਆਲਾ,੨੦੦੦,ਬਚਿਤ੍ਰ ਨਾਟਕ,ਅਧਿਆਇ੮,ਪੰਨਾ ੨੫੫.

੧੩. ਸੰਤੋਖ ਸਿੰਘ,(ਕਵਿ), *ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰੰਥ,* ਭਾਗ ੧੩, ਰੁਤਿ ੫, ਪਸੰਗ ੩, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਪੰਨਾ ੫੪੨੬.

੧੪. ਮੀਨਾਕਸ਼ੀ ਸ਼ਰਮਾ, *ਗਣੇਸ਼ਾ ਸਿੰਘ ਬੇਦੀ ਸਾਹਿਤਿਕ ਮੁਲਾਂਕਣ,* ਹਿਮਾਚਲ ਕਲਾ ਸੰਸਕ੍ਰਿਤਿ ਭਾਸ਼ਾ ਅਕਾਦਮੀ ਸ਼ਿਮਲਾ,੧੯੯੪,ਪੰਨਾ ੧੭੯.

# ਗੁਰਬਿਲਾਸ ਪਾਤਸ਼ਾਹੀ ੧੦ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਰੂਪ

*-ਡਾ. ਵਿਸ਼ਾਲ ਕੁਮਾਰ**

ਗੁਰਬਿਲਾਸ ਦੋ ਸ਼ਬਦਾਂ ਦਾ ਸੰਯੁਕਤ ਰੂਪ ਹੈ-'ਗੁਰ' ਅਤੇ 'ਬਿਲਾਸ'।'ਗੁਰ' ਸ਼ਬਦ ਤੋਂ ਇੱਥੇ ਭਾਵ ਹੈ 'ਗੁਰੂ' ਜੋ ਵਿਸ਼ੇਸ਼ ਰੂਪ ਵਿਚ ਸਿੱਖ ਗੁਰੂ ਸਾਹਿਬਾਨ ਨਾਲ ਸੰਬੰਧਿਤ ਹੈ ਜਾਂ ਉਨ੍ਹਾਂ ਦਾ ਵਾਚਕ ਸ਼ਬਦ ਹੈ। 'ਬਿਲਾਸ' ਸ਼ਬਦ ਸੰਸਕ੍ਰਿਤ ਦੇ 'ਵਿਲਾਸ' ਸ਼ਬਦ ਦਾ ਤਦਭਵ ਰੂਪ ਹੈ ਜਿਸ ਦਾ ਅਰਥ ਹੈ- ਖੇਡ ਜਾਂ ਲੀਲਾ। ਇਸ ਤਰ੍ਹਾਂ ਗੁਰਬਿਲਾਸ ਦਾ ਸ਼ਾਬਦਿਕ ਅਰਥ 'ਗੁਰੂ ਦੀ ਇਸ ਸੰਸਾਰ ਵਿਚ ਕੀਤੀ ਗਈ ਬਚਿੱਤਰ ਖੇਡ ਬਾਰੇ ਕੀਤਾ ਗਿਆ ਵਿਸਤ੍ਰਿਤ ਵਰਣਨ' ਹੈ। ਇਹ ਉਹ ਰਚਨਾਵਾਂ ਹਨ ਜਿਹੜੀਆਂ ਸ਼ਰਧਾਲੂ ਸਿੱਖਾਂ ਦੁਆਰਾ ਆਪਣੇ ਪਰਮ-ਪੂਜਕ ਗੁਰੂ ਸਾਹਿਬਾਨ ਬਾਰੇ ਅਤਿ-ਸ਼ਰਧਾਪੂਰਨ ਢੰਗ ਨਾਲ ਉਨ੍ਹਾਂ ਦੇ ਸੰਪੂਰਨ ਜੀਵਨ ਦਾ ਬਿਉਰਾ ਦੇਣ ਹਿੱਤ ਲਿਖੀਆਂ ਗਈਆਂ। ਇਹ ਰਚਨਾਵਾਂ ਕਾਫੀ ਹੱਦ ਤਕ ਮਹਾਕਾਵਿ ਸਾਹਿਤ ਨਾਲ ਮੇਲ ਖਾਂਦੀਆਂ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਨੂੰ ਆਧਾਰ ਮੰਨ ਕੇ 'ਗੁਰਬਿਲਾਸ ਪਾਤਸ਼ਾਹੀ ੧੦' ਨਾਮ ਅਧੀਨ ਭਾਈ ਕੁਇਰ ਸਿੰਘ (੧੭੫੧ ਈ.) ਅਤੇ ਭਾਈ ਸੁੱਖਾ ਸਿੰਘ (੧੭੯੭ ਈ.) ਦੁਆਰਾ ਪੰਜਾਬੀ ਵਿਚ ਇਹ ਰਚਨਾਵਾਂ ਕੀਤੀਆਂ ਹਨ। ਸਪਸ਼ਟ ਹੈ ਕਿ ਦੋਵੇਂ ਰਚਨਾਵਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਦੀਆਂ ਹਨ। ਗੁਰੂ ਸਾਹਿਬ ਦੇ ਜੋਤੀ-ਜੋਤ ਸਮਾਉਣ ਤੋਂ ਮਹਿਜ਼ ਇਕ ਸ਼ਤਾਬਦੀ ਦੇ ਅੰਦਰ-ਅੰਦਰ ਰਚੀਆਂ ਹੋਣ ਕਾਰਨ ਇਨ੍ਹਾਂ ਦੀ ਪ੍ਰਮਾਣਿਕਤਾ ਹੋਰ ਜ਼ਿਆਦਾ ਤਵੱਜੋ ਗ੍ਰਹਿਣ ਕਰ ਲੈਂਦੀ ਹੈ। ਭਾਈ ਕੁਇਰ ਸਿੰਘ ਰਚਿਤ 'ਗੁਰਬਿਲਾਸ ਪਾਤਸ਼ਾਹੀ ਦਸ' ਅਠਾਰ੍ਹਵੀਂ ਸਦੀ ਦੇ ਮੱਧ ਦੀ ਰਚਨਾ ਹੈ। ਜਿਵੇਂ ਕਿ ਨਾਮ ਤੋਂ ਹੀ ਸਪਸ਼ਟ ਹੈ, ਇਹ ਰਚਨਾ ਸਿੱਖਾਂ ਦੇ ਦਸਵੇਂ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਵਿੱਤਰ ਜੀਵਨ ਬਿਰਤਾਂਤ ਹੈ। ਲੇਖਕ ਗੁਰੂ ਜੀ ਦੀਆਂ ਜੀਵਨ ਘਟਨਾਵਾਂ ਦਾ ਲੜੀਵਾਰ ਬਿਆਨ ਆਦਿ ਤੋਂ ਅੰਤ ਤਕ ਵਿਧੀਪੂਰਵਕ ਢੰਗ ਨਾਲ ਕਰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ, ਵਿਚਾਰਧਾਰਾ ਅਤੇ ਉਨ੍ਹਾਂ ਦੁਆਰਾ ਰਚਾਏ ਗਏ ਕੌਤਕਾਂ ਦਾ ਵਰਣਨ ਲੇਖਕ ਬੜੇ ਭਾਵਪੂਰਤ ਅਤੇ ਸ਼ਰਧਾਮਈ ਢੰਗ ਨਾਲ ਕਰਦਾ ਹੈ। ਆਦਿ ਤੋਂ ਅੰਤ ਤਕ ਰਚਨਾ ਇਕ ਲੜੀ ਵਿਚ ਪਰੁੱਚੀ ਹੋਈ ਹੈ । ਲੇਖਕ ਗੁਰੂ ਸਾਹਿਬ ਦੀ ਜੀਵਨ ਦ੍ਰਿਸ਼ਟੀ ਦੀ ਸੂਖ਼ਮਤਾ ਦਾ ਬਿਆਨ ਗੁਰੂ ਸਾਹਿਬ ਦੇ ਸਨੇਹੀ, ਸ਼ਰਧਾਲੂ ਅਤੇ ਨੇੜਤਾ ਪ੍ਰਾਪਤ ਸਿੱਖ ਭਾਈ ਮਨੀ ਸਿੰਘ ਦੇ ਹਵਾਲੇ ਨਾਲ ਕਰਦਾ ਹੈ। ਭਾਈ ਮਨੀ ਸਿੰਘ ਜੀ ਦੁਆਰਾ ਦਿੱਤੇ ਵੇਰਵਿਆਂ ਤੋਂ ਇਲਾਵਾ ਲੇਖਕ 'ਬਚਿਤ੍ਰ ਨਾਟਕ', 'ਗੁਰ ਸੋਭਾ' ਆਦਿ ਗ੍ਰੰਥਾਂ ਤੋਂ ਵੀ ਭਲੀ ਪ੍ਰਕਾਰ ਵਾਕਿਫ਼ ਜਾਪਦਾ ਹੈ। ਭਾਈ ਕੁਇਰ ਸਿੰਘ ਆਪਣੀ ਰਚਨਾ ਵਿਚ ਪੂਰਬਲੀਆਂ ਰਚਨਾਵਾਂ ਦੇ ਖੱਪਿਆਂ ਨੂੰ ਪੂਰਨ ਦੀ

*੧੬੮੦, ਗੋਕੁਲ ਵਿਹਾਰ, ਗਲੀ ਨੰ. ੫, ਬਟਾਲਾ ਰੋਡ, ਸ੍ਰੀ ਅੰਮ੍ਰਿਤਸਰ। ਮੋ: +੯੧੯੨੮੩੮-੨੧੦੨੦

ਭਰਪੂਰ ਕੋਸ਼ਿਸ਼ ਕਰਦਾ ਹੈ ਅਤੇ ਕਈ ਥਾਂਈਂ ਇਨ੍ਹਾਂ ਗ੍ਰੰਥਾਂ ਨੂੰ ਆਪਣੀ ਰਚਨਾ ਵਿਚ ਅੰਕਿਤ ਸ਼ਬਦ-ਸਮਗਰੀ ਦਾ ਆਧਾਰ ਵੀ ਬਣਾਉਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ-ਦਰਸ਼ਨ ਅਤੇ ਜੀਵਨ-ਕਾਲ ਨਾਲ ਸੰਬੰਧਿਤ ਕਈ ਘਟਨਾਵਾਂ ਦਾ ਵਰਣਨ ਭਾਈ ਕੁਇਰ ਸਿੰਘ ਪਹਿਲੀ ਵਾਰ ਆਪਣੀ ਰਚਨਾ ਵਿਚ ਕਰਦਾ ਹੈ।

ਦੂਜੇ ਗੁਰਬਿਲਾਸ ਦਾ ਨਾਂ ਵੀ 'ਗੁਰਬਿਲਾਸ ਪਾਤਸ਼ਾਹੀ ਦਸ' ਹੀ ਹੈ। ਇਹ ਰਚਨਾ ੧੭੯੭ ਈ. ਵਿਚ ਭਾਈ ਸੁੱਖਾ ਸਿੰਘ ਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਾਲ ਦੀ ਪ੍ਰਮਾਣਿਕ ਜਾਣਕਾਰੀ ਦੇਣ ਹਿੱਤ ਲਿਖੀ ਗਈ। ਭਾਈ ਸੁੱਖਾ ਸਿੰਘ ਦਾ ਜਨਮ ੧੭੬੮ ਈ. ਵਿਚ ਹੋਇਆ। ਇਤਿਹਾਸਿਕ ਹਵਾਲਿਆਂ ਤੋਂ ਪਤਾ ਲਗਦਾ ਹੈ ਕਿ ਭਾਈ ਸੁੱਖਾ ਸਿੰਘ ਦੇ ਮਾਤਾ-ਪਿਤਾ ਦਾ ਦੇਹਾਂਤ ਉਨ੍ਹਾਂ ਦੀ ਛੋਟੀ ਉਮਰ ਵਿਚ ਹੀ ਹੋ ਗਿਆ ਸੀ। ਉਹ ਤਖ਼ਤ ਸ੍ਰੀ ਕੇਸਗੜ ਸਾਹਿਬ ਵਿਖੇ ਗ੍ਰੰਥੀ ਵਜੋਂ ਨਿਯੁਕਤ ਸਨ। ਗੁਰੂ-ਘਰ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪ੍ਰਤੀ ਉਨ੍ਹਾਂ ਦੀ ਪਹੁੰਚ ਸ਼ਰਧਾਮਈ ਬਿਰਤੀ ਵਾਲੀ ਸੀ। ਇਕੱਤੀ ਅਧਿਆਵਾਂ ਵਿਚ ਵੰਡਿਆ ਹੋਇਆ ਇਹ ਗੁਰਬਿਲਾਸ ਸਮੁੱਚੇ ਤੌਰ 'ਤੇ ਗੁਰੂ ਸਾਹਿਬ ਦੇ ਜੀਵਨ ਨਾਲ ਜੁੜੀ ਹਰੇਕ ਘਟਨਾ ਨੂੰ ਪੇਸ਼ ਕਰਦਾ ਹੈ । ਆਦਿ ਤੋਂ ਅੰਤ ਤਕ ਇਹ ਰਚਨਾ ਇਕ ਲੜੀ ਵਿਚ ਬੱਝੀ ਹੋਈ ਹੈ ਭਾਵੇਂ ਕਈ ਥਾਈਂ ਥੋੜਾ ਵਿਸਥਾਰ ਬੇਲੋੜਾ ਵੀ ਭਾਸਦਾ ਹੈ ਅਤੇ ਕਈ ਥਾਵਾਂ ਤੇ ਮਹੱਤਵਪੂਰਨ ਘਟਨਾਵਾਂ ਦਾ ਵਰਣਨ ਸੰਕੇਤ ਮਾਤਰ ਦਿੱਤਾ ਗਿਆ ਹੈ ਪਰੰਤੂ ਇਸ ਨਾਲ ਰਚਨਾ ਦੀ ਮਹੱਤਤਾ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ।[੧]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਾਲ-ਚੋਜ ਦੇ ਵਰਣਨ ਨਾਲ ਗੱਲ ਨੂੰ ਅਰੰਭ ਕਰਦੇ ਹੋਏ ਕਵੀ ਉਨ੍ਹਾਂ ਦੇ ਬਾਲਪਨ ਦਾ ਭਰਪੂਰ ਵਰਣਨ ਕਰਦੇ ਹਨ ।ਫਿਰ ਕਵੀ ਉਨ੍ਹਾਂ ਦੀ ਵਿੱਦਿਆ ਪ੍ਰਾਪਤੀ, ਕਸ਼ਮੀਰੀ ਪੰਡਤਾਂ ਦਾ ਪਿਤਾ (ਸ੍ਰੀ ਗੁਰੂ ਤੇਗ ਬਹਾਦਰ ਜੀ) ਕੋਲ ਆਉਣ, ਪਿਤਾ ਨੂੰ ਸ਼ਹੀਦੀ ਲਈ ਤੋਰਨ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਿਆਂਕਾਰੀ ਰਾਜ ਦੀ ਸਥਾਪਤੀ ਲਈ ਯੁੱਧ-ਵਰਣਨ, ਖਾਲਸਾ ਪੰਥ ਦੀ ਸਾਜਣਾ ਕਰਨੀ, ਪਹਾੜੀ ਰਾਜਿਆਂ ਨਾਲ ਸੰਬੰਧਾਂ ਵਿਚ ਕੂਟਨੀਤਕ ਰਣਨੀਤੀ, ਬੇਧੜਕ ਹੋ ਕੇ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਲਿਖਣ, ਸ਼ਾਹ ਆਲਮ ਨਾਲ ਦੋਸਤਾਨਾ ਸਬੰਧ, ਉਸ ਨਾਲ ਦੱਖਣ ਵੱਲ ਜਾਣ, ਬਾਬਾ ਬੰਦਾ ਸਿੰਘ ਬਹਾਦਰ ਨੂੰ ਆਪਣਾ ਸਿੱਖ ਥਾਪਣ ਅਤੇ ਪੰਜਾਬ ਵੱਲ ਤੋਰਨ ਤੇ ਅੰਤ ਨਾਂਦੇੜ ਵਿਚ ਜੋਤੀ-ਜੋਤ ਸਮਾਉਣ ਦਾ ਬਿਆਨ ਬੜੇ ਹੀ ਭਾਵਪੂਰਿਤ, ਤੱਥਾਤਮਕ, ਸਹਿਜ, ਅਲੰਕਾਰਕ, ਇਤਿਹਾਸਿਕ, ਤਰਕ-ਭਰਪੂਰ, ਸੰਗਠਿਤ, ਜਾਨਦਾਰ, ਜਜ਼ਬੇ ਭਰਪੂਰ, ਸ਼ਰਧਾਮਈ ਅਤੇ ਧਾਰਮਿਕ ਢੰਗ ਨਾਲ ਕਰਦੇ ਹਨ। ਸੋ ਇਸ ਤਰ੍ਹਾਂ ਦੋਵੇਂ ਲੇਖਕ, ਨਾਇਕ ਗੁਰੂ ਨੂੰ ਚੋਜ਼ੀ, ਦਯਾਨਿੱਧ, ਪਰਮਵੀਰ, ਸੂਰਬੀਰ, ਸਰਬੰਸਦਾਨੀ, ਬਾਦਸ਼ਾਹ-ਦਰਵੇਸ਼, ਜਪੀ-ਤਪੀ, ਹਠੀ-ਸਤੀ, ਸੁਯੋਗ ਪੁੱਤਰ, ਪਿਤਾ, ਪਤੀ, ਕੌਤਕਹਾਰੀ, ਜੁਝਾਰੂ ਸੰਤ, ਦ੍ਰਿੜ੍ਹ ਵਿਚਾਰਕ, ਮਨੋਵਿਗਿਆਨੀ, ਮਹਾਨ ਨਾਇਕ, ਸੁਚੱਜਾ ਆਗੂ, ਵਧੀਆ ਪ੍ਰਬੰਧਕ, ਦਾਰਸ਼ਨਿਕ, ਮਹਾਨ ਬਾਣੀਕਾਰ, ਲੇਖਕ,ਪਾਰਲੌਕਿਕ ਸ਼ਕਤੀਆਂ ਦੇ ਮਾਲਕ ਵਜੋਂ ਪੇਸ਼ ਕਰਨ ਵਿਚ ਪੂਰਨ ਰੂਪ ਵਿਚ ਸਫ਼ਲ ਹੋਏ ਹਨ।

ਇਨ੍ਹਾਂ ਰਚਨਾਵਾਂ ਦਾ ਕਥਾਨਕ ਇਤਿਹਾਸਿਕ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ

ਵਰਣਨ ਅਤੇ ਉਨ੍ਹਾਂ ਨਾਲ ਸੰਬੰਧਿਤ ਹਰੇਕ ਵਿਅਕਤੀ, ਘਟਨਾ, ਸਥਾਨ ਦਾ ਵਰਣਨ ਇਨ੍ਹਾਂ ਵਿਚ ਬਾਖ਼ੂਬੀ ਦਰਜ ਕੀਤਾ ਗਿਆ ਹੈ,

ਸ੍ਰੀ ਪਟਨਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਆਉਣ ਲੱਗਿਆਂ, ਗੁਰੂ ਸਾਹਿਬ ਨੇ ਰਸਤੇ ਵਿਚ ਜਿਸ-ਜਿਸ ਜਗ੍ਹਾ ਵੀ ਪੜਾਅ ਕੀਤਾ, ਲੋਕਾਂ ਦਾ ਭਰਪੂਰ ਪਿਆਰ ਪ੍ਰਾਪਤ ਕੀਤਾ। ਗੁਰੂ ਜੀ ਪ੍ਰਤੀ ਇਸ ਖਿੱਚ-ਵਿਸ਼ੇਸ਼ ਦੇ ਕਾਰਨ ਹੀ ਬਚਪਨ ਤੋਂ ਹੀ ਗੁਰੂ ਜੀ ਦੀ ਹਰਮਨ ਪਿਆਰਤਾ ਸਿਖ਼ਰ 'ਤੇ ਸੀ। ਗੁਰੂ ਜੀ ਬਾਲਪਨ ਤੋਂ ਹੀ ਲੋਕਾਂ ਦੀਆਂ ਸਮੱਸਿਆਵਾਂ ਦੇ ਨਿਵਾਰਣ ਲਈ ਵੀ ਤਤਪਰ ਰਹਿੰਦੇ:

*ਰੈਨ ਮੈ ਆਨ ਭਯੋ ਬਡ ਸੰਗਮ, ਲੋਗ ਮਿਲੈ ਅਤਿ ਸੋਚ ਪ੍ਰਕਾਰੈ।*
*ਸੂਰ ਉਦੈ ਗੁਰ ਹੋਤ ਬਿਯੋਗ, ਤਬੈ ਸੰਗ ਹੀ ਹਮ ਜਾਹਿ ਸਕਾਰੈ।*
*ਏਕ ਕਹੈਂ ਬਸ ਹੈ ਹਰਿ ਮੰਦਰ, ਏਕ ਕਹੈਂ ਮਨ ਧਿਆਨ ਸੁ ਧਾਰੈ।*
*ਨਰ ਨਾਰਿ ਅਪਾਰ ਰਟੈਂ ਜਸੁ ਸ੍ਰੀ ਗੁਰ, ਪਾਵਨ ਮੂਰਤਿ ਚੀਤ ਚਿਤਾਰੈ।*[੭]

ਨਾਇਕਤਵ ਦਾ ਗੁਣ ਹਰ ਵਿਅਕਤੀ ਵਿਚ ਨਹੀਂ ਹੋ ਸਕਦਾ। ਲੋਕ-ਆਗੂ ਹੋਣ ਲਈ ਬਹੁ-ਪ੍ਰਤਿਭਾ ਦਾ ਧਾਰਣੀ ਹੋਣਾ ਜ਼ਰੂਰੀ ਹੁੰਦਾ ਹੈ। ਨਾਇਕ ਸ਼ਕਤੀਸ਼ਾਲੀ, ਬਲਸ਼ਾਲੀ, ਸੁਚੱਜਾ, ਸੁਸਿੱਖਿਅਤ ਅਤੇ ਈਮਾਨਦਾਰ ਹੋਣ ਦੇ ਨਾਲ-ਨਾਲ ਨੇਕ ਵੀ ਹੋਣਾ ਚਾਹੀਦਾ ਹੈ। 'ਬਦ' ਸ਼ਕਤੀਆਂ ਦਾ ਸਾਹਮਣਾ ਕਰਨ ਲਈ ਉਸ ਵਿਚ ਸਹਿਣਸ਼ੀਲਤਾ ਦਾ ਗੁਣ ਵੀ ਹੋਣਾ ਚਾਹੀਦਾ ਹੈ। ਸਮੇਂ ਅਤੇ ਸਥਿਤੀ ਅਨੁਸਾਰ ਖ਼ੁਦ ਨੂੰ ਢਾਲਣ ਲਈ ਉਸ ਕੋਲ ਢੁਕਵੀਂ ਅਤੇ ਨਿਪੁੰਨ ਸੋਚ ਵੀ ਹੋਣੀ ਚਾਹੀਦੀ ਹੈ। ਸਕਾਰਾਤਮਕ ਅਤੇ ਪ੍ਰੇਰਨਾਮਈ ਪ੍ਰੋੜ ਦ੍ਰਿਸ਼ਟੀਕੋਣ ਉਸ ਦੀ ਮਾਨਸਿਕ ਨਿਰੰਤਰਤਾ ਲਈ ਅਹਿਮ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁਗ਼ਲਈ ਜਬਰ ਅਤੇ ਪਹਾੜੀ ਰਾਜਿਆਂ ਦੇ ਧਾਰਮਿਕ ਕੱਟੜਤਾਵਾਦ ਦੇ ਤੂਫ਼ਾਨ ਨਾਲ ਮੁਕਾਬਲਾ ਆਪਣੀ ਬਹੁ-ਭਾਵੀ ਪ੍ਰਤਿਭਾ ਨਾਲ ਕੀਤਾ। ਸੰਭਵ ਰੂਪ ਵਿਚ ਗੁਰੂ ਸਾਹਿਬ ਵਿਚ ਬੀਰ ਆਗੂ ਵਾਲੇ ਸਾਰੇ ਗੁਣ ਹਨ। ਬਚਪਨ ਵਿਚ ਹੀ ਬੌਧਿਤ ਪ੍ਰੋੜਤਾ ਦਾ ਸਬੂਤ ਦਿੰਦੇ ਹੋਏ ਧਰਮ ਦੀ ਰੱਖਿਆ ਲਈ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦੀ ਲਈ ਪ੍ਰੇਰਿਤ ਕਰ ਕੇ ਹੌਲੀ-ਹੌਲੀ ਆਪਣਾ ਸਾਰਾ ਪਰਵਾਰ ਕੁਰਬਾਨ ਕਰ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਰਾ ਜੀਵਨ ਭਰਪੂਰ ਸਾਹਸ ਅਤੇ ਜਿਗਰੇ ਦਾ ਪ੍ਰਮਾਣ ਦਿੰਦਿਆਂ ਸਰਬੰਸ ਕੁਰਬਾਨ ਕਰ ਦਿੱਤਾ ਅਤੇ ਖ਼ੁਦ ਵੀ ਧਰਮ ਅਤੇ ਕੌਮ ਦੀ ਖ਼ਾਤਰ ਸ਼ਹੀਦੀ ਜਾਮ ਪੀਤਾ। ਗੁਰੂ ਸਾਹਿਬ ਨੇ ਆਪਣੇ ਸਿੱਖਾਂ ਨੂੰ ਅਤੇ ਸ਼ਰਨ ਵਿਚ ਆਏ ਪਹਾੜੀ ਰਾਜਿਆਂ ਨੂੰ ਆਪਣੇ ਹੱਕਾਂ ਦੀ ਰਾਖੀ ਲਈ ਸੁਚੇਤ ਕੀਤਾ। ਵਿਸ਼ਵ ਇਤਿਹਾਸ ਵਿਚ ਉਹ ਪਹਿਲੇ ਅਜਿਹੇ ਆਗੂ ਹਨ ਜਿਹੜੇ ਜਨ-ਸਾਧਾਰਨ ਨੂੰ ਉਨ੍ਹਾਂ ਦੇ ਹੱਕਾਂ ਪ੍ਰਤੀ ਸੁਚੇਤ ਕਰਦੇ ਹਨ। ਅਧਿਕਾਰਾਂ ਪ੍ਰਤੀ ਅਜਿਹੀ ਸੁਚੇਤਗੀ ਆਪ ਜੀ ਤੋਂ ਪਹਿਲਾਂ ਵਿਸ਼ਵ ਦੇ ਕਿਸੇ ਹੋਰ ਆਗੂ ਵਿਚ ਨਹੀਂ ਵੇਖੀ ਗਈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਮਹਾਨਾਇਕ ਵਜੋਂ ਪੇਸ਼ ਕਰਦੀਆਂ ਇਹ ਰਚਨਾਵਾਂ ਗੁਰੂ ਸਾਹਿਬ ਦੀ ਸ਼ਖ਼ਸੀਅਤ ਦੇ ਲੱਗਭਗ ਹਰ ਪਾਸਾਰ ਨੂੰ ਪੇਸ਼ ਕਰਦੀਆਂ ਹਨ। ਗੁਰੂ ਜੀ ਸੂਰਬੀਰ, ਸੰਜਮੀ, ਅਨੁਸ਼ਾਸਿਤ, ਅਧਿਆਤਮਕ, ਤਿਆਗੀ, ਮਹਾਨ ਸੈਨਾਪਤੀ, ਲੇਖਕ, ਵਿੱਦਿਆ ਦੇ ਕਦਰਦਾਨ, ਮਹਾਨ ਗੁਰੂ, ਯੋਗ ਪ੍ਰਬੰਧਕ, ਵਿਦਵਾਨ, ਲੋਕ-ਨਾਇਕ ਅਤੇ ਮਹਾਨ

ਪ੍ਰਵਰਤਕ ਵਜੋਂ ਇਨ੍ਹਾਂ ਰਚਨਾਵਾਂ ਵਿਚ ਪੇਸ਼ ਹੋਏ ਹਨ। ਦੁਨੀਆ ਦੇ ਇਤਿਹਾਸ ਵਿਚ ਹਰੇਕ ਮਹਾਨ ਸੈਨਾਪਤੀ ਖ਼ੁਦ ਵੀ ਇਕ ਵੀਰ ਯੋਧਾ ਹੁੰਦਾ ਸੀ। ਗੁਰੂ ਸਾਹਿਬ ਵੀ ਬਚਪਨ ਤੋਂ ਹੀ ਇਕ ਸਫ਼ਲ ਤੀਰਅੰਦਾਜ਼, ਤਲਵਾਰਬਾਜ਼, ਨੇਜੇਬਾਜ਼ ਅਤੇ ਨਿਸ਼ਾਨੇਬਾਜ਼ ਸਨ। ਬਾਲ-ਵਰੇਸ ਹੀ ਆਪਣੇ ਸਾਥੀਆਂ ਨਾਲ ਤੀਰਾਂ ਅਤੇ ਗੁਲੇਲੇ ਨਾਲ ਨਿਸ਼ਾਨੇ ਲਗਾਉਂਦੇ ਗੁਰੂ ਜੀ ਨਿਸ਼ਾਨੇਬਾਜ਼ੀ ’ਚ ਪਰਿਪੱਕ ਹੋ ਗਏ:

*ਤੀਰ ਤੁਫੰਗਨ ਖੰਜਰ ਤੇਗਨ,ਬੁਰਾਦ ਕਟਾਰਨ ਸੇਲ ਸੁਧਾਰੀ।*
*ਤੋਪ ਨਿਖੰਗ ਸੁ ਚਾਮਰ ਪੂਜਤ,ਦੇਵਤ ਧੂਪ ਬਡੇ ਰੁਚਿ ਭਾਰੀ।*
*ਸੀਸ ਨਿਵਾਇ ਕਰੈ ਤਿਹ ਪੂਜਨ,ਧਾਰ ਪ੍ਰਦਛਨ ਚੌਕ ਸੁਧਾਰੀ।*
*ਯਾ ਬਿਧਿ ਕੌਤਕ ਸ੍ਰੀ ਗੁਰ ਕੇ,ਮਨ ਧਾਰ ਗੁਲੇਲ ਚਲਾਵਤ ਕਾਰੀ।*[3]

ਨਵੀਨ ਪ੍ਰਾਸੰਗਿਕ ਧਰਮ-ਸ਼ਾਸਤਰ ਦੀ ਉਸਾਰੀ ਵਿਚ ਧਰਮ ਮੂਲ ਰੂਪ ਮਨੁੱਖੀ ਜੀਵਨ ਦੇ ਯਥਾਰਥ ਨੂੰ ਪਰਮਾਰਥ ਦੇ ਦ੍ਰਿਸ਼ਟੀਕੋਣ ਤੋਂ ਪਰਿਭਾਸ਼ਤ ਕਰਨ ਵਾਲਾ ਸੱਭਿਆਚਾਰਕ ਪ੍ਰਬੰਧ ਹੈ। ਲੇਖਕ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਸਾਜਣ ਦੇ ਇਸ ਸਮੁੱਚੇ ਵਰਤਾਰੇ ਨੂੰ ਅੰਤਿਮ ਅਰਥਾਂ ਦਾ ਵਿਧਾਨ ਸਿਰਜਣ ਵਾਲੇ ਪ੍ਰਤੀਕ ਪ੍ਰਬੰਧ ਦੇ ਰੂਪ ਵਿਚ ਪਰਿਭਾਸ਼ਿਤ ਕੀਤਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਿੱਖਾਂ ਨੂੰ ਅਸਤਿਤਵ-ਬੋਧ ਦੀ ਅਨੁਭੂਤੀ ਜੀਵਨ ਅਤੇ ਯਥਾਰਥ ਦੇ ਸੁਮੇਲ ਨਾਲ ਕਰਵਾਉਂਦੇ ਹਨ। ਖਾਲਸਾ ਸਾਜਣ ਉਪਰੰਤ ਗੁਰੂ ਸਾਹਿਬ ਸਵੈ ਨੂੰ ਖਾਲਸਾ ਨਾਲ ਅਭੇਦ ਕਰ ਦਿੰਦੇ ਹਨ:

*ਪ੍ਰਗਟ ਖ਼ਾਲਸਾ ਪੰਥ ਭਣੀਜੈ*
*ਜਹਾਂ ਰਹਤ ਮੁਰ ਸ਼ਕਲ ਭਣੀਜੈ।*[4]

ਸਿੱਖ ਧਰਮ ਦੇ ਦਸਵੇਂ ਗੁਰੂ ਹੋਣ ਦੇ ਨਾਤੇ ਆਪ ਨੇ ਲੋਕਾਂ ਨੂੰ ਸਦ-ਉਪਦੇਸ਼ ਦਿੱਤਾ। ਮਹਾਨ ਸ਼ਖ਼ਸੀਅਤ ਰਾਹੀਂ ਸੰਚਾਰਿਤ ਉਪਦੇਸ਼ਾਂ ਨੇ ਨਿਰਬਲ ਅਤੇ ਨਿਤਾਣੀ ਕੌਮ ਵਿਚ ਇਕ ਕ੍ਰਾਂਤੀਕਾਰੀ ਬਲ ਪੈਦਾ ਕਰ ਦਿੱਤਾ। ਆਪ ਨੇ ਮਸੰਦਾਂ ਨੂੰ ਉਨ੍ਹਾਂ ਦੀ ਕਰਨੀ ਦਾ ਫਲ ਦਿੱਤਾ, ਪਹਾੜੀ ਰਾਜਿਆਂ ਨੂੰ ਨੈਤਿਕਤਾ ਦਾ ਪਾਠ ਪੜ੍ਹਾਇਆ, ਕਈ ਮੁਗ਼ਲ ਸੈਨਿਕਾਂ ਨੂੰ ਸੋਝੀ ਕਰਾਈ, ਬਾਦਸ਼ਾਹ ਔਰੰਗਜ਼ੇਬ ਨੂੰ ਖ਼ਤ ਲਿਖ ਕੇ ਉਸ ਦੀ ਹਕੀਕਤ ਤੋਂ ਜਾਣੂ ਕਰਾਇਆ ਅਤੇ ਅਖੌਤੀ ਬ੍ਰਾਹਮਣਵਾਦ ’ਤੇ ਕਰੜੀ ਸੱਟ ਮਾਰੀ। ਗੁਰੂ ਸਾਹਿਬ ਨੇ ਕਮਜ਼ੋਰ ਅਤੇ ਵੰਡ ਦੀ ਸ਼ਿਕਾਰ ’ਤੇ ਖਿੱਲਰੀ ਹੋਈ ਲੋਕਾਈ ਨੂੰ ਇਕ ਸੂਤਰ ਵਿਚ ਬੰਨ੍ਹ ਕੇ ਰੱਬ ਨਾਲ ਜੋੜਿਆ ਅਤੇ ਅਧਿਆਤਮਕ ਮਾਰਗ ’ਤੇ ਚੱਲਣ ਦੇ ਗੁਰ ਦੱਸੇ। ਗੁਰੂ ਹੋਣ ਦੇ ਨਾਤੇ ਆਪ ਨੇ ਲੋਕ-ਮਨ ਅਤੇ ਲੋਕ-ਸਿੱਖਿਆ ਨੂੰ ਨਵਾਂ ਰੰਗ ਭਰ ਦਿੱਤਾ। ਗੁਰ ਜੀ ਸੰਗਤ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਦੁਰ-ਪ੍ਰਵਿਰਤੀਆਂ ਨੂੰ ਤੱਜਣ ਲਈ ਪ੍ਰੇਰਿਤ ਕਰਦੇ। ਗੁਰੂ ਜੀ ਨੇ ਧਰਮ ਦੀ ਉਪਰਲੀ ਸਤਹਿ ਦੀ ਗੰਦਗੀ ਖ਼ਤਮ ਕਰ ਕੇ ਉਸ ਵਿਚਲੇ ਸੱਚ, ਸੁੱਖ-ਸ਼ਾਂਤੀ ਅਤੇ ਨੈਤਿਕਤਾ ਨੂੰ ਉਜਾਗਰ ਕਰ ਕੇ ਲੋਕਾਂ ਨੂੰ ਉਚੇਰੀ ਜੀਵਨ-ਜਾਚ ਸਿਖਾਈ। ਉਨ੍ਹਾਂ ਲੋਕਾਂ ਵਿਚ ਖ਼ਤਮ ਹੋ ਚੁੱਕੇ ਇਖ਼ਲਾਕ ਨੂੰ ਪੁਨਰ-ਜੀਵਤ ਕੀਤਾ। ਆਪਣੇ ਜੀਵਨ-ਕਾਲ ਵਿਚ ਗੁਰੂ ਜੀ ਜਿੱਥੇ ਵੀ ਗਏ ਲੋਕਾਂ ਨੂੰ ਪਿਆਰ, ਮੁਹੱਬਤ, ਇਤਫ਼ਾਕ, ਹਿੰਮਤ, ਅਣਖ ਦਾ ਪਾਠ ਪੜ੍ਹਾਇਆ। ਉਨ੍ਹਾਂ ਦੇ ਜੀਵਨ ਦਾ ਮੁੱਖ ਉਦੇਸ਼ ਲੋਕਾਂ ਵਿਚ ਸਾਂਝੀਵਾਲਤਾ ਅਤੇ ਭਰਾਤਰੀ ਭਾਵ ਪੈਦਾ ਕਰਨਾ ਸੀ ਤਾਂ

ਜੋ ਉਨ੍ਹਾਂ ਨੂੰ ਇਕ ਕੌਮ ਦੇ ਰੂਪ ਵਿਚ ਸੰਗਠਿਤ ਕੀਤਾ ਜਾ ਸਕੇ:

*ਐਸੇ ਗੁਰ ਪੂਰਨ ਬਿਨ ਭਾਈ। ਸੁਰ ਨਰ ਸਕੈ ਨ ਐਸ ਕਰਾਈ।*
*ਤਾਂਤੇ ਧਨ ਆਦਿ ਗੁਰ ਦੇਵਾ। ਜਹ ਕੀਨੋ ਇਹ ਚਰਿਤ੍ਰ ਅਬੇਵਾ।*
*ਝੂਠੇ ਜੰਞੂ ਤਿਨ ਤਯਾਗੇ। ਖੜਗ ਧਾਰ ਅਸਧੁਜ ਪਗ ਲਾਗੇ।*
*ਨਿਰਖਯੋ ਘਟ ਮੈ ਅਲਖ ਅਭੇਵਾ। ਜੇ ਅਸ ਮਿਲੈ ਅਧਿਕ ਗੁਰਦੇਵਾ।*[੫]

ਗੁਰੂ ਜੀ ਬਹੁ-ਭਾਸ਼ਾਵਾਂ ਦੇ ਗਿਆਤਾ ਸਨ। ਆਪਣੀ ਬਾਣੀ ਰਾਹੀਂ ਉਨ੍ਹਾਂ ਨੇ ਆਪਣੇ ਦਰਸ਼ਨ ਨੂੰ ਸਮੁੱਚੇ ਸਮਾਜ ਤਕ ਪਹੁੰਚਾਇਆ। ਮਜ਼ਬੂਤ ਮਾਨਸਿਕਤਾ ਦਰਸ਼ਨ ਲਈ ਰੀੜ ਦੀ ਹੱਡੀ ਹੁੰਦੀ ਹੈ। ਸਵੈ-ਰੂਪ ਵਿਚ ਸਦਾ ਸਥਿਰ ਹੋ ਕੇ ਪਰਿਵਰਤਨ ਰਹਿਤ, ਨਿਹਚਲ ਸਮਾਜ ਦੀ ਸਥਾਪਨਾ ਕਰਨ ਲਈ ਗੁਰੂ ਸਾਹਿਬ ਨੇ ਵੀ ਲਿਖਤ ਰੂਪ ਨੂੰ ਮਾਧਿਅਮ ਬਣਾਇਆ। ਕਿਰਿਆ-ਪ੍ਰਕਿਰਿਆ ਦੇ ਇਸ ਹਕੀਕੀ ਸਤਿ-ਕਾਰਜਵਾਦ ਦੀ ਵਿਸ਼ੇਸ਼ਤਾਈ ਬਾਣੀ ਦਾ ਤ੍ਰੈਕਾਲ ਵਿਚ ਫੈਲਾਓ ਹੈ। ਪਰਮਾਤਮਾ ਦੇ ਨਿਰਗੁਣ ਸਰੂਪ ਦੀ ਏਕਤਾ ਨੂੰ ਵਿਸਥਾਰਤ ਅਰਥ ਦੇਣ ਲਈ ਉਸ ਦਾ ਕਾਲਗਤ ਵਿਕਾਸ ਗੁਰੂ ਸਾਹਿਬ ਦੀ ਦੈਵੀ ਮਾਨਸਿਕਤਾ ਵਿੱਚੋਂ ਸ਼ਬਦ-ਰੂਪ ਰਾਹੀਂ ਹੋਂਦ ਗ੍ਰਹਿਣ ਕਰਦਾ ਹੈ। ਆਪਣੇ ਤੋਂ ਪੂਰਬਲੇ ਗੁਰੂ-ਸਿਧਾਂਤਾਂ ਅਨੁਸਾਰ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਕਾਲ ਦੀ ਇਤਿਹਾਸਿਕਤਾ ਅਥਵਾ ਯਥਾਰਥਕਤਾ ਅਤੇ ਪਰਿਵਰਤਨਸ਼ੀਲਤਾ ਨੂੰ ਆਪਣੀ ਰਚਨਾ ਵਿਚ ਕਿਰਿਆਗਤ ਢੰਗ ਨਾਲ ਉਸਾਰਦੇ:

*ਕਹੀ ਸਮਝਾਇ ਕਰਤਾਰ ਤਾਹੀ ਸਮੈਂ, "ਲਿਖਾ ਔਰੰਗ ਕੇ ਹਾਥ ਦੀਜੋ*
*ਸਾਥ ਸਹਾਇ ਯੋ ਜਾਨ ਮੇਰਾ ਬਚਨ, ਨਾਹਿ ਮਨ ਮਾਹਿ ਕਛੁ ਸ਼ੰਕ ਕੀਜੋ॥*[੬]

ਮਾਨਵੀ ਪ੍ਰੇਮ ਅਤੇ ਭਾਈਚਾਰੇ ਦੇ ਸੰਕਲਪ ਨੂੰ ਪ੍ਰਸਾਰਿਤ ਕਰਦੇ ਹੋਏ ਗੁਰੂ ਜੀ ਰਾਜਸੀ ਸ਼ੋਸ਼ਣ ਦੀ ਸ਼ਿਕਾਰ ਲੋਕਾਈ ਨੂੰ ਮਾਨਵੀ ਸਰੋਕਾਰਾਂ ਦੀ ਸੂਝ ਕਰਾਉਣ ਲਈ ਵਿਭਿੰਨ ਤਰ੍ਹਾਂ ਦੀਆਂ ਜੁਗਤਾਂ ਦੀ ਵਰਤੋਂ ਕਰਦੇ ਹਨ। ਗੁਰੂ ਸਾਹਿਬ ਦੀ ਵਿਚਾਰਧਾਰਾ ਅਤੇ ਕਰਮ ਖੇਤਰ ਦਾ ਆਧਾਰ ਅਧਿਆਤਮਕਤਾ ਹੀ ਹੈ, ਭਾਵੇਂ ਕਿ ਪਰੰਪਰਾਗਤ ਅਰਥਾਂ ਵਿਚ ਬੱਝੀ ਅਧਿਆਤਮਕਤਾ ਉਨ੍ਹਾਂ ਦੇ ਸਮ-ਜੁੱਗ ਸਰੋਕਾਰਾਂ ਨਾਲ ਮੇਲ ਨਹੀਂ ਖਾਂਦੀ। ਸਥਿਤੀਆਂ ਅਤੇ ਹਾਲਾਤਾਂ ਦੀ ਮੰਗ ਅਨੁਸਾਰ ਗੁਰੂ ਜੀ ਅਧਿਆਤਮਕਤਾ ਨੂੰ ਇਕ ਹਥਿਆਰ ਜਾਂ ਮਾਧਿਅਮ ਵਜੋਂ ਵਰਤ ਕੇ ਉਨ੍ਹਾਂ ਸਰੋਕਾਰਾਂ ਨੂੰ ਸਿੱਧ ਕਰਨ ਦਾ ਜਤਨ ਕਰਦੇ ਹਨ। ਇਤਿਹਾਸ ਵਿਚ ਇਹ ਆਪਣੇ ਆਪ ਵਿਚ ਇਕ ਅਨੂਠਾ ਜਤਨ ਸੀ। ਭਾਈ ਕੁਇਰ ਸਿੰਘ ਗੁਰੂ ਜੀ ਦੇ ਇਸ ਉਪਰਾਲੇ ਬਾਰੇ ਆਪਣੀ ਰਚਨਾ ਵਿਚ ਵਿਸਤਾਰਪੂਰਵਕ ਦੱਸਦਾ ਹੈ। ਉਹ ਗੁਰੂ ਸਾਹਿਬ ਦੀ ਵਿਚਾਰਧਾਰਕ ਪਕਿਆਈ ਅਤੇ ਅਨੁਸ਼ਾਸਿਤ ਸਿਰਜਣਾ ਨੂੰ ਕਲਪਨਾ ਦੀ ਪੁੱਠ ਚਾੜ ਕੇ ਸਿਰਜਦਾ ਹੈ।

ਇਨ੍ਹਾਂ ਰਚਨਾਵਾਂ ਵਿਚ ਕਾਵਿ-ਕਾਰਾਂ ਨੇ ਨਾਇਕ ਵਜੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਦੇ ਹਰ ਪੱਖ ਨੂੰ ਹਰ ਤਰ੍ਹਾਂ ਨਾਲ ਉਘਾੜਨ ਦੀ ਸਫ਼ਲ ਕੋਸ਼ਿਸ ਕੀਤੀ ਹੈ। ਦੋਹਾਂ ਹੀ ਲੇਖਕਾਂ ਨੇ ਗੁਰੂ ਸਾਹਿਬ ਦੇ ਜਨਮ ਪੂਰਬਲੀਆਂ ਘਟਨਾਵਾਂ ਤੋਂ ਆਪਣੀ ਗੱਲ ਸ਼ੁਰੂ ਕਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦਾ ਪੂਰਨ ਬਿਰਤਾਂਤ ਪਾਠਕ ਸਨਮੁੱਖ ਪੇਸ਼ ਕੀਤਾ ਹੈ। ਭਾਈ ਸੁੱਖਾ ਸਿੰਘ ਆਪਣੀ ਰਚਨਾ ਦੇ ਅਰੰਭ ਵਿਚ ਕਹਿੰਦਾ ਹੈ;

*"ੴ ਵਾਹਿਗੁਰੂ ਜੀ ਕੀ ਫਤਹ"।*

*"ਅਬ ਗੁਰਬਿਲਾਸ ਲਿਖਅਤੇ।*
*ਪਾਤਸ਼ਾਹੀ ਦਸਵੀਂ ਕੇ ਚਰਿਤ੍ਰ"।*[੭]

ਕਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਪਰਮਾਤਮਾ ਦੇ ਪੁੱਤਰ ਵਜੋਂ ਪੇਸ਼ ਕਰਦੇ ਹਨ ਤਾਂ ਹੀ ਪਰਮਾਤਮਾ ਨੇ ਇਸ ਸੰਸਾਰ ਵਿੱਚੋਂ ਆਮ ਜੀਵਾਂ ਦੇ ਦੁਖਾਂ ਦਾ ਨਾਸ਼ ਕਰਨ ਲਈ ਉਨ੍ਹਾਂ ਨੂੰ ਇਸ ਧਰਤੀ 'ਤੇ ਭੇਜਿਆ। ਇਨ੍ਹਾਂ ਕਾਵਿਕਾਰਾਂ ਦੇ ਵਿਆਖਿਆਨ ਅਨੁਸਾਰ ਗੁਰੂ ਜੀ ਪਰਮਾਤਮਾ ਨੇ ਖ਼ੁਦ ਇਸ ਜਗਤ ਵਿਚ ਜ਼ੁਲਮ ਦਾ ਨਾਸ਼ ਕਰਨ ਲਈ ਪਠਾਇਆ:

*ਸੰਮਤ ਸਤਰਹ ਸਹਸ ਭਣਿਜੈ।*
*ਬੀਸ ਤੀਨ ਸੰਗ ਬਰਖ ਗਣਿਜੈ ।*
*ਮਹਿ ਪੰਖ ਪੁਨ ਅਧਿਕ ਸੁ ਚੀਨੈ।*
*ਜਗਤ ਪ੍ਰਵੇਸ਼ ਕ੍ਰਿਪਾ ਨਿਧ ਕੀਨੈ। "*[੮]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾਨੀ, ਤਿਆਗੀ, ਨਿਰਭੈਅ, ਨਿਰਵੈਰ ਅਤੇ ਵਿਵੇਕਸ਼ੀਲ ਹੋਣ ਕਰਕੇ ਗ੍ਰਿਹਸਥੀ ਜੀਵਨ ਬਤੀਤ ਕਰਦੇ ਹੋਏ ਵੀ ਮਾਇਆ ਤੋਂ ਨਿਰਲਿਪਤ ਜੀਵਨ ਬਤੀਤ ਕਰਦੇ ਹਨ। ਗੁਰੂ ਸਾਹਿਬ ਨੇ ਸਿੱਖਾਂ ਨੂੰ ਵੀ ਪਦਾਰਥਕ ਜਗਤ ਵਿਚ ਵਿਚਰਦਿਆਂ ਮਨੋਵਿਗਿਆਨਿਕ ਤੌਰ 'ਤੇ ਉਸਾਰੂ ਅਤੇ ਸਿਰਜਣਾਤਮਕ ਜੀਵਨ ਜਿਊਣ ਦਾ ਸਾਰਥਕ ਸੰਦੇਸ਼ ਦਿੱਤਾ। ਸਾਰੀ ਮਨੁੱਖਤਾ ਪ੍ਰਤੀ ਪ੍ਰੇਮ, ਸਦਭਾਵ ਅਤੇ ਸਦ-ਵਿਹਾਰ ਪ੍ਰਦਰਸ਼ਿਤ ਕਰਦਾ ਉਨ੍ਹਾਂ ਦਾ ਜੀਵਨ-ਸੰਦੇਸ਼ ਵਿਸ਼ਵ-ਭਾਈਚਾਰੇ ਨੂੰ ਪਖੰਡ, ਪੂਜਾਚਾਰ, ਕਰਮ-ਕਾਂਡ, ਭੇਖ ਅਤੇ ਆਡੰਬਰ ਤੋਂ ਵਰਜਦਾ ਹੈ। ਗੁਰੂ ਜੀ ਲਈ ਵੈਰੀ-ਮਿੱਤਰ, ਹਰਖ-ਸੋਗ, ਸੁੱਖ-ਦੁੱਖ, ਉਸਤਤਿ-ਨਿੰਦਾ ਸਭ ਪ੍ਰਾਕ੍ਰਿਤਕ ਅਗਿਆਨ ਦਾ ਪ੍ਰਬੋਧ ਮਾਤਰ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੀ ਘੋਖ ਕਰਨ ਉਪਰੰਤ ਉਨ੍ਹਾਂ ਦੀ ਸ਼ਖ਼ਸੀਅਤ ਦੇ ਨਾਇਕਤਵ ਦੇ ਕੁਝ ਅਜਿਹੇ ਗੁਣ, ਜਿਨ੍ਹਾਂ ਨੂੰ ਉਨ੍ਹਾਂ ਬਾਰੇ ਰਚਨਾਵਾਂ ਕਰਨ ਵਾਲੇ ਲੇਖਕਾਂ ਨੇ ਆਪਣੀ ਰਚਨਾ ਵਿਚ ਉਭਾਰਿਆ ਹੈ, ਸਾਹਮਣੇ ਆਉਂਦੇ ਹਨ। ਪੰਜਾਬ ਦੀ ਧਰਤੀ 'ਤੇ ਅਜਿਹੇ ਵਿਲੱਖਣ ਗੁਣਾਂ ਦੇ ਧਾਰਣੀ ਗੁਰੂ ਦਾ ਹੋਣਾ ਇਸ ਜ਼ਰਖ਼ੇਜ਼ ਅਤੇ ਵਿਲੱਖਣ ਧਰਤੀ ਨੂੰ ਵਧੇਰੇ ਮਾਣ ਬਖ਼ਸ਼ਦਾ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭਗਤੀ ਤੇ ਸ਼ਕਤੀ ਦਾ ਮਿਸ਼ਰਣ ਹਨ। ਗੁਰੂ ਜੀ ਸੰਤ ਤੇ ਸਿਪਾਹੀ, ਸਾਧੂ-ਸੂਰਮਾ, ਗਿਆਨਵਾਨ ਤੇ ਜੁਝਾਰੂ ਦਾ ਮਿਲਵਾਂ ਅਤੇ ਸਾਰਥਕ ਰੂਪ ਹਨ, ਜਿਨ੍ਹਾਂ ਵਿਚ ਸ਼ਸਤਰ ਤੇ ਸ਼ਾਸਤਰ, ਬੀਰ ਰਸ ਤੇ ਸ਼ਾਂਤ ਰਸ, ਗਿਆਨ ਤੇ ਅਮਨ ਅਤੇ ਸਿਮਰਨ ਤੇ ਸੇਵਾ ਦਾ ਪੁੰਜ ਵਿਦਮਾਨ ਹੈ । ਆਪ ਜੀ ਨੇ ਆਪਣੇ ਜੀਵਨ ਵਿਚ ਮਿਠਾਸ, ਮਿਹਰ ਅਤੇ ਮੁਹੱਬਤ ਦੇ ਵਿਸ਼ੇਸ਼ ਸੰਕਲਪ ਪ੍ਰਚਾਰਿਤ ਕੀਤੇ। ਆਪ ਦੇ ਸੁਭਾਉ ਵਿਚ ਨਿਰਮਲਤਾ ਤੇ ਨਿਰਛਲਤਾ ਸੀ।

ਕਿਰਪਾਨ ਦੇ ਧਰਮ ਦੀ ਸਿਰਜਣਾ ਗੁਰੂ-ਘਰ ਦੀ ਪਰੰਪਰਾ ਸੀ। ਇਸ ਪਰੰਪਰਾ ਨੂੰ ਪੁਨਰ-ਸੁਰਜੀਤ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੀਣਿਆਂ, ਨਿਤਾਣਿਆਂ, ਨੀਵਿਆਂ, ਗ਼ੁਲਾਮਾਂ ਨੂੰ ਜਰਵਾਣਿਆਂ ਤੋਂ ਬਚਾਉਣ ਲਈ ਸਮਾਜਿਕ ਸੰਰਚਨਾ ਦੀ ਪਰੰਪਰਿਕਤਾ ਨੂੰ ਤੋੜ ਕੇ ਨਵੇਂ ਵਿਧਾਨ ਬਣਾਏ। ਲੇਖਕ ਭਾਈ ਸੁੱਖਾ ਸਿੰਘ ਅਨੁਸਾਰ ਖਾਲਸਾ ਹਿੰਸਕ ਲੋਕਾਂ ਦਾ ਸੰਗਠਨ ਨਹੀਂ ਬਲਕਿ ਇਹ ਤਾਂ ਸੰਤ ਲੋਕਾਂ ਦੀ ਸੰਸਥਾ ਹੈ। ਖਾਲਸਾ ਦੀ ਸਿਰਜਣਾ ਕਰਨ

ਵੇਲੇ ਗੁਰੂ ਸਾਹਿਬ ਨੇ ਪੂਰੇ ਪੰਡਾਲ ਵਿੱਚੋਂ ਕੇਵਲ ਉਨ੍ਹਾਂ ਵਿਅਕਤੀਆਂ ਨੂੰ ਅੱਗੇ ਆਉਣ ਲਈ ਕਿਹਾ ਜਿਹੜੇ ਪੂਰੇ ਸਿੱਖ ਸਨ ਅਤੇ ਪੰਥ ਲਈ ਆਪਣਾ ਸੀਸ ਭੇਟ ਕਰਨ ਦੀ ਇੱਛਾ ਰੱਖਦੇ ਹਨ।

*"ਸਨਮੁੱਖ ਪੂਰਾ ਸਿੱਖ ਹੈ ਕੋਈ।*
*ਸੀਸ ਭੇਟ ਗੁਰ ਦੇਵੇ ਜੋਈ।"*
*ਯੌਂ ਸੁਣ ਹੁਕਮ ਅਧਿਕ ਬਹੁ ਭਾਰਾ।*
*ਭਯੋ ਬਿਸਮ ਯਹਿ ਸਕਲ ਸੰਸਾਰਾ ॥*[੯]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਿਡਰ ਸੁਭਾਅ ਦੇ ਮਾਲਕ ਸਨ। ਆਪਣੇ ਸੰਪੂਰਨ ਜੀਵਨ ਵਿਚ ਨਾ ਤਾਂ ਉਨ੍ਹਾਂ ਕਦੇ ਕਿਸੇ ਦੀ ਈਨ ਮੰਨੀ ਅਤੇ ਨਾ ਹੀ ਕਿਸੇ ਦੇ ਜ਼ੁਲਮ ਨੂੰ ਸਹਿਣ ਕੀਤਾ। ਗੁਰੂ ਸਾਹਿਬ ਪਹਾੜੀ ਰਾਜਿਆਂ ਅਤੇ ਮੁਗ਼ਲਾਂ ਨਾਲ ਸਾਰੀ ਉਮਰ ਸਿਰਫ਼ ਇਸ ਲਈ ਲੋਹਾ ਲੈਂਦੇ ਰਹੇ ਕਿਉਂਕਿ ਉਹ ਉਨ੍ਹਾਂ ਦੀਆਂ ਵਧੀਕੀਆਂ ਅਤੇ ਅੱਤਿਆਚਾਰਾਂ ਨੂੰ ਨਾ ਬਰਦਾਸ਼ਤ ਕਰ ਸਕਦੇ ਸਨ ਅਤੇ ਨਾ ਹੀ ਕਿਸੇ ਉੱਪਰ ਹੋ ਰਹੇ ਅੱਤਿਆਚਾਰ ਨੂੰ ਵੇਖ ਕੇ ਜਰ ਸਕਦੇ ਸਨ। ਭਾਈ ਕੁਇਰ ਸਿੰਘ ਆਪਣੀ ਇਸ ਰਚਨਾ ਵਿਚ ਇਕ ਘਟਨਾ ਦਾ ਜ਼ਿਕਰ ਕਰਦਾ ਦੱਸਦਾ ਹੈ ਕਿ ਪਹਾੜੀ ਰਿਆਸਤ ਬਿਲਾਸਪੁਰ ਦੇ ਰਾਜਾ ਭੀਮ ਚੰਦ ਨੇ ਆਪਣੇ ਪੁੱਤਰ ਦੇ ਵਿਆਹ ਲਈ ਗੁਰੂ ਜੀ ਪਾਸੋਂ ਪ੍ਰਸਾਦੀ ਹਾਥੀ ਦੀ ਮੰਗ ਕੀਤੀ ਪਰੰਤੂ ਗੁਰੂ ਜੀ ਨੇ ਉਸ ਨੂੰ ਹਾਥੀ ਦੇਣ ਤੋਂ ਇਨਕਾਰ ਕਰ ਦਿੱਤਾ। ਗੁਰੂ ਜੀ ਇਹ ਜਾਣਦੇ ਸਨ ਕਿ ਇਨਕਾਰ ਸੁਣ ਕੇ ਰਾਜਾ ਗੁੱਸਾ ਹੋ ਜਾਵੇਗਾ ਪਰੰਤੂ ਉਹ ਰਾਜਾ ਭੀਮ ਚੰਦ ਦੀ ਹਉਮੈਂ ਤੋੜਨਾ ਚਾਹੁੰਦੇ ਸਨ ਜਿਸ ਕਾਰਨ ਉਨ੍ਹਾਂ ਨੇ ਰਾਜਾ ਭੀਮ ਚੰਦ ਦੀ ਮੰਗ ਮੰਨਣ ਤੋਂ ਮਨ੍ਹਾ ਕਰ ਦਿੱਤਾ:

*ਸਬ ਜਗ ਜਾਨੈ ਤੁਮ ਹਿਤ ਸਾਰੇ*
*ਤਬ ਸ੍ਰੀ ਗੁਰੂ ਬੋਲੈ ਬਚ ਭਾਰੈ*
*ਰਾਜਾ ਹਮ ਪੈ ਜੋ ਕਿਛੁ ਚਾਹੀ*
*ਦੈਂਤ ਬਰ ਨਹਿ ਨੇਕ ਲਗਾਹੀ।*[੧੦]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਇਕ ਬਿੰਬ ਨੂੰ ਉਚਿਆਉਣ ਲਈ ਲੇਖਕ ਆਮ ਲੋਕਾਂ ਦੁਆਰਾ ਕੀਤੀ ਜਾ ਰਹੀ ਉਨ੍ਹਾਂ ਦੀ ਪੂਜਾ ਨੂੰ ਪੌਰਾਣਿਕ ਰੰਗ ਦੇ ਕੇ ਮਹਾਮਾਨਵ ਸਿਰਜਣ ਦੇ ਉਨ੍ਹਾਂ ਦੇ ਜੀਵਨ ਆਸ਼ੇ ਨੂੰ ਵੀ ਵਿਸਤਾਰਦਾ ਹੈ। ਗੁਰੂ ਜੀ ਨੇ ਸਾਧਾਰਨ ਮਾਨਵ ਨੂੰ ਅਸਾਧਾਰਨ ਬਣਾ ਕੇ ਵਿਰੋਧਤਾਵਾਂ ਦੇ ਬਾਵਜੂਦ ਸਮਾਜ ਵਿਚ ਪੇਸ਼ ਕੀਤਾ। ਸਮਾਜ ਨੂੰ ਜ਼ਾਲਮ ਹਾਕਮਾਂ ਦੇ ਜ਼ੁਲਮਾਂ ਤੋਂ ਬਚਾਉਣ ਲਈ ਗੁਰੂ ਸਾਹਿਬ ਨੇ ਮਹਾਸੰਕਲਪ ਦੀ ਪੇਸ਼ਕਾਰੀ ਕਰ ਕੇ ਮਹਾਮਾਨਵ ਸਿਰਜਣਾ ਦੀ ਪਹਿਲ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਿੱਖਾਂ ਨੂੰ ਅਸਤਿੱਤਵ-ਬੋਧ ਦੀ ਅਨੁਭੂਤੀ ਵਿਹਾਰਕ ਜੀਵਨ ਵਿਚਲੇ ਯਥਾਰਥ ਦੇ ਵਿਆਪਕ ਪਸਾਰ ਅਤੇ ਕ੍ਰਾਂਤੀਕਾਰੀ ਅਮਲ ਰਾਹੀਂ ਕਰਵਾਉਂਦੇ ਹਨ:

*ਮੈਂ ਅਸਪਾਨਜ ਤਦ ਸੁ ਕਹਾਊਂ*
*ਚਿੜਿਅਨ ਪੈ ਜੋ ਬਾਜ ਤੁੜਾਊਂ।*[੧੧]

ਸਮਾਜਕ ਸੰਰਚਨਾ ਵਿਚਲੀਆਂ ਤਰੇੜਾਂ ਨੂੰ ਖ਼ਤਮ ਕਰਨ ਲਈ ਉਨ੍ਹਾਂ ਨੇ ਉਸ ਦਾ

ਪੁਨਰ-ਉੱਥਾਨ ਅਤੇ ਪੁਨਰ-ਸੰਗਠਨ ਕੀਤਾ। ਪ੍ਰਕਾਸ਼ ਤੋਂ ਲੈ ਕੇ ਜੋਤੀ-ਜੋਤ ਸਮਾਉਣ ਤਕ ਖਾਲਸ ਜੀਵਨ ਬਤੀਤ ਕੀਤਾ ਅਤੇ ਉੱਚ-ਕੋਟੀ ਦੇ ਮਨੋਵਿਸ਼ਲੇਸ਼ਕ ਹੋਣ ਦੇ ਨਾਤੇ ਦਾਰਸ਼ਨਿਕ ਪੱਧਰ 'ਤੇ ਸਮਾਜਿਕ ਪੁਨਰ-ਸੰਗਠਨ ਵਿਚ ਅਹਿਮ ਰੋਲ ਅਦਾ ਕੀਤਾ । ਸ਼ਹੀਦ ਮਾਤਾ-ਪਿਤਾ ਦੇ ਪੁੱਤਰ ਅਤੇ ਸ਼ਹੀਦ ਸਾਹਿਬਜ਼ਾਦਿਆਂ ਦੇ ਪਿਤਾ, ਸਰਬੰਸਦਾਨੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀਆਂ ਰਚਨਾਵਾਂ ਵਿਚ ਅਤੇ ਵਿਚਾਰਾਂ ਵਿਚ ਜਾਬਰਾਂ ਪ੍ਰਤੀ ਇੰਨੇ ਕਠੋਰ ਸ਼ਬਦਾਂ ਦੀ ਵਰਤੋਂ ਕੀਤੀ ਕਿ ਹਰ ਪੜ੍ਹਨ-ਸੁਣਨ ਵਾਲਾ ਉਗ੍ਰ ਹੋ ਉੱਠਦਾ। ਉਨ੍ਹਾਂ ਦੀ ਬੋਲ-ਬਾਣੀ ਅਤੇ ਸ਼ਖ਼ਸੀਅਤ ਵਿਚ ਸੰਜਮ ਵੀ ਬੇਅੰਤ ਸੀ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਨਵ-ਮਾਨਸਿਕਤਾ ਦੇ ਪਰਿਵਰਤਨ ਅਤੇ ਸਥਾਪਨ ਮਾਡਲ ਨੂੰ ਆਪਣੇ ਜੀਵਨ ਆਸ਼ੇ ਵਜੋਂ ਗ੍ਰਹਿਣ ਕਰਦੇ ਹਨ ਅਤੇ ਉਸ ਦੀਆਂ ਸਮਕਾਲੀਨ ਅਤੇ ਭਵਿੱਖਾਰਥੀ ਸੰਭਾਵਨਾਵਾਂ ਦੀ ਦੂਰਅੰਦੇਸ਼ੀ ਨੂੰ ਲੋਕ-ਲਹਿਰ ਵਿਚ ਰੂਪਾਂਤਰਿਤ ਕਰਦੇ ਹਨ। ਉਹ 'ਆਪੇ ਗੁਰ ਚੇਲਾ'ਦਾ ਮਾਡਲ ਦੇ ਕੇ ਲੋਕਾਂ ਵਿਚ ਇਕ ਨਵੇਂ ਸਿਧਾਂਤ ਦੀ ਪੇਸ਼ਕਾਰੀ ਕਰਦੇ ਹਨ:

*ਉਤਰ ਸਿੰਘਾਸਨ ਜੁਗ ਕਰ ਜੋਰੀ*
*ਅੰਮ੍ਰਿਤ ਲੇਤ ਆਪ ਸੁਖ ਗੋਰੀ*
-----------------
*ਜਾ ਵਿਧਿ ਅੰਮ੍ਰਿਤ ਤੁਮ ਗੁਰ ਪਾਯੋ*
*ਤੈਸੇ ਮੋਹਿ ਮਿਲਾਯੋ ਭਾਯੋ।*[੧੨]

**ਹਵਾਲੇ ਅਤੇ ਟਿੱਪਣੀਆਂ**


੧. *ਪੰਜਾਬੀ ਸਾਹਿਤ ਦੀ ਇਤਿਹਾਸਿਕਾਰੀ*, ਸੰ. ਬਿਕਰਮ ਸਿੰਘ ਘੁੰਮਣ, ਹਰਿਭਜਨ ਸਿੰਘ ਭਾਟੀਆ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ. ਪੰ.੧੦੬

੨. ਭਾਈ ਕੁਇਰ ਸਿੰਘ, *ਉਹੀ*, ਪੰ. ੧੮

੩. ਭਾਈ ਕੁਇਰ ਸਿੰਘ, *ਉਹੀ*, ਪੰ. ੧੬

੪. ਭਾਈ ਸੁੱਖਾ ਸਿੰਘ, *ਗੁਰਬਿਲਾਸ ਪਾਤਸ਼ਾਹੀ ੧੦*, ਸੰ. ਗੁਰਸ਼ਰਨ ਕੌਰ ਜੱਗੀ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੮੯, ਪੰ. ੨੪੯

੫. ਭਾਈ ਸੁੱਖਾ ਸਿੰਘ, *ਉਹੀ,* ਪੰ. ੧੭੯

੬. ਭਾਈ ਕੁਇਰ ਸਿੰਘ, *ਉਹੀ,* ਪੰ. ੧੪

੭. ਭਾਈ ਸੁੱਖਾ ਸਿੰਘ, *ਉਹੀ,* ਪੰ. ੧

੮. ਭਾਈ ਸੁੱਖਾ ਸਿੰਘ, *ਉਹੀ,* ਪੰ. ੩੪

੯. ਭਾਈ ਕੁਇਰ ਸਿੰਘ, *ਉਹੀ,* ਪੰ. ੧੦੮-੦੯

੧੦. ਭਾਈ ਕੁਇਰ ਸਿੰਘ, *ਉਹੀ,* ਪੰ. ੭੬

੧੧. ਭਾਈ ਕੁਇਰ ਸਿੰਘ, *ਉਹੀ,* ਪੰ. ੧੧੮

੧੨. ਭਾਈ ਕੁਇਰ ਸਿੰਘ, *ਉਹੀ,* ਪੰ ੧੧੨.


■

# ਜਾਪੁ ਸਾਹਿਬ: ਇੱਕ ਅਧਿਐਨ

*-ਡਾ. ਸਮਸ਼ੇਰ ਸਿੰਘ**

ਜਾਪੁ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਸ੍ਰੇਸ਼ਟ ਰਚਨਾ ਹੈ। ਇਹ ਰਚਨਾ ਕੇਵਲ ਸਾਹਿਤਕ ਦ੍ਰਿਸ਼ਟੀਕੋਣ ਤੋਂ ਹੀ ਨਹੀਂ ਸੀ ਕੀਤੀ ਗਈ, ਇਸ ਦਾ ਇਕ ਖਾਸ ਉਦੇਸ਼ ਸੀ ਜੋ ਉਨਾਂ ਨੇ ਆਪਣੀ ਆਤਮ-ਕਥਾ (Autobiography) ਵਿਚ ਅੰਕਤ ਕੀਤਾ ਹੈ ਭਾਵ:- ਧਰਮ ਦੀ ਮੁੜ ਸਥਾਪਨਾ, ਸ੍ਰੇਸ਼ਟ ਪੁਰਸ਼ਾਂ ਦੀ ਰੱਖਿਆ ਅਤੇ ਦੁਸ਼ਟਾਂ ਦਾ ਨਾਸ਼। *ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥* ਇਸ ਦੁਆਰਾ ਇਕ ਆਦਰਸ਼ ਮਾਨਵ, ਸਮਾਜ ਦਾ ਤਸੱਵਰ ਪੇਸ਼ ਕੀਤਾ ਹੈ।

**ਜਾਪੁ:** ਸਿਰਲੇਖ ਤੋਂ ਹੀ ਸਪਸ਼ਟ ਹੈ ਕਿ ਬੈਖਰੀ ਬਾਣੀ ਦੁਆਰਾ ਜਪੇ ਜਾਣ ਵਾਲੀ ਬਾਣੀ ਦਾ ਨਾਮ 'ਜਾਪੁ' ਹੈ। ਗੁਪਤ ਰੂਪ ਵਿਚ ਸਿਮਰਨ ਕੀਤੇ ਜਾਣ ਵਾਲੇ ਨੂੰ 'ਮੰਤ੍ਰ' ਕਿਹਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਤੇ ਸੰਪਾਦਨਾ ਸਮੇਂ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲਾਂ 'ਜਪੁ' ਅੰਕਤ ਕੀਤਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਮਹਲਾ' ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ। ਜਦ ਕਿ ਦਸਮ ਗ੍ਰੰਥ ਵਿਚ 'ਪਾਤਸ਼ਾਹੀ' ਸ਼ਬਦ ਕਥਨ ਹੈ। ਜੈਸਾ ਕਿ ਸ੍ਰੀ ਮੁਖਵਾਕ ਪਾਤਿਸਾਹੀ ੧੦, ਮੁਖ ਵਾਕ ਪਵਿੱਤਰ ਮੁਖ ਤੋਂ ਉਚਾਰਨ ਕੀਤੀ ਬਾਣੀ ੴ ਸਤਿਗੁਰ ਪ੍ਰਸਾਦਿ ਤੇ 'ਤਵ ਪ੍ਰਸਾਦਿ' ਦੁਆਰਾ ਗੁਰਪ੍ਰਸਾਦਿ ਦੀ ਭਾਵਨਾ ਨੂੰ ਪ੍ਰਗਟਾਇਆ ਗਿਆ ਹੈ। ਦ੍ਰਿੜ੍ਹ ਹੌਸਲਾ ਦੇ ਕੇ ਬੀਰਤਾ ਦੀ ਭਾਵਨਾ ਨੂੰ ਜਗਾਉਣ ਲਈ ਮਨੋਵਿਗਿਆਨਕ ਵਿਉਂਤ ਰਾਹੀਂ ਗੁਣ ਦੱਸੇ ਹਨ।

**ਬਣਤਰ ਤੇ ਮਹੱਤਤਾ:** ਇਸ ਬਾਣੀ ਨੂੰ ੧੯੯ ਕਾਵਿ ਬੰਦਾਂ ਵਿਚ ਅੰਕਤ ਕੀਤਾ ਗਿਆ ਹੈ। ੧੦ ਛੰਦ ਵਰਤੇ ਗਏ ਹਨ:- ਛਪੈ, ਭੁਜੰਗ ਪ੍ਰਯਾਤ, ਚਾਚਰੀ, ਚਰਪਟ, ਰੂਆਲ, ਮਧੁਭਾਰ, ਭਗਵਤੀ, ਰਸਾਵਲ, ਹਰਿਬੋਲਮਨਾ, ਏਕ ਅਛਰੀ ਦੀ ਵਰਤੋਂ ਕੀਤੀ, ਇਨ੍ਹਾਂ ਨੂੰ ੨੨ ਵੇਰ ਨਿਭਾਇਆ ਗਿਆ ਹੈ।

ਨਾਹਨ ਰਿਆਸਤ ਦੇ ਨਗਰ ਪਾਉਂਟਾ (ਸਾਹਿਬ) ਜਮੁਨਾ ਦੇ ਕਿਨਾਰੇ ਗੁਰੂ ਜੀ ਨੇ ੧੬੮੪-੮੭ ਤਕ ਠਹਿਰਨ ਸਮੇਂ ਇਸ ਬਾਣੀ ਦੀ ਰਚਨਾ ਕੀਤੀ। ਸ੍ਰੀ ਕੇਸਗੜ ਸਾਹਿਬ (ਸ੍ਰੀ ਅਨੰਦਪੁਰ ਸਾਹਿਬ) ੧੬੯੯ ਈ. ਵਿਚ ਖਾਲਸੇ ਦੀ ਸਾਜਨਾ ਸਮੇਂ ਪੰਜ ਬਾਣੀਆਂ ਦੇ ਪਾਠ ਵਿੱਚੋਂ ਇਹ ਬਾਣੀ ਜਪੁਜੀ ਸਾਹਿਬ ਤੋਂ ਬਾਅਦ ਦੂਸਰੇ ਨੰਬਰ 'ਤੇ ਆਈ ਹੈ। ਅੰਮ੍ਰਿਤ ਵੇਲੇ ਦੇ ਨਿੱਤਨੇਮ ਦੀਆਂ ਬਾਣੀਆਂ ਅੰਦਰ ਵੀ ਇਸ ਬਾਣੀ ਦਾ ਦੂਸਰਾ ਨੰਬਰ ਹੈ। ਜਾਪੁ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਹਿਲੀ ਬਾਣੀ ਹੈ। ਜੈਸਾ ਕਿ *ਸੁਨਹੁ ਸਿੰਘ ਇੱਕ ਬਚਨ ਹਮਾਰਾ। ਪ੍ਰਿਥਮੈ ਹਮ ਨੇ ਜਾਪੁ ਉਚਾਰਾ।*

---

**ਰਿਟਾ: ਗੁਰੂ ਗ੍ਰੰਥ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋਬਾਇਲ: +੯੧੯੮੮੮੪-੩੮੧੫੭*

*(ਰਹਿਤਨਾਮਾ ਭਾ. ਦੇਸਾ ਸਿੰਘ)* ਇਸ ਰਚਨਾ ਅੰਦਰ ਬ੍ਰਿਜ, ਸੰਸਕ੍ਰਿਤ, ਅਰਬੀ, ਫ਼ਾਰਸੀ, ਸਧੂਕੜੀ ਤੇ ਪੰਜਾਬੀ ਆਦਿ ਦਾ ਮਿਸ਼ਰਣ ਹੈ।

ਇਸ ਬਾਣੀ ਅੰਦਰ ਅਕਾਲ ਪੁਰਖ ਦੇ ਗੁਣ ਕਰਮ ਨਾਮਾਂ (Qualitative names) ਦਾ ਵਰਣਨ ਬੜੀ ਉਦਾਰਤਾ ਤੇ ਵਿਸ਼ਾਲਤਾ ਨਾਲ ਕੀਤਾ ਗਿਆ ਹੈ। ਜਾਪੁ ਸਾਹਿਬ ਵਿਚ ਪਰਮਾਤਮਾ ਦੇ ਬਹੁਤ ਸਾਰੇ ਨਾਮ ਮਿਲਦੇ ਹਨ। ਇਹ ਨਾਮ ਕਰਮ ਨਾਵਾਂ 'ਤੇ ਆਧਾਰਿਤ ਹਨ ਅਤੇ ਨਾਲ ਇਹ ਵੀ ਜ਼ਿਕਰ ਹੈ ਕਿ ਪਰਮਾਤਮਾ ਦੇ ਸਰਬਨਾਮਾਂ ਦਾ ਜ਼ਿਕਰ ਨਹੀਂ ਹੋ ਸਕਦਾ ਹੈ, ਕਿਤਨੀ ਵਿਸ਼ਾਲ, ਗੰਭੀਰ ਤੇ ਉਦਾਰ ਵਿਚਾਰਧਾਰਾ ਹੈ। ਸੰਸਾਰ ਦੇ ਸਾਰੇ ਧਰਮ ਗ੍ਰੰਥ ਪ੍ਰਭੂ ਦਾ ਨਾਮ ਆਪੋ ਆਪਣੀ ਆਸਥਾ, ਭਾਵਨਾ ਤੇ ਵਿਸ਼ਵਾਸ ਨੂੰ ਮੁੱਖ ਰੱਖ ਕੇ ਯਾਦ ਤੇ ਅੰਕਤ ਕਰਦੇ ਹਨ। ਪ੍ਰੰਤੂ ਅਕਾਲ ਪੁਰਖ ਫਿਰ ਵੀ ਅਮਜਬੇ, ਅਕਾਮੰ, ਅਨਾਮੰ, ਅਕਰਮੰ ਹੀ ਰਹਿੰਦਾ ਹੈ। ਭਾਵ ਉਹ ਇਨ੍ਹਾਂ ਨਾਵਾਂ ਤਕ ਹੀ ਸੀਮਤ ਨਹੀਂ ਹੈ।

*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥ . . .*
*ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤ॥* *(ਜਾਪੁ ਸਾਹਿਬ)*

ਇਸ ਰਚਨਾ ਦੀ ਮਹਾਨ ਵਿਸ਼ਸ਼ੇਤਾ ਇਹ ਹੀ ਹੈ ਕਿ ਗੁਰੂ ਜੀ ਦੀ ਕੇਵਲ ਕਲਪਨਾ ਉਡਾਰੀ ਨਹੀਂ ਸਗੋਂ ਡੂੰਘੇ ਅਨੁਭਵ ਦਾ ਪ੍ਰਗਟਾਵਾ ਹੈ। ਵਿਰੋਧਾਤਮਕ, ਨਕਾਰਤਮਕ, ਨਮਸਕਾਰਾਤਮਕ, ਤੁਲਨਾਤਮਕ ਸ਼ੈਲੀਆਂ ਰਾਹੀਂ ਗੁਣ ਦੱਸ ਕੇ ਪਾਠਕ ਨੂੰ ਜਾਗਰੂਕ ਕੀਤਾ ਹੈ। ਉਸ ਦੀ ਚੇਤਨਾ ਨੂੰ ਪ੍ਰਕਾਸ਼ਵਾਨ ਕੀਤਾ ਹੈ।

ਇਸ ਬਾਣੀ ਦੇ ਅਰੰਭ ਵਿਚ ਵਸਤੂ ਨਿਰਦੇਸ਼ ਮੰਗਲਾਚਰਣ ਹੈ। ਮੰਗਲ ਵਿਚ ਬ੍ਰਹਮ ਦੇ ਸਰੂਪ ਦਾ ਲਖਣ ਕੀਤਾ ਹੈ ਭਾਵ ਅਕਾਲ ਪੁਰਖ ਦੇ ਗੁਣ-ਕਰਮਾਂ (Qualitative names) ਦਾ ਵਰਣਨ ਹੈ। ਸਰਬ ਨਾਮ ਦੱਸ ਕੇ ਅਸਮਰਥਾ ਪ੍ਰਗਟ ਕੀਤੀ ਹੈ।

**ਜਾਪੁ ਸਾਹਿਬ:** ਇਹ ਰਚਨਾ ਇੱਕ ਸਤੋਤ੍ਰ ਹੈ, ਸਤੋਤ੍ਰ ਸ਼ਬਦ ਸੰਸਕ੍ਰਿਤ ਦਾ ਹੈ। ਇਸ ਦਾ ਅਰਥ ਵਿਆਪਕ ਰੂਪ ਵਿਚ ਉਸਤਤਿ ਜਾਂ ਗੁਣਾਂ ਦਾ ਵਰਣਨ ਹੁੰਦਾ ਹੈ, ਭਾਵ ਕਿਸੇ ਅਰਾਧਨ ਯੋਗ ਹਸਤੀ-ਸ਼ਕਤੀ ਦੇ ਛੰਦ-ਬੱਧ ਰੂਪ ਵਿਚ ਗੁਣ ਗਾਇਨ (ਵਰਣਨ) ਕੀਤੇ ਜਾਂਦੇ ਹਨ। ਸਤੋਤ੍ਰ ਭਾਰਤੀ ਪਰੰਪਰਾ ਦਾ ਸ਼ਬਦ ਹੈ ਜਿਸ ਵਿਚ ਕਿਸੇ ਦੇਹਧਾਰੀ ਦੇਵਤੇ ਜਾਂ ਦੇਵੀ ਦੀ ਉਸਤਤੀ ਕੀਤੀ ਜਾਂਦੀ ਸੀ। ਜ਼ਿਆਦਾਤਰ ਮੂਰਤੀ ਪੂਜਾ (Idol Worship) ਹੀ ਹੁੰਦੀ ਸੀ।

ਜਾਪੁ ਸਾਹਿਬ ਦਾ ਸਤੋਤ੍ਰ ਇਸ ਪ੍ਰਚਲਿਤ ਪਰੰਪਰਾ ਤੋਂ ਵੱਖਰਾ ਤੇ ਵਿਲੱਖਣ ਹੈ ਕਿਉਂਕਿ ਇਸ ਵਿਚ ਇੱਕ ਐਸੀ ਨਿਰਗੁਣ ਪਰਮ ਸੱਤਾ (Qualified) ਦਾ ਬਹੁ-ਪ੍ਰਕਾਰੀ ਵਰਣਨ ਹੈ ਜਿਹੜਾ ਰੂਪ-ਰੰਗ, ਰੇਖ-ਭੇਖ, ਦੇਸ, ਸਮੇਂ ਦੀਆਂ ਸੀਮਾਵਾਂ ਤੋਂ ਮੁਕਤ ਹੈ ਭਾਵ ਨਿਰਗੁਣ, ਨਿਰਾਕਾਰ, ਨਿਰਲੰਭ, ਅਗੰਮ ਅਕੱਥ ਤੇ ਅਗੋਚਰ ਹੁੰਦੀ

ਹੋਈ ਵੀ ਸਰਬ ਥਾਂਈਂ ਵਿਆਪਕ ਹੈ, ਇਸ ਦਾ ਜਾਪ ਪ੍ਰੇਰਨਾ-ਸ੍ਰੋਤ (Inspiring Source) ਤੇ ਕਲਿਆਣਕਾਰੀ (Emancipating) ਸ਼ਕਤੀ ਹੈ। ਜਾਪੁ ਸਾਹਿਬ ਦਾ ਅਕਾਲ ਪੁਰਖੁ, ਸਰਗੁਣੀ ਪੂਜਾ, ਸਮੇਂ, ਸਥਾਨ ਦੀਆਂ ਸੀਮਾਵਾਂ ਤੋਂ ਮੁਕਤ ਹੈ। *ਪਰਮਾਤਮ ਹੈਂ॥ ਸਰਬਾਤਮ ਹੈਂ॥* ਭਾਵ ਸਰਬ ਦਾ ਆਪਣਾ ਆਪ ਹੈ। ਖੁਦ ਮੁਖਤਾਰ ਹੈ।

ਜਾਪੁ ਸਾਹਿਬ ਦੀ ਰਚਨਾ ਵਿਸ਼ੇ, ਰੂਪ, ਸ਼ੈਲੀ ਤੇ ਭਾਸ਼ਾ ਦੀ ਦ੍ਰਿਸ਼ਟੀ ਤੋਂ ਸੰਪੂਰਨ ਹੈ। ਜਾਪੁ, ਪਾਠਕ ਦੇ ਹਿਰਦੇ, ਅੰਦਰ ਪਰਮਾਤਮਾ ਪ੍ਰਤੀ, ਜਗਿਆਸਾ (curiosity) ਵਿਸ਼ਵਾਸ (faith), ਆਤਮ-ਸਮਰਪਣ (submission), ਅਤੇ ਬਖ਼ਸ਼ਿਸ਼ (Grace) ਆਦਿ ਗੁਣਾਂ ਨੂੰ ਸਮਾਉਣ ਵਾਲੀ ਬਾਣੀ ਹੈ। ਇਹ ਜਾਗਤ ਜੋਤਿ (ever enlighten) ਦਾ ਜਾਪੁ ਹੈ ਜੋ ਦੀਪਾਂ, ਲੋਆਂ, ਮੰਡਲਾਂ, ਖੰਡਾਂ, ਵਰਭੰਡਾਂ ਵਿਖੇ ਇਕ ਸਾਰ ਤੇ ਇਕ ਰਸ ਵਿਆਪਕ ਹੈ। ਇਸ ਬਾਣੀ ਦਾ ਪਾਠ ਅਭਿਆਸੀ ਦੀ ਚੇਤਨਾ ਦਾ ਵਿਕਾਸ ਹੀ ਨਹੀਂ ਕਰਦਾ ਸਗੋਂ ਅੰਤਰ-ਆਤਮੇ ਐਸਾ ਪ੍ਰਕਾਸ਼ ਵੀ ਕਰਦਾ ਹੈ ਜਿਸ ਅੰਦਰ ਭਗਤੀ ਤੇ ਸ਼ਕਤੀ ਦਾ ਸੁਮੇਲ ਹੁੰਦਾ ਹੈ, ਸੰਤ ਤੇ ਸਿਪਾਹੀ, ਮਾਲਾ ਤੇ ਤਲਵਾਰ ਦਾ ਇੱਕ ਸਮਾਨ ਸੰਚਾਰ ਕਰਦਾ ਹੈ। ਕਥਨ ਹੈ:

*ਧੰਨਿ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈਂ ਜੁੱਧੁ ਬਿਚਾਰੈ॥ . . .*
*ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਰਤਰਤਾ ਕੁਤਵਾਰ ਬੁਹਾਰੈ॥*

*(ਦਸਮ ਗ੍ਰੰਥ)*

ਜਾਪੁ ਸਾਹਿਬ ਅੰਦਰ ਪਰਮ ਪੁਰਖੁ, ਪੂਰਨ ਪੁਰਖੁ, ਅਕਾਲ-ਪੁਰਖੁ ਦੇ ਵਿਸ਼ਾਲ ਗਿਆਨ ਦਾ ਡੂੰਘਾ ਅਧਿਐਨ ਹੈ, ਜਿਸ ਵਿਚ ਪਰਮਾਤਮਾ ਪ੍ਰਤੀ ਵਿਸ਼ਵਾਸ ਦਾ ਦ੍ਰਿੜ੍ਹਤਾ ਨਾਲ ਸਮਰਥਨਾਤਮਕ (assertive) ਤੇ ਸੁਨਿਸਚਿਤ (precise) ਪ੍ਰਗਟਾਅ ਕੀਤਾ ਹੈ, ਇਸ ਵਰਣਨ ਦਾ ਆਧਾਰ ਕਲਪਨਾ ਨਹੀਂ ਸਗੋਂ ਗੁਰੂ ਜੀ ਦਾ ਦੈਵੀ ਅਨੁਭਵ ਹੈ। ਜਾਪੁ ਸਾਹਿਬ ਵਿਚ ਵਰਣਨ ਕੀਤਾ ਅਕਾਲ ਪੁਰਖ ਦਾ ਸਰੂਪ ਗਿਆਨ ਇੰਦਰਿਆਂ ਦਾ ਵਿਸ਼ਾ ਨਹੀਂ ਤੇ ਨਾ ਹੀ ਕਰਮ ਇੰਦਰੇ ਇਸ ਨੂੰ ਛੂਹ ਸਕਦੇ ਹਨ, ਭਾਵ ਮਨ-ਬੁੱਧੀ ਦੀ ਪਕੜ ਤੋਂ ਪਰੇ ਹੈ ਪਰ ਫਿਰ ਵੀ ਇਸ ਬਾਣੀ ਦਾ ਜਾਪੁ ਹਿਰਦੇ ਨੂੰ ਸਪਰਸ਼ ਕਰਦਾ ਹੈ ਅਤੇ ਪਰਮ-ਪੁਰਖ ਦੀ ਲੱਖਤਾ ਅੰਤਰ-ਆਤਮੇ (Deep insights) ਦੇ ਪੱਧਰ 'ਤੇ ਹੁੰਦੀ ਜਾਂਦੀ ਹੈ। ਅਦ੍ਰਿਸ਼ਟ ਅਗੋਚਰ, ਅਗੰਮ, ਨੇਰ ਹੂੰ ਤੇ ਨੇਰੇ, ਅੰਗ-ਸੰਗ ਪ੍ਰਤੀਤ ਹੁੰਦਾ ਹੈ ਗੁਰੂ ਜੀ ਨੇ ਪਰਮਾਤਮਾ ਦੇ ਅਰੂਪ ਨੂੰ ਰੂਪਮਾਨ ਕੀਤਾ ਹੈ ਤੇ ਅਨੂਪ ਰੂਪ ਵਿਚ ਉਘਾੜਿਆ ਹੈ:

*ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ॥ . . .*
*ਸਦਾ ਅੰਗ ਸੰਗੇ ਅਭੰਗੰ ਬਿਭੂਤੇ॥੧੯੯॥* *(ਜਾਪੁ ਸਾਹਿਬ)*

ਜਾਪੁ ਸਾਹਿਬ ਵਿਚ ਪ੍ਰਭੂ ਏਕਤਾ-ਅਨੇਕਤਾ ਅਤੇ ਫਿਰ ਏਕਤਾ, ਅਖੰਡਤਾ ਦੇ

ਵਿਸ਼ਵਾਸ ਨੂੰ ਬੜੀ ਦ੍ਰਿੜ੍ਹਤਾ ਨਾਲ ਵਰਣਨ ਕੀਤਾ ਗਿਆ ਹੈ। ਦਸਮ ਗ੍ਰੰਥ ਵਿਚ ਪ੍ਰਧਾਨਤਾ ਛੰਦਾਂ ਨੂੰ ਦਿੱਤੀ ਗਈ ਹੈ। ਹਰ ਇੱਕ ਛੰਦ ਵਿਚ ਅਕਾਲ ਪੁਰਖ ਦਾ

੧. ਨਵਾਂ ਨਾਂਵ, ੨. ਨਵਾਂ ਫ਼ਲਸਫ਼ਾ, ੩. ਨਵਾਂ ਅਨੁਭਵ, ਪ੍ਰਗਟਾਇਆ ਗਿਆ ਹੈ।

ਜਾਪੁ ਸਾਹਿਬ (੧) ਬਹੁਦੇਵਵਾਦ, (੨) ਮੂਰਤੀ ਪੂਜਾ (idol worship), (੩) ਅਵਤਾਰਵਾਦ (Incornation) ਤੋਂ ਮੁਕਤ-ਇੱਕ ਐਸਾ ਸਰੂਪ ਨੂੰ ਅੰਕਤ ਕੀਤਾ ਹੈ- ਜਿਹੜਾ:-

੧. ਸਰਬ-ਕਾਲੀ - *ਨਮਸਤੰ ਅਮਰਨੇ॥, ਅਦੇਸੰ ਅਦੇਸੇ॥*

੨. ਸਰਬ-ਦੇਸੀ - *ਨਮੋ ਸਰਬ ਥਾਪੇ॥, ਨਮਸਤੰ ਨ੍ਰਿਦੇਸੇ॥*

੩. ਸਰਬ ਪ੍ਰਿਆ - *ਨਮਸਤਸਤੁ ਰਾਗੇ॥*

੪. ਸਰਬ ਕਲਿਆਣਕਾਰੀ - *ਨਮਸਤੰ ਰਹੀਮੇ॥ ਨਮੋ ਸਰਬ ਦਿਆਲੇ॥* ਹੈ

ਭਾਵ ਉਹ ਕੇਵਲ ਧਰਮ ਅਸਥਾਨਾਂ ਤਕ ਸੀਮਤ ਨਹੀਂ, ਧਰਮ ਗ੍ਰੰਥਾਂ ਅੰਦਰ ਹੁੰਦਾ ਹੋਇਆ ਇਨ੍ਹਾਂ ਤੋਂ ਪਰੇ ਵੀ ਹੈ, ਜਾਤਾਂ, ਨਸਲਾਂ, ਕੁਲ਼, ਬਰਾਦਰੀ ਤੇ ਕਬੀਲੇ ਤੋਂ ਮੁਕਤ ਹੈ। ਅਕਾਲ ਪੁਰਖ ਦਾ ਜਾਪੁ ਹਰ ਇੱਕ ਮਨੁੱਖ ਨੂੰ ਜੀਵਨ ਦੇ ਹਰ ਪੱਧਰ 'ਤੇ ਪੂਰਨ ਬਣਾਉਂਦਾ ਹੈ -

੧. ਆਤਮਕ ਪੱਧਰ 'ਤੇ, ਸੰਤ, ਭਗਤ ਤੇ ਦਰਵੇਸ਼, ਖਾਲਸਾ

੨. ਸਮਾਜਿਕ ਖੇਤਰ ਵਿਚ, ਮਾਨਵ ਹੇਤੂ, ਨਿਡਰ, ਦਲੇਰ, ਸਵੈਮਾਣ ਤੇ ਸਵੈ ਵਿਸ਼ਵਾਸ ਵਾਲਾ ਹੈ

੩. ਰਾਜਨੀਤਕ ਪੱਧਰ, ਯੋਧਾ, ਸੂਰਬੀਰ, ਸਿਪਾਹੀ, ਲਈ ਪ੍ਰੇਰਨਾ-ਸ੍ਰੋਤ ਹੈ।

ਭਾਰਤੀ ਪਰੰਪਰਾ ਦੀਆਂ ਕੁਝ ਸੰਪਰਦਾਵਾਂ ਵਿਚ ਪ੍ਰਭੂ ਦਾ ਕਿਰਿਆਹੀਣ (non creative) ਰੂਪ ਨੇ ਨਕਾਰਆਤਮਕ (negative) ਪ੍ਰਭਾਵ ਦੇ ਕਾਰਨ ਭਾਰਤ-ਵਾਸੀਆਂ ਅੰਦਰ ਡਰਪੋਕਪੁਣਾ (cowardness) ਤੇ ਸੁੰਨਵਾਦੀ ਨੀਰਸ ਪਰਬਿਰਤੀ ਨੇ ਭਾਰਤ ਨੂੰ ਗ਼ੁਲਾਮ ਬਣਾ ਦਿੱਤਾ। ਗੁਰੂ ਜੀ ਨੇ ਆਪਣੀ ਰਚਨਾ ਦੁਆਰਾ ਕਮਜ਼ੋਰ ਮਨੋਬਿਰਤੀ ਵਾਲੇ ਲੋਕਾਂ ਨੂੰ ਚੜ੍ਹਦੀ ਕਲਾ ਵਾਲੇ ਸਾਹਿਤ ਦੁਆਰਾ ਸੂਰਬੀਰ ਯੋਧੇ ਬਣਾ ਦਿੱਤਾ।

ਪਰਮਾਤਮਾ ਦੇ ਸ਼ਸਤਰਧਾਰੀ ਰੂਪ ਦੁਆਰਾ ਲੋਕਾਂ ਦੇ ਮਨਾਂ ਅੰਦਰ ਬਹਾਦਰੀ ਉਤਸ਼ਾਹ, ਜੋਸ਼, ਦ੍ਰਿੜ੍ਹਤਾ ਦੀ ਭਾਵਨਾ ਪੈਦਾ ਹੋਈ। ਨਤੀਜਾ ਇਹ ਹੋਇਆ ਲਤਾੜੇ ਤੇ ਪਛਾੜੇ ਲੋਕਾਂ ਅੰਦਰ ਬਹਾਦਰੀ ਦੇ ਸੰਸਕਾਰ ਸ਼ਸਤ੍ਰਧਾਰੀ ਪਰਮਾਤਮਾ ਦੇ ਜਾਪ ਕਾਰਨ ਪੈਦਾ ਹੋਏ। ਜਾਪੁ ਸਾਹਿਬ ਦੀ ਰਚਨਾ ਨੇ ਮਨੁੱਖੀ ਮਨ ਅੰਦਰੋਂ ਰੂੜੀਵਾਦੀ (Orthodox) ਵਿਚਾਰ ਤੇ ਸੰਪਰਦਾਈ ਸੰਕੀਰਤਾ (Narrowness) ਤੋਂ ਕੱਢਣ ਲਈ ਬੜਾ ਸਾਰਥਕ ਪ੍ਰਭਾਵ ਪਾਇਆ। ਗੁਰਬਾਣੀ ਦਾ ਕਥਨ ਹੈ: *ਜੈਸਾ ਸੇਵੈ ਤੈਸੋ*

*ਹੋਇ॥ ਅਤੇ ਨਿਰਭਉ ਜਪੈ ਸਗਲ ਭਉ ਮਿਟੈ॥*

ਜਾਪੁ ਸਾਹਿਬ ਅੰਦਰ ਭਗਤੀ ਤੇ ਸ਼ਕਤੀ ਦਾ ਸੁਮੇਲ ਇਕ ਅਨੋਖਾ ਸੁਮੇਲ ਹੈ। ਸ਼ਕਤੀ ਦਾ ਪ੍ਰਯੋਗ ਭਗਤੀ ਭਾਵਨਾ ਅਧੀਨ ਹਮੇਸ਼ਾ ਕਲਿਆਣਕਾਰੀ ਹੁੰਦਾ ਹੈ। ਇਸ ਪ੍ਰਕਾਰ ਦੀ ਵਿਚਾਰਧਾਰਾ ਦਾ ਭਾਰਤੀ ਪਰੰਪਰਾ ਵਿਚ ਵਰਣਨ ਘੱਟ ਹੀ ਹੋਇਆ ਹੈ ਪ੍ਰੰਤੂ ਇਸ ਭਗਤੀ ਦਾ ਸ੍ਰੋਤ ਸਰਗੁਣੀ ਪੂਜਾ ਸੀ ਜਿਸ ਕਰਕੇ ਕੋਈ ਪ੍ਰਭਾਵਸ਼ਾਲੀ ਪ੍ਰਭਾਵ ਨਹੀਂ ਪਾ ਸਕਿਆ। ਗੁਰੂ ਜੀ ਨੇ ਐਸੇ ਸ਼ਸਤ੍ਰਧਾਰੀ ਪਰਮਾਤਮਾ ਦਾ ਸਰੂਪ ਚਿਤਰਿਆ ਜਿਹੜਾ ਫੌਲਾਦੀ ਸ਼ਸਤ੍ਰਾਂ ਨਾਲ ਸਜਿਆ ਹੋਇਆ ਸੀ।

ਗੁਰੂ ਜੀ ਨੇ ਜਾਪੁ ਸਾਹਿਬ ਵਿਚ ਪਰਮਾਤਮਾ ਦਾ ਜਲਾਲ ਰੂਪ ਪੇਸ਼ ਕੀਤਾ ਹੈ। ਤੇਜ, ਪ੍ਰਤਾਪ, ਸ਼ਕਤੀ, ਬੀਰਤਾ ਜਲਾਲ ਦੇ ਮੁੱਖ ਗੁਣ ਹਨ ਪਰਮਾਤਮਾ ਅਸ਼ਤ੍ਰਾਂ-ਸਸ਼ਤ੍ਰਾਂ ਨਾਲ ਸਜਿਆ ਹੋਇਆ ਹੈ, ਉਸ ਦਾ ਤੇਜ ਝੱਲਿਆ ਨਹੀਂ ਜਾ ਸਕਦਾ, ਪ੍ਰਤਾਪ ਪਾਤਸ਼ਾਹਾ ਵਾਲਾ ਹੈ, ਰਾਜ ਗੱਦੀ ਦਾ ਮਾਲਕ, ਧਰਮ ਧੁਜਾ ਵਾਲਾ, ਸੂਰਜਾਂ ਦਾ ਸੂਰਜ ਭਾਵ ਮਹਾ-ਪ੍ਰਕਾਸ਼ਵਾਨ ਅਜਿੱਤ, ਅਭੈ . . . ਪਰਮਾਤਮਾ ਨੂੰ ਗੁਰੂ ਜੀ ਨਮਸਮਕਾਰ ਕਰਦੇ ਹਨ। ਸ਼ਕਤੀਸ਼ਾਲੀ ਪਰਮਾਤਮਾ ਦੀ ਅਰਾਧਨਾ ਕਰਨ ਨਾਲ ਆਤਮਕ ਬਲ ਮਿਲਦਾ ਹੈ:

*-ਨਮੋ ਸਸਤ੍ਰ ਪਾਣੇ॥ ਨਮੋ ਅਸਤ੍ਰ ਮਾਣੇ॥*
*-ਖਲ ਖੰਡਸ ਹੈਂ॥*
*-ਖਲ ਘਾਇਕ ਹੈਂ॥*
*-ਕਿ ਛਤ੍ਰੰ ਛਤ੍ਰੀ ਹੈਂ॥*
*-ਕਿ ਅਨਭਉ ਅਨੂਪੈ॥*
*-ਕਲਿ ਕਾਰਣ ਹੈਂ॥*
*-ਰਿਪੁ ਤਾਪਨ ਹੈਂ॥* *(ਜਾਪੁ ਸਾਹਿਬ)*

ਅਜੈ, ਅਜੀਤੇ, ਰੋਖ ਰੋਖੈ ਜਿੱਤਿਆ ਨਹੀਂ ਜਾਂ ਸਕਦਾ (ਗੁੱਸੇਵਾਲਾ, ਕ੍ਰੋਧ ਕਰਨ ਵਾਲਾ)

ਗੁਰੂ ਜੀ ਮਹਾਨ ਯੋਧੇ ਸਨ, ਸ਼ਸਤਰਾਂ ਨੂੰ ਪਿਆਰ ਕਰਦੇ ਸਨ, ਸ਼ਸਤਰਾਂ ਨੂੰ ਪ੍ਰਭੂ ਸ਼ਕਤੀ ਦਾ ਪ੍ਰਤੀਕ ਮੰਨ ਕੇ ਜਾਪ ਕਰਦੇ ਸਨ। ਸ਼ਸਤ੍ਰਨਾਮ ਮਾਲਾ ਬਾਣੀ ਵਿਚ ਸ਼ਸਤਰਾਂ ਨੂੰ ਪੀਰ ਮੰਨਦੇ ਹਨ:

*ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ॥*
*ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ॥*

ਜਾਪੁ ਸਾਹਿਬ ਦਾ ਪਰਮਾਤਮਾ ਵੇਦਾਂਤ ਦੇ ਬ੍ਰਹਮ (ਕਿਰਿਆਹੀਣ) ਤੋਂ ਵੱਖਰਾ ਹੈ। ਉਹ ਕੋਰੇ ਗਿਆਨ ਦੀ ਵਸਤੂ ਨਹੀਂ ਸਗੋਂ ਹਿਰਦੇ ਰੂਪੀ ਘਟ ਘਟ ਵਿਚ ਸਰਬ ਵਿਆਪੀ ਹੈ, ਬੁੱਧ ਧਰਮ ਦੇ ਸੁਨਯ ਤੱਤ ਤੋਂ ਵੀ ਅੱਡਰਾ ਹੈ ਭਾਵ ਅਜਿਹੀ ਸ਼ਕਤੀ

ਦਾ ਮਾਲਕ ਸ਼ਸ਼ਤ੍ਰਧਾਰੀ ਰੂਪ ਮਨੁੱਖ ਨੂੰ ਉਸ ਦੀਆਂ ਕਮਜ਼ੋਰੀਆਂ (ਹੀਣ-ਭਾਵਨਾ, ਨਿਰਾਸ਼ਾਵਾਦ) ਤੋਂ ਮੁਕਤ ਕਰ ਕੇ, ਜੋਧਾ, ਮਹਾਬਲੀ, ਸੂਰਮਾ ਤੇ ਭਗਤ ਬਣਨ ਦੀ ਪ੍ਰੇਰਨਾ ਦਾ ਅਮੁੱਕ ਸ੍ਰੋਤ ਹੈ।

ਗੁਰੂ ਜੀ ਨੇ ਆਪਣੀ ਬਾਣੀ ਜਿਹੜੀ ਉਨ੍ਹਾਂ ਦੀ ਨਿਰੰਤਰ ਸਾਧਨਾ ਦਾ ਫਲ ਸੀ, ਗਿੱਦੜਾਂ ਤੋਂ ਸ਼ੇਰ, ਭੇਡਾਂ ਤੋਂ ਸ਼ੇਰ, ਰੰਕ ਤੋਂ ਰਾਜੇ, ਡਰਪੋਕਪੁਣੇ ਤੋਂ ਸੂਰਬੀਰਤਾ ਵਿਚ ਪਰਿਵਰਤਨ ਲਿਆਉਣਾ ਇੱਕ ਐਸੇ ਯੁੱਗ ਪੁਰਸ਼ ਦੀ ਕਰਾਮਾਤ ਸੀ। ਇਸ ਸਭ ਦੇ ਪਿੱਛੇ ਅਕਾਲ ਪੁਰਖ ਵਿਚ ਵਿਸ਼ਵਾਸ ਸੀ:

*ਅਕਾਲ ਪੁਰਖ ਕੀ ਰਛਾ ਹਮਨੈ॥ ਸਰਬ ਲੋਹ ਦੀ ਰਛਿਆ ਹਮਨੈ॥*
*ਸਰਬ ਕਾਲ ਜੀ ਦੀ ਸਦਾ ਰਛਿਆ ਹਮਨੈ॥* *(ਅਕਾਲ ਉਸਤਤ)*

ਸਰਬ ਲੋਹ ਜੀ ਦੀ ਸਦਾ ਰੱਛਿਆ ਹਮਨੈ ਦਾ ਦ੍ਰਿੜ੍ਹ ਵਿਸ਼ਵਾਸ ਹੀ ਅਕਾਲ ਪੁਰਖ ਦਾ ਫੌਲਾਦੀ ਰੂਪ ਇਨਕਲਾਬ ਪੈਦਾ ਕਰ ਸਕਦਾ ਹੈ। ਇਹ ਸਭ ਮਨੋਵਿਗਿਆਨਕ ਪ੍ਰਵਿਰਤੀ ਸੀ ਜਿਸ ਨੇ ਭਾਰਤ ਹੀ ਨਹੀਂ ਸਗੋਂ ਵਿਸ਼ਵ ਦੇ ਇਤਿਹਾਸ ਅੰਦਰ ਇਕ ਨਵਾਂ ਅਧਿਆਇ ਜੋੜ ਦਿੱਤਾ। ਸਮਾਜ ਤੋਂ ਛੇਕੇ ਹੋ ਏ ਲੋਕਾਂ ਨੂੰ ਇੱਕ ਕੌਮ ਦੇ ਰੂਪ ਵਿਚ ਬਦਲ ਦਿੱਤਾ।

ਗੁਰੂ ਜੀ ਨੇ ਸ਼ਸਤਰਾਂ ਦੀ ਵਰਤੋਂ ਕੇਵਲ ਜ਼ੁਲਮ ਤੇ ਜ਼ਾਲਮ ਦੇ ਖ਼ਿਲਾਫ ਕੀਤੀ। ਸ਼ਸਤਰ ਵੀ ਉਸ ਵਕਤ ਚੁੱਕਿਆ ਜਦੋਂ ਹੋਰ ਸਾਰੇ ਗੱਲਬਾਤਾਂ ਦੇ ਵਸੀਲੇ ਕਾਰਾਗਰ ਨਾ ਹੋ ਸਕੇ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*
*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ॥* *(ਜ਼ਫ਼ਰਨਾਮਾ)*

ਜਾਪੁ ਸਾਹਿਬ ਅੰਦਰ ਪ੍ਰਭੂ ਦਾ ਜਲਾਲ ਰੂਪ ਹੀ ਨਹੀਂ ਸਗੋਂ ਜਮਾਲ (ਪ੍ਰੇਮ-ਪਿਆਰ) ਰੂਪ ਵੀ ਅੰਕਤਿ ਕੀਤਾ ਗਿਆ ਹੈ। ਪ੍ਰੇਮ ਦਾ ਕੋਈ ਰੰਗ-ਰੂਪ ਨਹੀਂ ਹੁੰਦਾ, ਕਿਸੇ ਖਾਸ ਜਾਤ, ਨਸਲ, ਤਕ ਸੀਮਤ ਨਹੀਂ ਪਰਮਾਤਮਾ ਸੰਸਾਰ ਅੰਦਰ ਪ੍ਰੇਮ ਰੂਪ ਵਿਚ ਵਿਆਪਕ ਹੈ ਜਿਹੜਾ ਵੀ ਉਸ ਨੂੰ ਸ਼ਰਧਾ ਤੇ ਵਿਸ਼ਵਾਸ ਨਾਲ ਯਾਦ ਕਰਦਾ ਹੈ ਉਸ ਲਈ ਸਹਾਈ ਹੁੰਦਾ ਹੈ:

*ਦੇਸ ਔਰ ਨ ਭੇਸ ਜਾਕਰ ਰੂਪ ਰੇਖ ਨ ਰਾਗ॥*
*ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥* *(ਜਾਪੁ ਸਾਹਿਬ)*

ਉਹ ਬਹੁਤ ਹੀ ਸੁੰਦਰ ਹੈ, ਹੁਸਨ ਦਾ ਦੀਪਕ ਹੈ:-

*-ਕਿ ਹੁਸਨਲ ਜਮਾਲ ਹੈ॥*
*-ਕਿ ਹੁਸਨਲ ਚਰਾਗ ਹੈ॥*
*-ਕਿ ਹੁਸਨਲ ਵਜੂ ਹੈਂ॥* *(ਜਾਪੁ ਸਾਹਿਬ)*

ਸ਼ਾਸਤਰ, ਵੇਦ, ਪੁਰਾਣ ਆਦਿ ਪਰਾਤਮਾ ਦੀ ਪੂਰਨ ਮਹਿਮਾ ਨਹੀਂ ਕਰ

ਸਕਦੇ, ਇਸ ਲਈ ਉਸ ਨੂੰ ਅਭਾਵਾਤਮਕ ਬੋਲੀ ਰਾਹੀਂ ਹੀ ਯਾਦ ਕੀਤਾ ਜਾ ਸਕਦਾ ਹੈ:

*ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥ (ਜਾਪੁ ਸਾਹਿਬ)*

**ਜਾਪੁ ਸਾਹਿਬ ਅੰਦਰ: ਕਮਾਲ ਰੂਪ:** ਉਤਨਾ ਹੀ ਮਹੱਤਵਪੂਰਨ ਹੈ ਜਿਤਨੇ ਬਾਕੀ ਰੂਪ। ਕਮਾਲ ਦਾ ਸ਼ਬਦੀ ਅਰਥ ਹੈ- ਪਰੰਪਰਾ ਤੋਂ ਵਿਲੱਖਣ। ਜਾਪੁ ਸਾਹਿਬ ਬਾਣੀ ਅੰਦਰ ਏਕਤਾ ਵਿਚ ਅਨਕੇਤਾ, ਚਾਨਣ ਤੇ ਹਨੇਰਾ ਅੰਧਕਾਰ ਤੇ ਪ੍ਰਕਾਸ਼, ਸ਼ਸਤਰ ਤੇ ਸ਼ਾਸਤਰ, ਸੁੰਦਰਤਾ ਤੇ ਕਰੂਪਤਾ, ਕੋਮਲਤਾ ਤੇ ਕਰੂਰਤਾ, ਦੇਖਣ ਨੂੰ ਮਿਲਦੀ ਹੈ:

*ਨਮੋ ਅੰਧਕਾਰੇ ਨਮੋ ਤੇਜ ਤੇਜੇ॥ (ਜਾਪੁ ਸਾਹਿਬ)*

ਉਹ ਦੁਸ਼ਮਣਾਂ ਤੇ ਕ੍ਰੋਧ, ਸੇਵਕਾਂ ਤੇ ਕ੍ਰਿਪਾਲੂ ਤੇ ਦਿਆਲੂ ਹੈ, ਕਲਹ ਕਰਤਾ ਤੇ ਸ਼ਾਂਤ ਰੂਪ, ਰਜ਼ੋ-ਤਮੋ-ਸਤੋ ਵਿਚ ਇੱਕੋ ਸਮੇਂ ਵਿਆਪਕ ਹੈ। ਅਕਾਲ ਪੁਰਖੁ ਸਤਿ ਚਿਤਿ ਆਨੰਦ ਹੈ।

ਸਤਿ ਤੇ ਚਿਤ ਦੋਵੇਂ ਤੱਤ ਨਿਰਾਕਾਰ ਹਨ ਜਦਕਿ ਅਨੰਦ ਅਕਾਰ ਸੰਪਰਕ ਤੱਤ ਹੈ। ਅਨੰਦ ਦੇ ਕਾਰਨ ਹੀ ਪਰਮ ਪਰਮਾਤਮਾ ਸਾਕਾਰ ਹੁੰਦਾ ਹੈ।

ਜਾਪੁ ਸਾਹਿਬ ਦੇ ਉਦੇਸ਼-ਉਪਦੇਸ਼ ਅੰਦਰ ਸੰਨਿਆਸ ਲਈ ਕੋਈ ਥਾਂ ਨਹੀਂ। ਇਹ ਰਚਨਾ ਚੜ੍ਹਦੀ ਕਲਾ ਲਈ ਪ੍ਰੇਰਨਾ-ਸ੍ਰੋਤ ਹੈ। ਪਰਮਾਤਮਾ ਸੁੰਦਰਤਾ ਦਾ ਸੋਮਾ ਹੈ। ਉਹ ਬੁੱਧੀ ਦਾ ਮਾਲਕ ਹੈ:

*-ਰਾਜਕ ਰਹਿੰਦ ਹੈ॥*
*-ਕਿ ਰਾਜ਼ਕ ਰਹੀਮ ਹੈ॥*
*-ਕਿ ਰੋਜ਼ੀ ਰਜ਼ਾਕੈ॥ (ਜਾਪੁ ਸਾਹਿਬ)*

■

*ਨਾਸਿਰੋ ਮਨਸੂਰ ਗੁਰ ਗੋਬਿੰਦ ਸਿੰਘ*
*ਈਜ਼ਦਿ ਮਨਜ਼ੂਰ ਗੁਰੂ ਗੋਬਿੰਦ ਸਿੰਘ॥੧੦੫॥*
*ਹੱਕ ਰਾ ਗੰਜੂਰ ਗੁਰ ਗੋਬਿੰਦ ਸਿੰਘ*
*ਜੁਮਲਾ ਫ਼ੈਜ਼ਿ ਨੂਰ ਗੁਰ ਗੋਬਿੰਦ ਸਿੰਘ॥੧੦੬॥*
*ਹੱਕ ਹੱਕ ਆਗਾਹ ਗੁਰ ਗੋਬਿੰਦ ਸਿੰਘ*
*ਸ਼ਾਹਿ ਸ਼ਹਨਸ਼ਾਹ ਗੁਰ ਗੋਬਿੰਦ ਸਿੰਘ॥੧੦੭॥*
*(ਭਾਈ ਨੰਦ ਲਾਲ ਜੀ)*

'ਅਕਾਲ ਉਸਤਤ 'ਚੋਂ:

# ਤ੍ਵ ਪ੍ਰਸਾਦਿ ਸਵੱਯੇ

*-ਡਾ. ਤਾਰਨ ਸਿੰਘ**

'ਤ੍ਵ ਪ੍ਰਸਾਦਿ ਸਵੱਯੇ' ਅੰਮ੍ਰਿਤ ਵੇਲੇ ਦੇ ਨਿਤਨੇਮ ਦੀ ਬਾਣੀ ਹੈ। ਇਸ ਬਾਣੀ ਦੀ ਪੂਰੀ ਮਹਾਨਤਾ ਤਦ ਹੀ ਸਮਝੀ ਜਾ ਸਕਦੀ ਜਾ ਸਕਦੀ ਹੈ ਜੇ ਪੂਰਨ ਬਾਣੀ 'ਅਕਾਲ ਉਸਤਤ' ਦੀ ਸਮਝ ਹੋਵੇ ਜਿਸ ਦਾ ਇਹ 'ਸਵੱਯੇ' ਭਾਗ ਹਨ। 'ਅਕਾਲ ਉਸਤਤ' ਦੇ ਵਿਸ਼ੇ ਨੂੰ ਇਨ੍ਹਾਂ ਪੱਖਾਂ ਦੇ ਅਧੀਨ ਵਿਚਾਰਿਆ ਜਾਣਾ ਚਾਹੀਦਾ ਹੈ:

(ੳ) ਮਨੁੱਖ ਨੂੰ ਕਿਸੇ ਇਸ਼ਟ ਦੀ ਉਸਤਤ ਅਰਾਧਨਾ ਕਰਨ ਦੀ ਕਿਉਂ ਲੋੜ ਹੈ ਤੇ ਉਸਤਤ ਅਰਾਧਨਾ ਕਰਨ ਦੇ ਯੋਗ ਇਸ਼ਟ ਕੌਣ ਹੋ ਸਕਦਾ ਹੈ?

(ਅ) ਉਸਤਤ ਅਰਾਧਨਾ ਕਰਨ ਦੇ ਭਾਰਤ ਵਿਚ ਜਾਂ ਸੰਸਾਰ ਵਿਚ ਕੀ ਕੀ ਤਰੀਕੇ ਵਰਤੇ ਜਾਂਦੇ ਰਹੇ ਹਨ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਜ਼ਰ ਵਿਚ ਉਨ੍ਹਾਂ ਸਾਧਨਾਂ ਦੀ ਕੀ ਕੀਮਤ ਹੈ?

(ੲ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਨੁਸਾਰ ਉਸਤਤ ਅਰਾਧਨਾ ਦਾ ਠੀਕ ਸਾਧਨ ਕੀ ਹੈ ਤੇ ਉਹ ਸਾਧਨ ਕਿਉਂ ਠੀਕ ਤੇ ਸਰਬੋਤਮ ਹੈ ਅਤੇ ਇਨ੍ਹਾਂ ਸਾਧਨਾਂ ਦੇ ਨਿਰੂਪਣ ਕਰਨ ਵਿਚ 'ਤ੍ਵ ਪ੍ਰਸਾਦਿ ਸਵੱਯੇ' ਦੀ ਕੀ ਮਹਾਨਤਾ ਹੈ?

(ੳ)

ਪਹਿਲਾ ਸੁਆਲ ਬੜਾ ਜ਼ਰੂਰੀ ਤੇ ਬੁਨਿਆਦੀ ਹੈ ਕਿ ਮਨੁੱਖ ਕਿਸੇ ਦੀ ਅਰਾਧਨਾ ਕਰੇ ਹੀ ਕਿਉਂ? ਇਹ ਸੁਆਲ ਸੰਸਾਰ ਦੇ ਸਾਰੇ ਧਰਮਾਂ ਲਈ ਸਾਂਝਾ ਵੀ ਹੈ। ਸੰਸਾਰ ਵਿਚ ਧਰਮ ਦਾ ਵਿਕਾਸ ਕੁਝ ਵਿਸ਼ੇਸ਼ ਸੁਆਲਾਂ ਦੇ ਉੱਤਰ ਲੱਭਣ ਲਈ ਹੋਇਆ। ਦਰਸ਼ਨ ਦਾ ਵਿਕਾਸ ਤਾਂ ਮਨੁੱਖੀ ਆਸ਼ਾਵਾਂ ਤੇ ਆਦਰਸ਼ਾਂ ਦੀ ਤ੍ਰਿਪਤੀ ਦੇ ਸਾਧਨ ਲੱਭਣ ਲਈ ਹੋਇਆ ਹੈ। ਮਨੁੱਖ ਦੀ ਪ੍ਰਥਮ ਇੱਛਾ ਇਹੋ ਹੈ ਕਿ ਉਹ ਮਨੁੱਖ ਵੀ ਰਹੇ, ਪਰ ਉਸ ਵਿਚ ਮਨੁੱਖੀ ਪ੍ਰਕ੍ਰਿਤੀ ਸਰੂਪ ਦੀਆਂ ਮਜ਼ਬੂਰੀਆਂ ਨਾ ਹੋਣ, ਉਸ ਦੀ ਪਹੁੰਚ, ਉਡਾਰੀ, ਸਮਰਥਾ, ਯੋਗਤਾ ਤੇ ਪੱਧਰ ਉੱਚੇ ਤੇ ਵਿਸ਼ਾਲ ਹੋਣ। ਸਰੀਰਕ ਤੌਰ 'ਤੇ ਮਨੁੱਖ ਦੀਆਂ ਮਜ਼ਬੂਰੀਆਂ ਹਨ ਕਿ ਉਹ ਸਮੇਂ, ਸਥਾਨ ਤੇ ਕਾਰਜ ਦੀ ਕੈਦ ਵਿਚ ਰਹਿੰਦਾ ਹੈ ਪਰ ਮਨੁੱਖੀ ਕਲਪਨਾ ਤੇ ਜਜ਼ਬਾ ਉਸ ਵਿਚ ਓਹ ਬਲ ਪੈਦਾ ਕਰ ਦਿੰਦੇ ਹਨ ਕਿ ਉਹ ਕੈਦ ਵਿਚ ਨਹੀਂ ਰਹਿੰਦਾ। ਮਨੁੱਖ ਦੇ ਮਨ ਦਾ ਬਲ ਮਨੁੱਖ ਨੂੰ ਹਰ ਕੈਦ ਵਿੱਚੋਂ ਕੱਢ ਸਕਦਾ ਹੈ। ਇਹ ਬਲ ਉਸ ਨੂੰ ਅਸਲ ਵਿਚ ਸਮੇਂ, ਸਥਾਨ, ਕਾਰਜ ਤੇ ਪ੍ਰਕ੍ਰਿਤਕ ਮਜ਼ਬੂਰੀਆਂ ਵਿੱਚੋਂ ਮੁਕਤ ਨਹੀਂ ਕਰਦਾ, ਸਗੋਂ ਮਨੁੱਖ ਅੰਦਰ ਉਨ੍ਹਾਂ ਮਜ਼ਬੂਰੀਆਂ ਤੋਂ ਬੇਪਰਵਾਹ ਰਹਿ ਸਕਣ ਦੀ ਸਮਰਥਾ ਪੈਦਾ ਕਰਦਾ ਹੈ। ਮਨੁੱਖ ਨੂੰ ਰੋਗ ਲੱਗ ਨਹੀਂ ਸਕਦਾ, ਜੇ ਮਨ ਅਰੋਗ ਹੋਵੇ, ਜੇ ਰੋਗ ਲੱਗ ਵੀ ਜਾਏ, ਤਾਂ ਮਨੁੱਖ ਰੋਗ

*ਗੁਰਪੁਰਵਾਸੀ*

ਦਾ ਦਰਦ ਹੀ ਨਹੀਂ ਮੰਨਦਾ, ਜੇ ਮਨ ਅਡੋਲ ਤੇ ਸਮਰਥ ਰਹੇ। ਦੁਖ ਸੁਖ, ਗਰੀਬੀ, ਅਮੀਰੀ, ਬੰਧਨ ਮੁਕਤੀ, ਆਦਿ ਸਭ ਕੁਝ ਮਨ ਦੀ ਅਵਸਥਾ ਦੇ ਅਨੁਸਾਰ ਹੀ ਬਣਦੇ ਹਨ। ਬਲਵਾਨ ਮਨ ਨਾ ਗਰੀਬ ਹੁੰਦਾ ਹੈ, ਨਾ ਗ਼ੁਲਾਮ ਹੁੰਦਾ ਹੈ, ਨਾ ਦੁੱਖ ਮੰਨਦਾ ਹੈ। ਬਲਵਾਨ ਮਨ, ਕਲਪਨਾ ਦੀ ਸਹਾਇਤਾ ਨਾਲ ਦੇਸ਼ ਤੇ ਸਥਾਨ ਤੋਂ ਪਰੇ ਵਿਚਰ ਸਕਦਾ ਹੈ। ਬਲਵਾਨ ਮਨ ਕਿਸੇ ਮਜਬੂਰੀ ਤੋਂ ਸੁਤੰਤਰ ਹੋ ਸਕਦਾ ਹੈ। ਪਰ ਮਨੁੱਖ ਸਮਰਥ, ਵਿਸ਼ਾਲ, ਮਹਾਨ ਤੇ ਉੱਚਾ ਹੋਣਾ ਚਾਹੁੰਦਾ ਹੈ। ਇਸ ਲੋੜ ਅਧੀਨ ਹੀ ਉਸ ਨੇ ਐਸੀ ਸ਼ਕਤੀ ਨੂੰ ਲੱਭਿਆ ਤੇ ਪੂਜਿਆ ਹੈ ਜੋ ਇਨ੍ਹਾਂ ਮਜ਼ਬੂਰੀਆਂ ਤੋਂ ਸੁਤੰਤਰ ਹੋਵੇ। ਓਹ ਪਰਮਾਤਮਾ ਹੈ ਤੇ ਉਸ ਦੀ ਅਰਾਧਨਾ ਮਨੁੱਖ ਨੂੰ ਬਲ ਤੇ ਸੁਤੰਤਰਤਾ ਪ੍ਰਦਾਨ ਕਰਦੀ ਹੈ।

ਹਰ ਮਨੁੱਖ ਉਹ ਕੁਝ ਹੀ ਬਣ ਸਕਦਾ ਹੈ, ਜੋ ਉਸ ਦਾ ਇਸ਼ਟ ਹੈ ਅਤੇ ਜਿਸ ਦੀ ਉਹ ਅਰਾਧਨਾ ਕਰਦਾ ਹੈ। ਮਨੁੱਖ ਨਿੱਕਾ ਜਿਹਾ, ਸ਼ੋਹਦਾ ਤੇ ਵਿਚਾਰਾ ਜਿਹਾ ਨਹੀਂ ਰਹਿਣਾ ਚਾਹੁੰਦਾ। ਇਸੇ ਲਈ ਉਸ ਨੇ ਮਹਾਨ ਪਰਮਾਤਮਾ ਦੀ ਉਪਾਸਨਾ ਸ਼ੁਰੂ ਕੀਤੀ ਹੈ:

*ਦਾਹਤ ਹੈ ਦੁਖ ਦੋਖਨ ਕੌ ਦਲ ਦੁੱਜਨ ਕੇ ਪਲ ਮੈ ਦਲ ਡਾਰੈ॥*
*ਖੰਡ ਅਖੰਡ ਪ੍ਰਚੰਡ ਪਹਾਰਨ ਪੂਰਨ ਪ੍ਰੇਮ ਕੀ ਪ੍ਰੀਤ ਸਭਾਰੈ॥*
*ਪਾਰ ਨ ਪਾਇ ਸਕੈ ਪਦਮਾ ਪਤਿ ਬੇਦ ਕਤੇਬ ਅਭੇਦ ਉਚਾਰੈ॥. . . ॥੨॥੨੪੪॥*

ਅਤੇ ਜੋ,

*ਆਦਿ ਅਨੰਤ ਅਗਾਧ ਅਦ੍ਵੈਖ ਸੁ ਭੂਤ ਭਵਿੱਖ ਭਵਾਨ ਅਭੈ ਹੈ॥*
*ਅੰਤਿ ਬਿਹੀਨ ਅਨਾਤਮ ਆਪ ਅਦਾਗ ਅਦੋਖ ਅਛਿੱਦ੍ਰ ਅਛੈ ਹੈ॥*
*ਲੋਗਨ ਕੇ ਕਰਤਾ ਹਰਤਾ ਜਲ ਮੈ ਥਲ ਮੈ ਭਰਤਾ ਪ੍ਰਭ ਵੈ ਹੈ॥. . .॥੪॥੨੪੬॥*

ਅਤੇ ਜੋ,

*ਕਾਮ ਨ ਕ੍ਰੋਧ ਨ ਲੋਭ ਨ ਮੋਹ ਨ ਰੋਗ ਨ ਸੋਗ ਨ ਭੋਗ ਨ ਭੈ ਹੈ॥. . .॥੫॥੨੪੭॥*

ਮਨੁੱਖ ਇਤਨਾ ਹੀ ਅਖੰਡ, ਪ੍ਰਚੰਡ, ਅਨੰਤ, ਅਗਾਧ, ਅਦ੍ਵੈਖ, ਅਨਾਤਮ, ਅਦਾਗ, ਅਦੋਖ, ਅਛਿਦ੍ਰ, ਅਛੈ ਹੋਣਾ ਚਾਹੁੰਦਾ ਹੈ, ਉਹ ਇਤਨਾ ਹੀ ਕਾਮ, ਕ੍ਰੋਧ, ਲੋਭ, ਮੋਹ ਤੋਂ ਮੁਕਤ ਹੋਣਾ ਚਾਹੁੰਦਾ ਹੈ ਜਿਤਨਾ ਉਸ ਦਾ ਇਸ਼ਟ ਹੈ। ਇਸ ਅਸੀਮ ਬਣਨ ਦੀ ਇੱਛਾ ਨੇ ਹੀ ਮਨੁੱਖ ਨੂੰ ਇਸ਼ਟ ਦਿੱਤਾ ਹੈ, ਜਿਸ ਦਾ ਸਰੂਪ ਅਖੰਡ, ਪ੍ਰਚੰਡ, ਅਨੰਤ, ਅਗਾਧ, ਅਦੋਖ, ਅਛਿਦ੍ਰ ਤੇ ਅਛੈ ਹੈ। ਮਨੁੱਖ ਅਨੰਤ ਤੇ ਅਸੀਮ ਹੋ ਜਾਣਾ ਚਾਹੁੰਦਾ ਹੈ। ਇਹ ਕੁਝ ਓਹ ਤਦ ਹੀ ਹੋ ਸਕਦਾ ਹੈ ਜੇ ਉਸ ਦਾ ਇਸ਼ਟ ਇਹ ਕੁਝ ਹੋਵੇ। ਪਰਮਾਤਮਾ ਓਹ ਇਸ਼ਟ ਹੈ ਜੋ ਇਹ ਕੁਝ ਹੈ। ਇਸੇ ਲਈ ਮਨੁੱਖ ਉਸ ਦੀ ਅਰਾਧਨਾ ਕਰਦਾ ਹੈ।

ਅਕਾਲ ਉਸਤਤ ਦਾ ਅਕਾਲ ਪੁਰਖ ਇਹ ਹੈ ਅਤੇ ਇਹ ਹੀ ਅਰਾਧਨਾ ਦੇ ਯੋਗ ਇਸ਼ਟ ਹੋ ਸਕਦਾ ਹੈ:

*੧. ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ॥ '– 'ਸਰਬ ਲੋਹ' ਹੈ।*

*੨. 'ਆਦਿ ਪੁਰਖ ਅਬਿਗਤ ਅਬਿਨਾਸੀ॥*
*ਲੋਕ ਚੱਤ੍ਰ ਦਸ ਜੋਤਿ ਪ੍ਰਕਾਸੀ॥੧॥*
*੩. ਹਸਤ ਕੀਟ ਕੇ ਬੀਚ ਸਮਾਨਾ॥*
*ਰਾਵ ਰੰਕ ਜਿਹ ਇਕ ਸਰ ਜਾਨਾ . . .॥੨॥*
*੪. ਸਭ ਕੋ ਕਾਲ ਸਭਨ ਕੋ ਕਰਤਾ॥*
*ਰੋਗ ਸੋਗ ਦੋਖਨ ਕੋ ਹਰਤਾ॥*
*ਏਕ ਚਿੱਤ ਜਿਹ ਇਕ ਛਿਨ ਧਿਆਇਓ॥*
*ਕਾਲ ਫਾਸ ਕੇ ਬੀਚ ਨ ਆਇਓ॥੧੦॥*

**(ਅ)**

ਮਨੁੱਖ ਲਈ ਅਰਾਧਨਾ ਦਾ ਮੰਤਵ ਕੀ ਹੈ ਅਤੇ ਉਸ ਅਰਾਧਨਾ ਦਾ ਯੋਗ ਇਸ਼ਟ ਕੌਣ ਹੈ? ਜਦੋਂ ਇਨ੍ਹਾਂ ਸੁਆਲਾਂ ਦੇ ਉੱਤਰ ਮਿਲ ਗਏ ਤਾਂ ਮਨੁੱਖ ਨੇ ਇਹ ਲੱਭਣਾ ਸ਼ੁਰੂ ਕੀਤਾ ਕਿ ਅਰਾਧਨਾ ਦੇ ਯੋਗ ਸਾਧਨ ਕੀ ਹਨ, ਜਿਨ੍ਹਾਂ ਦੁਆਰਾ ਪਰਮਾਤਮਾ ਛੇਤੀ ਪ੍ਰਸੰਨ ਹੋ ਜਾਵੇ ਅਤੇ ਮਨੁੱਖੀ ਸ਼ਖ਼ਸੀਅਤ ਛੇਤੀ ਵਿਕਾਸ ਕਰ ਜਾਵੇ? ਅਰਾਧਨਾ ਦੇ ਅਨੇਕ ਸਾਧਨ ਭਾਰਤ ਵਿਚ ਸਮੇਂ-ਸਮੇਂ ਪ੍ਰਚਲਤ ਰਹੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੋਚ, ਚੁੱਪ, ਭੁੱਖ ਸਿਆਣਪ ਦੇ ਸਾਧਨ ਜਪੁ ਜੀ ਵਿਚ ਗਿਣੇ ਹਨ (ਵੇਖੋ ਪਉੜੀ ੧) ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਦੀ ਤੀਜੀ ਅਸਟਪਦੀ ਵਿਚ ਉਨ੍ਹਾਂ ਸਾਧਨਾਂ ਦੀ ਸੂਚੀ ਦਿੱਤੀ ਹੈ:

*ਜਾਪ ਤਾਪ ਗਿਆਨ ਸਭਿ ਧਿਆਨ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥*
*ਜੋਗ ਅਭਿਆਸ ਕਰਮ ਧ੍ਰਮ ਕਿਰਿਆ॥ ਸਗਲ ਤਿਆਗਿ ਬਨ ਮਧੇ ਫਿਰਿਆ॥*
*ਅਨਿਕ ਪ੍ਰਕਾਰ ਕੀਏ ਬਹੁ ਜਤਨਾ॥ ਪੁੰਨ ਦਾਨ ਹੋਮੇ ਬਹੁ ਰਤਨਾ॥*
*ਸਰੀਰੁ ਕਟਾਇ ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥ . . .*
*(ਪੰਨਾ ੨੬੫)*

ਸ੍ਰੀ ਗੁਰੂ ਅਰਜਨ ਦੇਵ ਜੀ ਹੀ ਸਾਰੇ ਪ੍ਰਚਲਤ ਭਾਰਤੀ ਸਾਧਨਾਂ ਦੀ ਇਕ ਸੂਚੀ *ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ* ਸ਼ਬਦ ਵਿਚ ਦਿੱਤੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਵਿਕੋਲਤ੍ਰੇ ਕਟਾਖਸ਼ਮਈ, ਹਾਸ-ਰਸੀ, ਵਿਅੰਗਾਤਮਕ ਢੰਗ ਨਾਲ ਪ੍ਰਚਲਤ ਪੁਰਾਤਨ ਭਾਰਤੀ ਸਾਧਨਾਂ ਦੀ ਨਿਰਾਰਥਕਤਾ ਅਕਾਲ ਉਸਤਤ ਦੇ ੭੧ ਤੋਂ ੯੦ ਤੀਕ ਦੇ ਕਬਿੱਤਾਂ ਵਿਚ ਦਿੱਤੀ ਹੈ। ਆਪ ਨੇ ਮਲਹਾਰੀ, ਬਿਭੂਤਧਾਰੀ, ਮਸਾਨਬਾਸ, ਮਟਬਾਸੀ, ਉਦਾਸੀ, ਮੋਨ ਸਾਧਨਾ, ਬਿੰਦ ਸਾਧਨਾ, ਪਾਇ ਨੰਗੇ ਫਿਰਨ, ਬਨਚਾਰੀ ਹੋਣ, ਦੂਧਾਧਾਰੀ ਰਹਿਣ, ਪਉਨ ਅਹਾਰੀ ਰਹਿਣ, ਤ੍ਰਿਣ ਭਛੱਯਾ ਹੋਣ, ਭੂਮਵਾਸੀ ਹੋਣ, ਫਲਾਹਾਰੀ ਹੋਣ ਆਦਿ ਬਾਰੇ ਸਾਧਨਾਂ ਦਾ ਬੜਾ ਚੁਭਵਾਂ ਤੇ ਤਿੱਖਾ ਮਖੌਲ ਉਡਾਇਆ ਹੈ ਇਹ ਦੱਸਣ ਲਈ ਕਿ ਪ੍ਰਭੂ-ਮਿਲਾਪ, ਮੁਕਤੀ ਜਾਂ ਸ਼ਖ਼ਸੀਅਤ ਵਿਕਾਸ ਲਈ ਇਨ੍ਹਾਂ ਸਾਧਨਾਂ ਦਾ ਕੋਈ ਮੁੱਲ ਨਹੀਂ ਹੈ:

*-ਖੂਕ ਮਲਹਾਰੀ ਗਜ ਗਦਹਾ ਬਿਭੂਤਧਾਰੀ*

*ਗਿਦੂਆ ਮਸਾਨ ਬਾਸ ਕਰਿਓ ਈ ਕਰਤ ਹੈਂ॥*
*ਘੁਘੂ ਮਟ ਬਾਸੀ ਲਗੇ ਡੋਲਤ ਉਦਾਸੀ ਮ੍ਰਿਗ*
*ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈਂ॥*
*ਬਿੰਦ ਕੇ ਸਧੱਯਾ ਤਾਹਿ ਹੀਜ ਕੀ ਬਡੱਯਾ ਦੇਤ*
*ਬੰਦਰਾ ਸਦੀਵ ਪਾਇ ਨਾਗੇ ਈ ਫਿਰਤ ਹੈਂ॥*
*ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ ਏਕ*
*ਗਿਆਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈ॥੧॥੭੧॥*

ਸ੍ਰੀ ਗੁਰੂ ਨਾਨਕ ਸਾਹਿਬ ਨੇ ਵੀ ਬੜੇ ਵਿਅੰਗਮਈ ਤਰੀਕੇ ਨਾਲ ਹੀ ਐਸੇ ਸਾਧਨਾਂ ਦੀ ਨਿਰਾਰਥਕਤਾ ਸਿੱਧ ਕੀਤੀ ਹੈ:

*ਲਿਖਿ ਲਿਖਿ ਪੜਿਆ॥ ਤੇਤਾ ਕੜਿਆ॥*
*ਬਹੁ ਤੀਰਥ ਭਵਿਆ॥ ਤੇਤੋ ਲਵਿਆ॥*
*ਬਹੁ ਭੇਖ ਕੀਆ ਦੇਹੀ ਦੁਖੁ ਦੀਆ॥ ਸਹੁ ਵੇ ਜੀਆ ਅਪਣਾ ਕੀਆ॥*
*ਅੰਨੁ ਨ ਖਾਇਆ ਸਾਦੁ ਗਵਾਇਆ॥ ਬਹੁ ਦੁਖੁ ਪਾਇਆ ਦੂਜਾ ਭਾਇਆ॥*
*(ਪੰਨਾ ੪੬੭)*

ਇਸੇ ਤਰ੍ਹਾਂ 'ਤ੍ਵ ਪ੍ਰਸਾਦਿ ਸਵੱਯੇ' ਵਿਚ ਆਪ ਨੇ ਮਨੁੱਖੀ ਮਹਾਨਤਾ ਪ੍ਰਾਪਤੀ ਦੇ ਹੋਰ ਉੱਪਰ ਦੱਸੇ ਕਈ ਸਾਧਨਾਂ ਜਾਂ ਹਾਲਤਾਂ ਨੂੰ ਵੀ ਰੱਦਿਆ ਹੈ ਜਿਵੇਂ ਸ੍ਰਾਵਗ, ਸਿਧ, ਸੂਰਮਾ, ਭੂਪਤਿ, ਬੀਰ, ਧਨੀ ਆਦਿ ਹੋਣ ਨੂੰ। ਇਨ੍ਹਾਂ ਲੋਕਾਂ ਦੀ ਕੋਈ ਮਹਾਨਤਾ ਨਹੀਂ ਜੋ-

*੧. ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ॥*
*੨. ਤੀਰਥ ਨਾਨ ਦਇਆ ਦਮ ਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ॥*
*੩. ਭਾਰੀ ਗੁਮਾਨ ਭਰੇ ਮਨ ਮੈਂ ਕਰ ਪਰਬਤ ਪੰਖ ਹਲੇ ਨ ਹਲੈਂਗੇ॥*
*੪. ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭਛੱਯਾ॥*
*੫. ਮਾਨਵ ਇੰਦ੍ਰ ਗਜਿੰਦ੍ਰ ਨਰਾਧਪ ਜੌਨ ਤ੍ਰਿਲੋਕ ਕੋ ਰਾਜ ਕਰੈਂਗੇ॥*
*੬. ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਿਆਨ ਲਗਾਇਓ॥*
*੭. ਕਾਹੂ ਲੈ ਪਾਹਨ ਪੂਜ ਧਰਯੋ ਸਿਰ ਕਾਹੂ ਲੈ ਲਿੰਗ ਗਰੇ ਲਟਕਾਇਓ॥*
*੮.ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਇਓ॥*

ਇਹ ਸਾਰੇ ਸਾਧਨ ਵਰਤੇ ਜਾਂਦੇ ਰਹੇ ਹਨ ਅਤੇ ਵਰਤੇ ਜਾ ਰਹੇ ਹਨ। ਪਰ ਭਗਤੀ ਲਹਿਰ ਦੇ ਸੰਤਾਂ ਤੇ ਗੁਰੂਆਂ ਦਾ ਨਿਰਣਾ ਇਹ ਹੈ ਕਿ ਇਹ ਸਾਧਨ ਪ੍ਰਭੂ ਮਿਲਾਪ ਕਰਾ ਕੇ ਮਨੁੱਖੀ ਸ਼ਖ਼ਸੀਅਤ ਨੂੰ ਅਖੰਡ, ਅਨੰਤ, ਅਦੋਖ, ਅਛਿਦ੍ਰ ਬਣਾਨ ਦੇ ਸਮਰਥ ਨਹੀਂ।

(ੲ)

ਹੁਣ ਵਿਚਾਰ ਇਹ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਕੀ ਸਾਧਨ ਸੁਝਾਇਆ ਹੈ, ਜਿਸ ਦੁਆਰਾ ਮਨੁੱਖ ਅਖੰਡ, ਅਨੰਤ, ਅਦ੍ਵੈ, ਅਦੋਖ, ਅਛੈ ਹੋ

ਸਕਦਾ ਹੈ? ਇਸ ਦਾ ਇਕ ਦਮ ਸਿੱਧਾ ਸਪੱਸ਼ਟ ਉੱਤਰ ਆਪ ਨੇ 'ਤ੍ਵ ਪ੍ਰਸਾਦਿ ਸਵੱਯੇ' ਵਿਚ ਹੀ ਦਿੱਤਾ ਹੈ:

*ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥*

ਇਸੇ ਸਿਧਾਂਤ ਨੂੰ ਆਪ ਨੇ ਬਾਕੀ ਸਵਾਲਾਂ ਵਿਚ ਵੀ ਦ੍ਰਿੜ੍ਹਾਇਆ ਹੈ ਜਿਵੇਂ:

*੧. ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ ਏਕ ਰਤੀ ਬਿਨੁ ਏਕ ਰਤੀ ਕੇ॥*
*੨. ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕਉ ਅੰਤ ਕੇ ਧਾਮ ਸਿਧਾਰੇ॥*
*੩. ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੈ॥*
*੪. ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ ਤਿਆਗਿ ਜਹਾਨ ਨਿਦਾਨ ਚਲੈਂਗੇ॥*
*੫. ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸਤ੍ਰ ਸਭੈ ਅਵਲੋਕ ਚਪੈਂਗੇ॥*
*੬. ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ ਪਗ ਤੇ ਨਰ ਫੇਰ ਨ ਦੇਹ ਧਰੈਂਗੇ॥*

*(ਅਕਾਲ ਉਸਤਤ)*

ਹੁਣ ਜਾਚਣਾ ਇਹ ਹੈ ਕਿ 'ਪ੍ਰੇਮ' ਕਰਨ ਦਾ ਕੀ ਭਾਵ ਹੈ? ਅਕਾਲ ਉਸਤਤ ਵਿੱਚੋਂ ਇਸ ਪ੍ਰਸ਼ਨ ਦੇ ਉੱਤਰ ਇਹ ਪ੍ਰਾਪਤ ਹੁੰਦੇ ਹਨ:

੧. ਸਾਰੀ ਕੁਦਰਤ ਤੇ ਮਨੁੱਖਤਾ ਦਾ ਇਸ ਤਰ੍ਹਾਂ ਸਤਿਕਾਰ ਕਰੋ ਕਿ ਇਹ ਪਰਮਾਤਮਾ ਹੀ ਹੈ!

*ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ*
*ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿੰਗੇ॥*
*ਜੈਸੇ ਏਕ ਧੂਰ ਤੇ ਅਨੇਕ ਧੂਰਿ ਪੂਰਤ ਹੈ*
*ਧੂਰਿ ਕੇ ਕਨੂਕਾ ਫੇਰ ਧੂਰਿ ਹੀ ਸਮਾਹਿੰਗੇ॥*
*ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈਂ*
*ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ॥*
*ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੁਇ*
*ਤਾਹੀ ਤੇ ਉਪਜ ਸਬੈ ਤਾਹੀ ਮੈਂ ਸਮਾਹਿੰਗੇ॥੧੭॥੮੭॥* *(ਅਕਾਲ ਉਸਤਤ)*

੨. ਆਚਰਨ ਦੇ ਪੱਧਰ ਤੀਕ ਪੁੱਜਣਾ ਪ੍ਰੇਮ ਹੈ, ਜੋ ਪਰਮਾਤਮਾ ਦਾ ਆਚਰਨ ਮੰਨਿਆ ਗਿਆ ਹੈ। ਪਰਮਾਤਮਾ ਮਨੁੱਖੀ ਆਤਮਾ ਦਾ ਹੀ ਉੱਤਮ ਸਰੂਪ ਹੈ:

*ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥*
*ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥* *(ਪੰਨਾ ੪੨੧)*

ਉਹ ਆਚਰਨ ਉੱਪਰ (ਭਾਗ ੳ) ਵਿਚ ਬਿਆਨ ਕੀਤਾ ਜਾ ਚੁੱਕਾ ਹੈ। ਇਸ ਪ੍ਰਕਾਰ ਦੇ ਆਚਰਨ ਦੀ ਲਗਨ ਹੀ ਸਿਮਰਨ ਹੈ। ਸਿਮਰਨ ਪ੍ਰੇਮ ਕਰਨਾ ਹੈ। ਸਿਮਰਨ ਆਪਣੀ ਮਹਾਨਤਾ ਦਾ ਸਦੀਵੀ ਅਹਿਸਾਸ ਹੈ। ਮਹਾਨਤਾ ਇਹ ਹੈ ਕਿ ਮੇਰਾ ਅਸਲਾ ਪਰਮਾਤਮਾ ਹੈ ਤੇ ਉਸ ਦਾ ਆਚਰਨ ਮਹਾਨ ਹੈ। ਸਿਮਰਨ ਦਾ ਭਾਵ ਹੈ ਯਾਦ ਰੱਖਣਾ, ਸਦਾ ਇਹ ਯਾਦ ਰੱਖਣਾ ਕਿ ਮੇਰਾ ਅਸਲਾ ਪਰਮਾਤਮਾ ਦਾ ਹੈ ਜੋ ਮੇਰੀ ਆਤਮਕ ਪੱਧਰ ਦਾ ਉਚਤਮ ਸਰੂਪ ਹੈ, ਮੇਰੇ ਵਿਚ ਇਹ ਆਚਰਨ ਆ ਜਾਣਾ

ਚਾਹੀਦਾ ਹੈ, ਜੋ ਮੇਰੇ ਪਰਮਾਤਮਾ ਦਾ ਹੈ!

*ਕਿ ਸਾਹਿਬ ਦਿਮਾਗ਼ ਹੈਂ॥ ਕਿ ਹੁਸਨਲ ਚਰਾਗ਼ ਹੈਂ॥ . . .*

*ਕਰੀਮੁਲ ਕਮਾਲ ਹੈਂ॥ ਕਿ ਹੁਸਨਲ ਜਮਾਲ ਹੈਂ॥*

(੩) 'ਅਕਾਲ ਉਸਤਤ' ਵਿਚ ਸਿਮਰਨ ਜਾਂ ਪ੍ਰੇਮ ਦਾ ਇਕ ਸਰੂਪ ਇਹ ਵੀ ਦੱਸਿਆ ਹੈ ਕਿ ਪਰਮਾਤਮਾ *ਸੰਤ ਉਬਾਰ ਗਨੀਮਨ ਗਾਰੈ* ਹੈ, ਭਾਵ ਭਲੇ ਮਾਣਸ ਲੋਕਾਂ ਦਾ ਸਹਾਈ ਹੈ। ਸ਼ਰਾਫ਼ਤ ਦਾ ਰਾਖਾ ਹੈ ਅਤੇ ਭੈੜੇ ਲੋਕਾਂ ਦਾ ਨਾਸ਼ ਕਰਨ ਵਾਲਾ ਹੈ।

ਇਸ ਗੱਲ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਧਰਮ ਮੰਨਿਆ ਹੈ ਕਿ ਸੰਤਾਂ ਨੂੰ ਉਬਾਰਨਾ ਹੈ ਅਤੇ ਦੁਸ਼ਟਾਂ ਨੂੰ ਨਾਸ਼ ਕਰਨਾ ਹੈ। ਸਿੱਖ ਉਹ ਹੀ ਹੈ ਜੋ ਪ੍ਰੇਮ ਕਰਦਾ ਹੈ, ਜੋ ਨੇਕੀ ਦਾ ਸਾਧ ਦਿੰਦਾ ਹੈ ਅਤੇ ਬੁਰਾਈ ਨਾਲ ਟੱਕਰ ਲੈਣ ਦੀ ਜੁਰਅੱਤ ਰੱਖਦਾ ਹੈ:

*ਦੇਹ ਸਿਵਾ ਬਰੁ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥*

ਸੋ ਸੰਤ ਸੇਵੀ ਹੋਣਾ ਹੈ ਅਤੇ ਬੁਰਾਈ ਦਾ ਮੁਕਾਬਲਾ ਕਰਨਾ ਹੈ:

*ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੈ॥*

ਇਹ ਪਰਮਾਤਮਾ ਦਾ ਧਰਮ ਹੈ। ਇਹ ਹੀ ਆਤਮਾ ਦਾ ਧਰਮ ਹੈ। ਇਹ ਹੀ ਪ੍ਰੇਮ ਹੈ।

(੪) 'ਪ੍ਰੇਮ' ਤਾਂ 'ਅਖੜੀਆਂ ਬਿਅੰਨਿ' ਦਾ ਕਰਤਵ ਹੈ। ਜਿਨ੍ਹਾਂ ਅੱਖਾਂ ਨਾਲ ਦਿਸਦਾ ਹੈ ਕਿ:

*ਜਲੇ ਹਰੀ॥ ਥਲੇ ਹਰੀ॥ ਉਰੇ ਹਰੀ॥ ਬਨੇ ਹਰੀ॥੧॥੫੧॥*

*ਗਿਰੇ ਹਰੀ॥ ਗੁਫੇ ਹਰੀ॥ ਛਿਤੇ ਹਰੀ॥ ਨਭੇ ਹਰੀ॥੨॥੫੨॥*

*ਈਹਾਂ ਹਰੀ॥ ਊਹਾਂ ਹਰੀ॥ ਜਿਮੀ ਹਰੀ॥ ਜਮਾ ਹਰੀ॥੩॥੫੩॥*

ਫਿਰ ਮਨੁੱਖ ਡੋਲ ਕਿਵੇਂ ਸਕਦਾ ਹੈ, ਕਿਸੇ ਨਾਲ ਅਨਿਆਂ, ਧੱਕਾ ਕਿਵੇਂ ਕਰ ਸਕਦਾ ਹੈ?

(੫) 'ਪ੍ਰੇਮ' 'ਤੁਹੀ', 'ਤੁਹੀ', 'ਤੁਹੀ' ਕਹਿਣਾ ਹੈ, ਮੰਨਣਾ ਹੈ ਤੇ ਰਹਿਣਾ ਹੈ?

'ਪ੍ਰੇਮ' ਦੀ ਮਸ਼ਕ ਕਰਨ ਲਈ ਇਹ 'ਤੁਹੀਂ ਤੁਹੀਂ', 'ਤੁਹੀਂ ਤੁਹੀਂ' ਵਾਲਾ ਸਿਧਾਂਤ ਸਭ ਸਾਧਨਾਂ ਤੋਂ ਉੱਤਮ ਹੈ, ਇਸੇ ਲਈ ਗੁਰੂ ਸਾਹਿਬ ਨੇ ਸੋਲਹ ਵਾਰ 'ਤੁਹੀਂ ਤੁਹੀਂ' ਲਿਖਿਆ ਹੈ। ਪ੍ਰਸਿੱਧ ਹੈ ਕਿ ਵਿਸਮਾਦੀ ਰੰਗ ਵਿਚ ਗੁਰੂ ਸਾਹਿਬ ਨੇ 'ਅਕਾਲ ਉਸਤਤ' ਲਿਖਾਂਦਿਆਂ ਸੋਲਹ ਹਜ਼ਾਰ ਵਾਰੀ ਇੱਥੇ 'ਤੁਹੀਂ ਤੁਹੀਂ' ਲਿਖਾਇਆ ਸੀ ਤੇ ਮਗਰੋਂ ਚਿੰਨ੍ਹ ਰੂਪ ਵਿਚ ਸੋਲਹ ਵਾਰੀ ਰਹਿਣ ਦਿੱਤਾ। 'ਤੁਹੀ ਤੁਹੀ' ਦੀ ਰਟ ਸਿਮਰਨ ਦੀ ਅਵਸਥਾ ਹੈ। 'ਪ੍ਰਭੂ ਅਹਿਸਾਸ' ਵਿਚ ਇਹ ਰਟ ਮਨੁੱਖ ਨੂੰ ਪਰਪੱਕ ਕਰਦੀ ਹੈ, ਜਿਵੇਂ ਪੈਂਤੀ ਦੀ ਮਸ਼ਕ ਤੇ ਰਟ ਮਨੁੱਖ ਨੂੰ ਸਭ ਕੁਝ ਲਿਖਣ ਪੜ੍ਹਨ ਤੇ ਬੋਲਣ ਦੇ ਸਮਰਥ ਕਰਦੀ ਹੈ, ਬਿਨਾ ਸੋਚਣ ਦੇ, ਜਿਵੇਂ ਡਰਾਈਵਰ ਨੂੰ ਪੂਰੀ ਮੁਹਾਰਤ ਤੇ ਮਸ਼ਕ, ਨਿਝੱਕ ਹੋ ਕੇ ਮੋਟਰ ਚਲਾਉਣ ਦੀ ਸਮਰੱਥਾ ਪ੍ਰਦਾਨ ਕਰਦੀ ਹੈ, ਜਿਵੇਂ ਵਜੰਤ੍ਰੀ ਨੂੰ ਪੂਰਨ ਮਸ਼ਕ ਸਾਜ ਵਜਾਉਣ ਦੇ ਸਮਰੱਥ ਦਿੰਦਾ ਹੈ, ਤਿਵੇਂ 'ਤੁਹੀਂ ਤੁਹੀਂ'

ਦੀ ਰਟ ਪ੍ਰੇਮ ਉਪਜਾਂਦੀ ਹੈ। ਪ੍ਰੇਮ ਮਨੁੱਖ ਨੂੰ ਸਮਰੱਥ ਬਣਾਉਂਦਾ ਹੈ। ਸੋ ਪ੍ਰੇਮ ਕਰਨ ਦੇ ਸਾਰੇ ਸਰੂਪਾਂ ਵਿਚ ਉੱਤਮ ਸਰੂਪ ਹੈ:

*ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥*
*ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥*

ਇਹ ਹੈ:

*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥*

'ਤ੍ਵ ਪ੍ਰਸਾਦਿ ਸਵੱਯੇ' ਦਾ ਸਿਧਾਂਤ। 'ਤੁਹੀਂ ਤੁਹੀ' ਨਾਲ ਮਨੁੱਖ ਪ੍ਰਭੂ ਨੂੰ ਪਾ ਲੈਂਦਾ ਹੈ, ਪਰ ਹਾਥੀਆਂ, ਘੋੜਿਆਂ, ਫੌਜਾਂ, ਸ਼ਸਤਰਾਂ, ਧਨ-ਪਦਾਰਥ, ਦੇਸ਼ਾਂ-ਮੁਲਕਾਂ ਦੀ ਮਾਲਕੀ ਨਾਲ ਪ੍ਰਭੂ ਨੂੰ ਨਹੀਂ ਪਾ ਸਕਦਾ।

(੬) 'ਅਕਾਲ ਉਸਤਤ' ਵਿਚ ਇਕ ਸੁੰਦਰਤਾ ਦਾ ਬਿਆਨ, ਜੋ ਅਬਿਨਾਸ਼ੀ ਹੈ, ਅਕਾਲ ਹੈ। ਇਹ ਸੁੰਦਰਤਾ ਮਨੁੱਖ ਦੀ ਆਤਮਾ ਦੇ ਪਰਮਾਤਮ-ਸਰੂਪ ਦੀ ਹੈ। ਉਸਤਤ ਦਾ ਭਾਵ ਉਸ ਸੁੰਦਰਤਾ ਦੀ ਪਹਿਚਾਨ ਹੈ। ਮਨੁੱਖੀ ਆਤਮਾ ਦਾ ਸੁੰਦਰ ਸਰੂਪ ਉਸਤਤ ਜੋਗ ਹੈ।

'ਅਕਾਲ ਉਸਤਤ' ਇਹ ਵਿਸ਼ਵਾਸ ਹੈ ਕਿ ਅਬਿਨਾਸ਼ੀ ਸੁੰਦਰਤਾ ਹਰ ਮਨੁੱਖ ਦਾ ਭਾਗ ਹੈ ਅਤੇ ਹਰ ਮਨੁੱਖ ਨੂੰ ਪ੍ਰਾਪਤ ਹੋ ਸਕਦੀ ਹੈ। ਹਰ ਮਨੁੱਖ 'ਅਕਾਲ ਉਸਤਤ' ਹੈ, ਕੇਵਲ ਉਸ ਨੂੰ ਅਹਿਸਾਸ ਹੋਣਾ ਚਾਹੀਦਾ ਹੈ। ਜਦੋਂ ਉਸ ਨੂੰ ਆਪਣੇ ਅਕਾਲ ਸੁੰਦਰਤਾ ਹੋਣ ਦਾ ਅਹਿਸਾਸ ਹੋ ਜਾਏ, ਉਹ ਅਕਾਲ ਸੁੰਦਰਤਾ ਹੋ ਜਾਂਦਾ ਹੈ।

'ਅਕਾਲ ਉਸਤਤ' ਦਾ ਪੁਜਾਰੀ ਹਰ ਥਾਂ, ਹਰ ਧਰਮ, ਪੁਸਤਕ ਵਿੱਚੋਂ ਸੁੰਦਰਤਾ ਲੱਭਣ ਦੇ ਸਮਰੱਥ ਹੋ ਜਾਂਦਾ ਹੈ। ਸੰਸਾਰ ਦੇ ਸਾਰੇ ਜੀਵ ਤੇ ਲੋਕ ਸੁੰਦਰ ਹਨ।

ਬ੍ਰਹਮੰਡ ਵਿਚ ਸਭ ਕੁਝ ਉਸਤਤ ਦੇ ਯੋਗ ਹੈ। ਕੇਵਲ 'ਅਕਾਲ' ਹੀ ਤਾਂ ਸਭ ਥਾਂ ਵਿਆਪਕ ਹੈ। ਇਥੇ ਹੋਰ ਹੈ ਹੀ ਕੀ?

ਇਹੀ ਹੈ ਅਕਾਲ ਉਸਤਤ ਦਾ ਸੁਨੇਹਾ। ਇਹੀ ਹੈ 'ਸਿਮਰਨ' ਜਾਂ 'ਪ੍ਰੇਮ'!

(੭) 'ਅਕਾਲ ਉਸਤਤ' ਦੀ ਕਾਵਿ ਰਚਨਾ ਵਿਚ ਛੰਦ ਰੂਪ ਵਿਚ! ਕਿਧਰੇ ਇਕ ਮਾਤਰਾ ਦਾ ਫਰਕ ਨਹੀਂ ਹੈ ਇਸ ਦੇ ਛੰਦ, ਚਾਲ ਤੇ ਗਤੀ ਨਿਰੰਤਰ ਤੇ ਸੁੰਦਰ ਹੈ। ਇਸ ਵਿਚ ਅਨੋਖਾ ਰਾਗ ਹੈ, ਲੈਅ ਦਾ ਤਾਲ ਹੈ। ਇਹ ਜ਼ਬਤ, ਰਾਗ, ਲੈਅ ਤੇ ਤਾਲ ਸੰਸਾਰ ਦੀਆਂ ਸਾਰੀਆਂ ਕੌਮਾਂ ਵਿਚ ਹੋਣੇ ਚਾਹੀਦੇ ਹਨ ਅਤੇ ਹਰ ਕੌਮ ਦੇ ਮਨੁੱਖਾਂ ਵਿਚ ਹੋਣੇ ਚਾਹੀਦੇ ਹਨ।

ਸੁੰਦਰਤਾ, ਜ਼ਬਤ ਤੇ ਰਾਗ ਇਸ ਰਚਨਾ ਦੇ ਸਾਹਿਤਕ ਗੁਣ ਹਨ। ਇਹੋ ਹੀ 'ਪ੍ਰੇਮ' ਦਾ ਪਰਮਾਣ ਹਨ। 'ਪ੍ਰੇਮ' ਸੁੰਦਰਤਾ ਹੈ, ਜ਼ਬਤ ਵਾਲਾ ਹੈ ਅਤੇ ਰਾਗਮਈ ਹੈ।

■

# ਜ਼ਫ਼ਰਨਾਮਾ

-ਸ. ਅਪਿੰਦਰ ਸਿੰਘ*

ਵਿਸ਼ਵ ਸਾਹਿਤ ਵਿਚ ਬਹੁਤ ਸਾਰੀਆਂ ਰਚਨਾਵਾਂ ਦੀ ਛਾਪ ਅਮਿੱਟ ਹੁੰਦੀ ਹੈ। ਇਹ ਰਚਨਾਵਾਂ ਲਿਖੀਆਂ ਤਾਂ ਕੁਝ ਖਾਸ ਪ੍ਰਸਥਿਤੀਆਂ ਵਿਚ ਹੁੰਦੀਆਂ ਹਨ ਪਰ ਇਨ੍ਹਾਂ ਵਿਚਲਾ ਉਪਦੇਸ਼ ਕਾਲ ਅਤੇ ਸਥਾਨ ਦੀਆਂ ਹੱਦਬੰਦੀਆਂ ਤੋਂ ਮੁਕਤ ਹੁੰਦਾ ਹੈ। ਇਤਿਹਾਸ ਨੂੰ ਨਵਾਂ ਮੋੜ ਦੇਣ ਕਾਰਨ, ਇਨ੍ਹਾਂ ਰਚਨਾਵਾਂ ਦੀ ਪਹਿਚਾਣ ਨਿਵੇਕਲੀ ਅਤੇ ਵਿਲੱਖਣ ਹੁੰਦੀ ਹੈ। ਲੋਕ ਮਨਾਂ ਉੱਪਰ ਇਨ੍ਹਾਂ ਦਾ ਪ੍ਰਭਾਵ ਸਦੀਵੀ ਅਤੇ ਤੀਖਣ ਹੋਣ ਕਾਰਨ, ਇਨ੍ਹਾਂ ਦੀ ਵਿਆਖਿਆ ਦਾ ਹੁਲਾਸ ਮਨਾਂ ਵਿਚ ਬਾਰ-ਬਾਰ ਉੱਠਣਾ ਇਕ ਕੁਦਰਤੀ ਵਰਤਾਰਾ ਹੈ। ਜਿਹੜੀ ਰਚਨਾ (ਜ਼ਫ਼ਰਨਾਮਾ) ਬਾਰੇ ਸੰਖੇਪ ਵਿਚ ਵਿਚਾਰ ਕਰਨ ਜਾ ਰਹੇ ਹਾਂ, ਸਿੱਖ ਮਾਨਸਿਕਤਾ ਵਿਚ ਇਸ ਦਾ ਬਹੁਤ ਡੂੰਘਾ ਅਤੇ ਗਹਿਰਾ ਪ੍ਰਭਾਵ ਹੈ। ਅੱਜ ਵੀ ਜਦੋਂ ਕੋਈ ਸਿੱਖ ਕਿਸੇ ਅਨਿਆਂ ਦੇ ਵਿਰੁੱਧ ਆਪਣੀ ਰਚਨਾ ਲਿਖਦਾ ਹੈ ਤਾਂ ਇਸ ਦੇ ਸਮਾਨਰਥਕ ਸ਼ਬਦ 'ਫਤਹਿਨਾਮਾ' ਆਦਿ ਦੀ ਵਰਤੋਂ ਕਰ ਇਸ ਤੱਥ ਦੀ ਸ਼ਾਹਦੀ ਭਰਦਾ ਹੈ।

'ਜ਼ਫ਼ਰਨਾਮੇ' ਦੇ ਸ਼ਾਬਦਿਕ ਅਰਥ 'ਜਿੱਤ' ਦੀ ਨਿਸ਼ਾਨਦੇਹੀ ਕਰਨੀ ਇਸ ਰਚਨਾ ਦਾ ਅਹਿਮ ਉਦੇਸ਼ ਹੈ। ਆਮ ਤੌਰ 'ਤੇ ਕਿਸੇ ਮਨੋਰਥ, ਉਦੇਸ਼ ਅਤੇ ਮਨਸੂਬੇ ਦੀ ਪ੍ਰਾਪਤੀ ਨੂੰ ਜਿੱਤ ਕਿਹਾ ਜਾਂਦਾ ਹੈ। ਕੀ ਕੋਈ ਅਜਿਹੀ ਜਿੱਤ ਵੀ ਹੋ ਸਕਦੀ ਹੈ? ਜੋ ਆਪਣਾ ਸਭ ਕੁਝ ਵਾਰਨ ਤੋਂ ਬਾਅਦ ਪ੍ਰਾਪਤ ਹੋਵੇ। ਉਹ ਜਿੱਤ ਜਿਹੜੀ, ਜਿੱਤ ਦੀ ਪਰਿਭਾਸ਼ਾ ਹੀ ਬਦਲ ਦੇਵੇ। ਮਨੁੱਖਤਾ ਦੇ ਇਤਿਹਾਸ ਵਿਚ ਵੇਖੀਏ ਤਾਂ ਅਜਿਹੀ ਜਿੱਤ ਦੀ ਦਾਅਵੇਦਾਰੀ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਕਰਦੇ ਨਜ਼ਰ ਆਉਂਦੇ ਹਨ। ਜ਼ਫ਼ਰਨਾਮਾ ਅਜਿਹੀ ਜਿੱਤ ਦਾ ਹੀ ਪਵਿੱਤਰ ਦਸਤਾਵੇਜ਼ ਹੈ।

ਇਹ ਜਿੱਤਨਾਮਾ ਗੁਰੂ ਜੀ ਦੀ ਅਡੋਲਤਾ, ਦ੍ਰਿੜ੍ਹਤਾ, ਸਿਦਕ ਅਤੇ ਨਿਸ਼ਠੇ ਦਾ ਪ੍ਰਤੱਖ ਪ੍ਰਮਾਣ ਹੈ। ਜੇਕਰ ਘਟਨਾਵਾਂ ਦੇ ਚੌਖਟੇ ਵਿਚ ਰੱਖ ਕਿ ਇਸ ਰਚਨਾ ਨੂੰ ਵੇਖੀਏ ਤਾਂ ਗੁਰੂ ਜੀ ਨੇ ਇਹ ਪੱਤਰ ਉਸ ਸਮੇਂ ਲਿਖਿਆ ਜਦੋਂ ਉਹ ਆਪਣੇ ਚਾਰ ਪੁੱਤਰ, ਮਾਤਾ ਅਤੇ ਅਣਗਿਣਤ ਸੈਨਾ ਸ਼ਹੀਦ ਕਰਵਾ ਚੁੱਕੇ ਸਨ। ਉਨ੍ਹਾਂ ਦਾ ਘਰ-ਬਾਰ (ਅਨੰਦ ਦੀ ਪੁਰੀ) ਪਰਵਾਰ, ਲਸ਼ਕਰ ਆਦਿ ਸਭ ਕੁਝ ਉਨ੍ਹਾਂ ਤੋਂ ਵਿਛੜ ਚੁੱਕਾ ਸੀ। ਪਰ ਇਸ ਸਭ ਦੇ ਬਾਵਜੂਦ ਵੀ ਉਹ ਜਿਹੜੇ ਸ਼ਬਦ ਪਰਮਾਤਮਾ ਦੀ ਸਿਫਤ ਵਿਚ ਵਰਤਦੇ ਹਨ (ਰਹੀਮ, ਕਰੀਮ, ਰਾਜ਼ਕ)[1] ਉਹ ਮਨੁੱਖ ਨੂੰ ਹਰ ਹਾਲਤ ਵਿਚ ਅਕਾਲ ਪੁਰਖ ਉੱਪਰ ਆਸਥਾ ਬਣਾਈ ਰੱਖਣ ਦਾ ਧਰਵਾਸ ਦਿੰਦੇ ਹਨ।

---

*Sikh Center, Singhapore M:+6584035622

ਜ਼ਫ਼ਰਨਾਮੇ ਦਾ ਸੰਬੰਧ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਜੰਗਾਂ ਤਕ ਨਹੀਂ ਇਹ ਤਾਂ ਸੰਸਾਰ ਦੀ ਹਰ ਉਸ ਜੰਗ ਦਾ 'ਜਿੱਤ ਪੱਤਰ' ਹੈ, ਜਿਹੜੀ ਕਿਸੇ ਧਰਮੀ ਨੇ ਜ਼ੁਲਮ ਦੇ ਵਿਰੁੱਧ ਲੜੀ ਸੀ ਜਾਂ ਲੜੇਗਾ। ਇਹ ਹਰ ਉਸ ਹੁਕਮਰਾਨ ਲਈ ਇਕ ਨਸੀਹਤਨਾਮਾ ਹੈ ਜਿਸ ਦਾ ਮਕਸਦ ਨਜਾਇਜ਼ ਵਸੀਲਿਆਂ ਰਾਹੀਂ ਜੰਗਾਂ ਜਿੱਤਣ ਤਕ ਹੀ ਸੀਮਤ ਹੈ।

ਪਿਆਰ ਅਤੇ ਜੰਗ ਵਿਚ ਸਭ ਕੁਝ ਜਾਇਜ਼ ਹੁੰਦਾ ਹੈ। ਇਹ ਕਹਾਵਤ ਸੱਤਾ ਹਥਿਆਉਣ ਦੀ ਖਾਤਰ ਕਿਸੇ ਖੁਦਗਰਜ਼ ਮਨੋਬਿਰਤੀ ਦੀ ਉਪਜ ਜਾਪਦੀ ਹੈ, ਜਿਸ ਵਿਚ ਪਿਆਰ ਅਤੇ ਜੰਗ ਨੂੰ ਜਿੱਤਣ ਲਈ ਹਰ ਵਸੀਲਾ ਅਪਣਾਉਣ ਦੀ ਵਕਾਲਤ ਕੀਤੀ ਹੈ। ਇਸ ਕਹਾਵਤ ਵਿਚ ਪਿਆਰ ਅਤੇ ਜੰਗ ਵਿਚ ਆਪਸੀ ਸਾਂਝ ਸਥਾਪਿਤ ਕਰ ਕੇ ਦੋਨ੍ਹਾਂ ਨੂੰ ਇਕ ਸਿੱਕੇ ਦੇ ਦੋ ਪਹਿਲੂ ਬਣਾਇਆ ਗਿਆ ਹੈ ਪਰ ਜ਼ਫ਼ਰਨਾਮਾ ਇਸ ਕਹਾਵਤ ਨੂੰ ਮੂਲੋਂ ਰੱਦ ਕਰਦਾ ਹੈ। ਇਹ ਤਾਂ ਜੰਗ ਵਿਚ ਵੀ ਨੈਤਕਿਤਾ ਦਾ ਪੱਲਾ ਫੜੀ ਰੱਖਣ ਦਾ ਉਪਦੇਸ਼ ਦਿੰਦਾ ਹੈ।[੨]

ਜਿੱਤ ਦਾ ਇਹ ਐਲਾਨ-ਨਾਮਾ ਧਰਮੀ ਅਤੇ ਅਧਰਮੀ ਪੁਰਖ ਦੀ ਨਿਸ਼ਾਨਦੇਹੀ ਵੀ ਕਰਦਾ ਹੈ। ਧਰਮੀ ਦੀ ਜ਼ੁਬਾਨ ਉਸ ਦੀ ਜਾਨ ਨਾਲੋਂ ਵੀ ਵਧੇਰੇ ਕੀਮਤੀ ਹੁੰਦੀ ਹੈ ਅਤੇ ਅਧਰਮੀ ਧਾਰਮਿਕ ਗ੍ਰੰਥਾਂ ਦੀਆਂ ਸਹੁੰਆਂ ਨੂੰ ਤੋੜ ਕੇ ਵੀ ਯੁੱਧ ਜਿੱਤਣ ਦਾ ਯਤਨ ਕਰਦਾ ਹੈ।[੩] ਉਸ ਦਾ ਮਰਿਆ ਜ਼ਮੀਰ, ਸੁੱਤੀ ਪਈ ਰੂਹ ਇਸ ਤੋਂ ਬਿਲਕੁਲ ਅਚੇਤ ਹੁੰਦੇ ਹਨ ਕਿ ਉਸ ਦੁਆਰਾ ਅਪਣਾਏ ਜਾ ਰਹੇ ਵਸੀਲੇ ਤਵਾਰੀਖ਼ ਵਿਚ ਉਸ ਦੀ ਕੌਮ ਦੇ ਕਿਰਦਾਰ ਨੂੰ ਵੀ ਨੀਵਾਂ ਕਰ ਦੇਣਗੇ।[੪]

ਜ਼ਫ਼ਰਨਾਮਾ ਜੰਗ ਦੇ ਮੈਦਾਨ ਦੀ ਤਸਵੀਰ ਖਿੱਚਦਾ ਹੋਇਆ ਇਹ ਸਪਸ਼ਟ ਕਰਦਾ ਹੈ ਕਿ ਜੰਗ ਬੁਲੰਦ ਹੌਂਸਲੇ ਅਤੇ ਦ੍ਰਿੜ੍ਹ ਨਿਸ਼ਚੇ ਨਾਲ ਹੀ ਲੜੀ ਜਾ ਸਕਦੀ ਹੈ। ਮੌਤ ਨੂੰ ਵੇਖ ਸਹਿਮ ਜਾਣ ਵਾਲਾ ਜੰਗ ਵਿਚ ਨਹੀਂ ਨਿੱਤਰ ਸਕਦਾ। ਅਸਲ ਸੂਰਮਾ ਤਾਂ ਸਾਹਮਣੇ ਮੌਤ ਖੜੀ ਵੇਖ ਉਸ ਨਾਲ ਜੂਝਣ ਲਈ ਮੈਦਾਨ ਵਿਚ ਆਉਂਦਾ ਹੈ। ਜਿੱਤਨਾਮੇ ਵਿਚ ਅਜਿਹੇ ਹੀ ਇਕ ਵਾਕਿਆ ਦਾ ਬਿਆਨ ਕਰਦੇ ਹੋਏ ਗੁਰੂ ਜੀ ਲਿਖਦੇ ਹਨ; ਹੇ ਔਰੰਗਜ਼ੇਬ! ਜਦੋਂ ਤੇਰੇ ਵੱਡੇ-ਵੱਡੇ ਜਰਨੈਲ ਖ਼ੌਫ਼ ਕਾਰਨ ਜੰਗ ਦੇ ਮੈਦਾਨ ਤੋਂ ਦੂਰ ਜਾ ਰਹੇ ਸਨ ਤਾਂ ਉਸ ਵੇਲੇ ਤੇਰਾ ਇਕ ਬਹਾਦਰ ਪਠਾਨ ਬੜੀ ਦਲੇਰੀ ਨਾਲ ਜੰਗ ਦੇ ਮੈਦਾਨ ਵਿਚ ਆਇਆ। ਉਹ ਦਿਵਾਨਿਆਂ ਦੀ ਤਰ੍ਹਾਂ ਮੈਦਾਨ ਵਿਚ ਜੂਝਿਆ , ਅੰਤ ਮੇਰੇ ਦੋ ਸਿੰਘਾਂ ਨੂੰ ਮਾਰਨ ਤੋਂ ਬਾਅਦ ਆਪ ਵੀ ਮੌਤ ਦੇ ਸਪੁਰਦ ਹੋ ਗਿਆ।[੫]

ਮਨੁੱਖਤਾ ਦੇ ਇਤਿਹਾਸ ਵਿਚ ਬਾਦਸ਼ਾਹ ਨੂੰ ਦੇਵਤੇ ਜਾਂ ਰੱਬ ਦੇ ਰੂਪ ਵਿਚ ਵੇਖਣ ਦੀਆਂ ਅਨੇਕਾਂ ਉਦਾਹਰਨਾਂ ਮਿਲਦੀਆਂ ਹਨ। ਜੇਕਰ ਕੋਈ ਹੁਕਮਰਾਨ ਆਪਣੀ ਪਰਜਾ ਦੇ ਦਿਲਾਂ 'ਤੇ ਰਾਜ ਕਰ ਰਿਹਾ ਹੋਵੇ, ਤਾਂ ਉਪਰੋਕਤ ਤੱਥ ਦਾ ਤਰਕਸੰਗਤ ਜਾਪਣਾ ਕੁਦਰਤੀ ਹੈ ਪਰੰਤੂ ਕਈ ਵਾਰ ਹੁਕਮਰਾਨਾਂ ਦਾ ਦ੍ਰਿਸ਼ਟੀਕੋਣ ਕੱਟੜਵਾਦੀ

ਨੀਤੀਆਂ ਉੱਪਰ ਆਧਾਰਿਤ ਹੁੰਦਾ ਹੈ। ਕੁਝ ਖਾਸ ਵਰਗ ਬਾਦਸ਼ਾਹ ਦੀ ਇਸ ਨੀਤੀ ਨੂੰ ਧਰਮਪ੍ਰਸਤੀ ਦੇ ਨਾਮ ਹੇਠ ਬਹੁਤ ਸਲਾਹੁੰਦਾ ਹੈ। ਔਰੰਗਜ਼ੇਬ ਦੀ ਹਕੂਮਤ ਵੀ ਇਸ ਕੱਟੜਵਾਦੀ ਨਿਯਮਾਂ ਉੱਪਰ ਆਧਾਰਿਤ ਸੀ। ਉਸ ਦੀ ਤਾਰੀਫ਼ ਵਿਚ ਕਈ ਉਸ ਨੂੰ ਤਲਵਾਰ ਦਾ ਧਨੀ, ਫੁਰਤੀਲਾ, ਚੰਗਾ ਘੋੜ ਸਵਾਰ, ਸ਼੍ਰੇਸਠ ਜ਼ਮੀਰ ਵਾਲਾ, ਸੁੰਦਰ ਸਰੂਪ ਵਾਲਾ ਕਹਿੰਦੇ ਸਨ।[੮] ਉਸ ਦੀ ਹਕੂਮਤ ਦੇ ਕੱਟੜ ਮੌਲਾਣੇ ਉਸ ਨੂੰ ਸੱਚਾ ਮੁਸਲਿਮ ਕਹਿੰਦੇ ਹੋਏ ਫਰਿਸ਼ਤਿਆਂ ਦੀ ਤਰ੍ਹਾਂ ਉਸ ਦਾ ਜਸ ਗਾਇਨ ਕਰਦੇ ਸਨ।[੯] ਪਰ ਉਸ ਦੀ ਜ਼ਿੰਦਗੀ ਦਾ ਇਹ ਪਹਿਲਾ ਅਜਿਹਾ ਦਸਤਾਵੇਜ਼ ਸੀ ਜਿਸ ਵਿਚ ਉਸ ਦੇ ਅਸਲ ਕਿਰਦਾਰ ਦੀ ਤਸਵੀਰ ਅੱਖਰਾਂ ਨਾਲ ਉਕਰੀ ਹੋਈ ਸੀ। ਇਸ ਜਿੱਤਨਾਮੇ ਨੇ ਔਰੰਗਜ਼ੇਬ ਦੀ ਜ਼ਮੀਰ ਨੂੰ ਨੰਗਾ ਕਰ ਉਸ ਦੇ ਧਰਮੀ ਹੋਣ ਦਾ ਅਭਿਮਾਨ ਤੋੜਿਆ।[੧੦] ਆਪਣੇ ਆਪ ਨੂੰ ਸੱਚਾ ਮੁਸਲਿਮ ਕਹਿਣ ਵਾਲਾ ਕਾਫ਼ਰਾਂ ਦੀ ਕਤਾਰ ਵਿਚ ਖੜ੍ਹਾ ਕਰ ਦਿੱਤਾ। ਇਕ ਅਜਿਹਾ ਕਾਫ਼ਰ ਜਿਸ ਨੂੰ ਨਾ ਮੁਹੰਮਦ 'ਤੇ ਯਕੀਨ ਸੀ, ਨਾ ਕੁਰਾਨ 'ਤੇ।[੧੧]

ਇਨਸਾਫ਼ ਦੀ ਜ਼ਿੰਮੇਵਾਰੀ ਬਾਦਸ਼ਾਹਤ ਦਾ ਅਹਿਮ ਫਰਜ਼ ਹੈ। ਇਕ ਪਾਸੇ ਇਤਿਹਾਸ ਵਿਚ ਇਹ ਫਰਜ਼ ਜ਼ਿਆਦਾਤਰ ਪੱਖਪਾਤੀ ਰਵੱਈਏ ਨਾਲ ਲਾਗੂ ਹੋਇਆ ਨਜ਼ਰ ਆਉਂਦਾ ਹੈ ਅਤੇ ਦੂਸਰੇ ਪਾਸੇ ਬਾਦਸ਼ਾਹ ਆਪਣੇ ਕਰਮਾਂ ਨੂੰ ਇਨਸਾਫ ਦੀ ਕਸਵੱਟੀ ਨਾਲ ਪਰਖਦਾ ਬਹੁਤ ਘੱਟ ਵਿਖਾਈ ਦਿੰਦਾ ਹੈ। ਬਾਦਸ਼ਾਹਤ ਦੀ ਸਿਰਮੌਰਤਾ ਦਾ ਅਭਿਮਾਨ ਉਸ ਨੂੰ ਹਰ ਘੇਰੇ ਤੋਂ ਮੁਕਤ ਕਰਦਾ ਹੈ। ਮਨੁੱਖਤਾ ਦੇ ਇਤਿਹਾਸ ਵਿਚ ਇਸ ਅਭਿਮਾਨ ਕਾਰਨ ਹੀ ਪਰਜਾ ਉੱਪਰ ਬਹੁਤ ਜ਼ੁਲਮ ਅਤੇ ਅੱਤਿਆਚਾਰ ਹੋਏ ਹਨ। ਇਸ ਤੱਥ ਪਿੱਛੇ ਅਹਿਮ ਕਾਰਨ ਇਹ ਭਾਸਦਾ ਹੈ ਕਿ ਜ਼ਿਆਦਾਤਰ ਬਾਦਸ਼ਾਹ ਆਪਣੇ ਤੋਂ ਉੱਪਰਲੀ ਕਿਸੇ ਦੈਵੀ ਸਿਰਮੌਰਤਾ ਦੇ ਡਰ ਨੂੰ ਮੰਨਣ ਤੋਂ ਇਨਕਾਰੀ ਰਹੇ ਹਨ। ਜੇ ਕਿਧਰੇ ਉਨ੍ਹਾਂ ਇਸ ਸਿਰਮੌਰਤਾ ਨੂੰ ਮੰਨਿਆ ਵੀ ਤਾਂ, ਦਿਆਲੂ ਅਤੇ ਕ੍ਰਿਪਾਲੂ ਰੂਪਾਂ 'ਚ ਪਰ ਜ਼ਫ਼ਰਨਾਮੇ ਵਿਚ ਪਰਮਤਾਮਾ ਦੇ ਦਿਆਲੂ, ਕ੍ਰਿਪਾਲੂ ਸੁਭਾਅ ਦੇ ਨਾਲ-ਨਾਲ ਉਸ ਲਈ ਗਦੀਮੁਲ ਗੁਦਾਜ਼[੧੨] (ਦੁਸ਼ਟਾਂ ਨੂੰ ਸੰਘਾਰਨ ਵਾਲਾ) ਅਤੇ ਗਾਫ਼ਲ ਸ਼ਿਕੰਨ[੧੩] (ਅਧਰਮੀਆਂ ਨੂੰ ਖਤਮ ਕਰਨ ਵਾਲਾ) ਸ਼ਬਦਾਂ ਦੀ ਵਰਤੋਂ ਵੀ ਕੀਤੀ ਗਈ ਹੈ। ਇਨ੍ਹਾਂ ਸ਼ਬਦਾਂ ਰਾਹੀਂ ਗੁਰੂ ਜੀ ਔਰੰਗਜ਼ੇਬ ਨੂੰ ਪਰਮਾਤਮਾ ਦੇ ਇਸ (ਦੁਸ਼ਟ ਸੰਘਾਰਨ ਵਾਲੇ) ਬਿਰਧ ਤੋਂ ਵੀ ਜਾਣੂ ਕਰਵਾਉਂਦੇ ਹਨ। ਇਸ ਦੇ ਨਾਲ-ਨਾਲ ਬਾਰ-ਬਾਰ ਉਸ ਨੂੰ ਗਾਫ਼ਲ[੧੪] ਨਾ ਬਣਨ ਦੀ ਨਸੀਹਤ ਵੀ ਦਿੰਦੇ ਹਨ।

ਜ਼ਫ਼ਰਨਾਮਾ ਇਸ ਤੱਥ ਦਾ ਵੀ ਗਵਾਹ ਹੈ ਕਿ ਮੁਗ਼ਲਾਂ ਦੁਆਰਾ ਕੀਤੇ ਖਾਤਮੇ[੧੫] ਵੀ ਗੁਰੂ ਜੀ ਦੇ ਹੌਂਸਲੇ ਨੂੰ ਖਤਮ ਨਾ ਕਰ ਪਾਏ।[੧੬] ਉਨ੍ਹਾਂ ਅੰਦਰ ਧਰਮ ਯੁੱਧ ਲੜਣ ਦੀ ਲਾਟ ਅਜੇ ਵੀ ਪੂਰੀ ਤਰ੍ਹਾਂ ਮੱਚ ਰਹੀ ਸੀ। ਜਿੱਤਨਾਮੇ ਵਿਚ ਗੁਰੂ ਜੀ ਲਿਖਦੇ ਹਨ; ਹੇ ਔਰੰਗਜ਼ੇਬ! ਤੂੰ ਉਨ੍ਹਾਂ ਲੋਕਾਂ ਉੱਪਰ ਜ਼ੁਲਮ ਕਰ ਰਿਹਾ ਹੈਂ ਜਿਨ੍ਹਾਂ ਦੀ ਹਾਲਤ ਬੁੱਝੀ

ਹੋਈ ਚੰਗਿਆੜੀ (ਮਜ਼ਲੂਮਾਂ) ਦੀ ਤਰ੍ਹਾਂ ਹੈ। ਤੂੰ ਨਿਤਾਣਿਆਂ ਉੱਪਰ ਕਹਿਰ ਢਾ ਕੇ ਕਿਹੜੀ ਮਰਦਾਨਗੀ ਦਾ ਸਬੂਤ ਦੇ ਰਿਹਾ ਹੈਂ? ਤੇਰਾ ਇਹ ਕਰਮ ਮੇਰੇ ਮਨ ਵਿਚ ਜ਼ੁਲਮ ਵਿਰੁੱਧ ਲੜਣ ਵਾਲੀ ਅਗਨੀ ਨੂੰ ਹੋਰ ਪ੍ਰਚੰਡ ਕਰ ਰਿਹਾ ਹੈ।[੧੭]

ਜ਼ਫ਼ਰਨਾਮੇ ਦਾ ਮਨੋਰਥ ਔਰੰਗਜ਼ੇਬ ਦੇ ਅਸਲ ਕਿਰਦਾਰ ਨੂੰ ਨੰਗਾ ਕਰਨ ਤਕ ਹੀ ਸੀਮਤ ਨਹੀਂ ਸੀ। ਇਹ ਤਾਂ ਅਜਿਹਾ ਨਸੀਹਤਨਾਮਾ ਸੀ ਜਿਹੜਾ ਜ਼ਾਲਮ ਬਾਦਸ਼ਾਹ ਨੂੰ ਦਰਿੰਦਗੀ ਨਾਲੋਂ ਦਇਆਲਤਾ ਦੇ ਆਧਾਰ 'ਤੇ ਹਕੂਮਤ ਕਰਨ ਦੀ ਸੇਧ ਦਿੰਦਾ ਹੈ।[੧੮] ਸਲਤਨਤ ਉੱਪਰ ਜ਼ਬਰ ਨਾਲੋਂ ਸਬਰ ਨਾਲ ਰਾਜ ਕੀਤਾ ਜਾਵੇ। ਉਸ ਨੂੰ ਦੁਖੀ ਕਰਨ ਦੀ ਬਜਾਇ ਬਾਦਸ਼ਾਹ ਪਰਜਾ ਦੇ ਦੁਖ ਦਾ ਭਾਈਵਾਲ ਬਣੇ।[੧੯] ਇਹ ਜਿੱਤਨਾਮਾ ਤਾਂ ਤਲਵਾਰ ਦੀ ਥਾਂ ਪਿਆਰ ਨਾਲ ਕੀਤੀ ਜਾਣ ਵਾਲੀ ਹਕੂਮਤ ਦਾ ਮੁਦੱਈ ਹੈ।[੨੦]

ਇਕ ਸਿਦਕਵਾਨ ਦਾ ਭਰੋਸਾ ਹੋਰ ਦ੍ਰਿੜ੍ਹ ਹੋ ਜਾਂਦਾ ਹੈ ਜਦੋਂ ਉਹ ਜ਼ਫ਼ਰਨਾਮੇ ਦੀਆਂ ਇਨ੍ਹਾਂ ਸਤਰਾਂ ਵਿੱਚੋਂ ਗੁਜ਼ਰਦਾ ਹੈ।

*ਚਿਹ ਦੁਸ਼ਮਨ ਕਿਜ਼ਾ ਹੀਲਹਸਾਜ਼ੀ ਕੁਨਦ॥*
*ਅਗਰ ਰਹਨੁਮਾ ਬਰ ਵੈ ਰਾਜ਼ੀ ਸ਼ਵਦ॥੧੦੩॥*
*ਅਗਰ ਬਰ ਯਕ ਆਯਦ ਦਹੋ ਦਹ ਹਜ਼ਾਰ॥*
*ਨਿਗਾਹਬਾਨ ਊ ਰਾ ਸ਼ਵਦ ਕਿਰਦਗਾਰ॥੧੦੪॥*[੨੧]

ਪਰਮਾਤਮਾ ਦੀ ਨਜ਼ਰ ਜਿਸ ਉੱਪਰ ਹੋਵੇ ਦੁਸ਼ਮਣ ਉਸ ਦਾ ਕੁਝ ਨਹੀਂ ਵਿਗਾੜ ਸਕਦਾ। ਮਾਰਨਾ ਤਾਂ ਬਹੁਤ ਦੂਰ ਦੀ ਗੱਲ ਉਸ ਨੂੰ ਵੈਰੀ ਪੋਹ ਵੀ ਨਹੀਂ ਸਕਦਾ।

ਜ਼ਫ਼ਰਨਾਮਾ ਦੁਨੀ ਅਤੇ ਦੀਨ ਦੇ ਪਾਤਸ਼ਾਹ ਦੀ ਓਟ ਵਿਚਲੇ ਅੰਤਰ ਦੀ ਲਾਸਾਨੀ ਕ੍ਰਿਤੀ ਹੈ। ਜਿੱਥੇ ਦੁਨਿਆਵੀ ਬਾਦਸ਼ਾਹ ਦੀ ਟੇਕ ਧਨ-ਦੌਲਤ, ਮੁਲਕ ਅਤੇ ਮਾਲ ਉੱਪਰ ਹੁੰਦੀ ਹੈ। ਉੱਥੇ ਦੀਨ ਦਾ ਪਾਤਸ਼ਾਹ ਅਕਾਲ ਪੁਰਖ ਦੀ ਰਜ਼ਾ, ਓਟ ਅਤੇ ਭਰੋਸੇ ਉੱਪਰ ਆਸ਼ਰਿਤ ਹੁੰਦਾ ਹੈ।[੨੨] ਇਕ ਹੰਕਾਰ ਅਤੇ ਦੂਸਰਾ ਹੁਕਮ (ਰੱਬੀ) ਦੇ ਅਧੀਨ ਹੁੰਦਾ ਹੈ।

**ਹਵਾਲੇ ਤੇ ਟਿੱਪਣੀਆਂ**

੧. *ਕਮਾਲਿ ਕਰਾਮਾਤ ਕਾਯਮ ਕਰੀਮ॥ ਰਜ਼ਾ ਬਖ਼ਸ਼ੋ ਰਾਜ਼ਿਕ ਰਹਾਕੋ ਰਹੀਮ॥* ਪਰਮਾਤਮਾ ਕਰਾਮਾਤ ਵਿਚ ਪੂਰਨ, ਅਚਲ, ਕ੍ਰਿਪਾਲੂ, ਖ਼ੁਸ਼ੀਆਂ ਬਖ਼ਸ਼ਣ ਵਾਲਾ, ਖਿਮਾ ਕਰਨ ਵਾਲਾ ਮੁਕਤੀਦਾਤਾ ਅਤੇ ਮਿਹਰਾਂ ਕਰਨ ਵਾਲਾ ਹੈ।

੨. *ਹਰਾਂ ਕਸ ਕਿ ਈਮਾਂ ਪਰਸਤੀ ਕੁੱਨਦ॥ ਨ ਪੈਮਾਂ ਖ਼ੁਦਸ ਪੇਸ਼ੋ ਪਸਤੀ ਕੁਨੱਦ॥੪੭॥*
ਭਾਵ ਈਮਾਨ ਵਾਲਾ ਇਨਸਾਨ ਆਪਣੇ ਇਕਰਾਰ ਦੀ ਪਾਲਣਾ ਕਰਦਾ ਹੈ। ਪਰ ਜਿਵੇਂ ਅਸੀਂ ਜਾਣਦੇ ਹਾਂ ਕਿ ਔਰੰਗਜ਼ੇਬ ਦੇ ਅਹਿਲਕਾਰਾਂ ਨੇ ਗੁਰੂ ਜੀ ਉਪਰ ਜਿਤ ਪ੍ਰਾਪਤ ਕਰਨ ਲਈ ਹਰ ਵਸੀਲਾ ਵਰਤਿਆ। ਉਨ੍ਹਾਂ ਦਾ ਮਕਸਦ ਵੀ ਉਪਰੋਕਤ ਕਹਾਵਤ ਦੀ ਤਰ੍ਹਾਂ ਜੰਗ ਜਿਤ ਤਕਣ ਹੀ ਸੀਮਤ ਸੀ।

੩. *ਮਰਾ ਏਤੱਬਾਰੇ ਬਰੀਂ ਕਸਮ ਨੇਸਤ॥ ਕਿ ਏਜ਼ਦ ਗਵਾਹ ਅਸਤੁ ਯਜ਼ਦਾਂ ਯਕੇਸਤ॥੧੩॥*
*ਨ ਕਤਰਹ ਮਰਾ ਏਤਬਾਰੇ ਬਰੋਸਤ॥ ਕਿ ਬਖ਼ਸ਼ੀਉ ਦੀਂਵਾਂ ਹਮਹ ਕਿਜ਼ਬਗੋਸਤ॥੧੪॥*

ਕਿ ਹੇ ਔਰੰਗਜ਼ੇਬ! ਮੈਨੂੰ ਤੇਰੀ ਕਸਮ ਉਤੇ ਯਕੀਨ ਨਹੀਂ ਰਿਹਾ। ਤੇਰੇ ਜਰਨੈਲ, ਅਹਿਲਕਾਰ, ਕਰਿੰਦੇ ਸਭ ਝੂਠ ਬੋਲਣ ਵਾਲੇ ਹਨ।

੪. ਅੱਜ ਵੀ ਜਦੋਂ ਕੋਈ ਸਿੱਖ ਕਿਸੇ ਮੁਸਲਿਮ ਉੱਪਰ ਯਕੀਨ ਕਰਨ ਤੋਂ ਸੰਕੋਚ ਕਰਦਾ ਹੈ ਤਾਂ ਉਸ ਦਾ ਕਾਰਨ ਇਤਿਹਾਸ ਵਿਚ ਵਾਪਰੀ ਇਸ ਘਟਨਾ ਦਾ ਡਰ ਹੀ ਹੁੰਦਾ ਹੈ। *ਚਿ ਕਸਮੇ ਕੁਰਾਂ ਮਨ ਕੁਰਮ ਏਤਬਾਰ॥* ਭਾਵ ਹੇ ਔਰੰਗਜ਼ੇਬ! ਮੈਂ ਤੇਰੀ ਕੁਰਾਨ ਦੀ ਕਸਮ ਦਾ ਕੀ ਵਿਸਵਾਸ ਕਰਾਂ।

੫. *ਹਮ ਆਖਿਰ ਗੁਰੇਜ਼ਦ ਬ ਜਾਏ ਮਸਾਫ਼॥ ਬਸੇ ਖ਼ਾਨਹ ਖ਼ੁਰਦੰਦ ਬੇਰੂੰ ਗੁਜ਼ਾਫ਼॥੩੦॥* ਭਾਵ ਰਣ ਭੂਮੀ ਵਿੱਚੋਂ ਉਹ ਪਠਾਣ ਵੀ ਭੱਜ ਗਏ ਜਿਹੜੇ ਬਾਹਰ ਬੈਠੇ ਬਹੁਤ ਸ਼ੇਖ਼ੀਆਂ ਮਾਰ ਰਹੇ ਸਨ ਕਿ *ਆਂ ਖ਼੍ਵਾਜਹ ਮਰਦੂਦ ਜ਼ਿ ਸਾਯਹ ਦੀਵਾਰ॥ ਬ ਮੈਦਾਂ ਨਿਆਮਦ ਬ ਮਰਦਾਨਹ ਵਾਰ॥੩੪॥* ਭਾਵ ਉਹ ਖਵਾਜ਼ਾ (ਜ਼ਫਰਬੇਗ) ਕਾਇਰਾਂ ਵਾਂਗ ਦੀਵਾਰ ਦੇ ਪਿਛੇ ਖੜ੍ਹਾ ਰਿਹਾ। ਉਹ ਤਾਂ ਮੈਦਾਨ ਵਿਚ ਨਿਤਰਨ ਦਾ ਹੌਂਸਲਾ ਤਕ ਨਾ ਕਰ ਪਇਆ।

੬. *ਕਿ ਅਫ਼ਗਨ ਦੀਗਰ ਬਿਆਮਦ ਬ ਜੰਗ॥ ਚੁ ਸੈਲਿ ਰਵਾਂ ਹਮਚੁ ਤੀਰੋ ਤੁਫ਼ੰਗ॥੩੧॥ ਬਸੇ ਹਮਲਹ ਕਰਦੰਦ ਬ ਮਰਦਾਨਗੀ॥ ਹਮ ਅਜ਼ ਹੋਸ਼ਗੀ ਹਮ ਜਿ ਦੇਵਾਨਗੀ॥੩੨॥*

੭. *ਬਸੇ ਹਮਲਹ ਕਰਦਹ ਬਸੇ ਜ਼ਖ਼ਮ ਖ਼ੁਰਦ॥ ਦੋ ਕਸ ਰਾ ਬਜਾਂ ਕੁਸ਼ਤ ਜਾਂ ਹਮ ਸਪੁਰਦ॥੩੩॥*

੮. *ਚਿ ਹੁਸਨੁਲ ਜਮਾਲ ਅਸਤ ਰੌਸ਼ਨ ਜ਼ਮੀਰ॥ ਖ਼ੁਦਾਵੰਦ ਮੁਲਕ ਅਸਤੁ ਸਾਹਿਬਿ ਅਮੀਰ॥੯੦॥*
*ਕਿ ਤਰਤੀਬ ਦਾਨਿਸ ਬਤਦਬੀਰਿ ਤੇਗ॥੯੧॥ . . . ਕਿ ਰੌਸ਼ਨ ਜ਼ਮੀਰ ਅਸਤ ਹੁਸਨੁਲ ਜਮਾਲ . . . ॥੯੨॥*

੯. *ਖ਼ੁਸ਼ਸ ਸ਼ਾਹਿ ਸ਼ਾਹਾਨ 'ਅਉਰੰਗਜ਼ੇਬ'॥ ਕਿ ਚਾਲਾਕ ਦਸਤ ਅਸਤੁ ਚਾਬੁਕ ਰਕੇਬ॥੯੯॥*

੧੦. *ਤੁਰਾ ਮਨ ਨ ਦਾਨਮ ਯਜ਼ਦਾਂ ਸ਼ਨਾਸ॥ ਬਰਾਮਦ ਜ਼ਿ ਤੋ ਕਾਰਹਾ ਪੁਰਖ਼ਰਾਸ਼॥੮੫॥* ਹੇ ਔਰੰਗਜ਼ੇਬ! ਮੈਂ ਜਾਣਦਾ ਹਾਂ ਕਿ ਤੂੰ ਰੱਬ ਨੂੰ ਪਛਾਣਨ ਵਾਲਾ ਨਹੀਂ ਕਿਉਂ ਕਿ ਤੇਰੇ ਤੋਂ ਬਹੁਤ ਦਿਲ ਦੁਖਾਣ ਵਾਲੇ ਕੰਮ ਹੋਏ ਹਨ।

੧੧. *ਨ ਈਮਾਂ ਪਰਸਤੀ ਨ ਅਉਜ਼ਾਇ ਦੀਂ॥ ਨ ਸਾਹਿਬ ਸ਼ਨਾਸੀ ਨ ਮੁਹੰਮਦ ਯਕੀਂ॥੪੬॥*

੧੨. . . . *.ਗਰੀਬੁਲ ਪ੍ਰੱਸਤੋ .ਗਨੀਮੁਲ ਗੁਦਾਜ਼॥੮॥*

੧੩. . . . *ਕਿ ਅੱਜਿਜ਼-ਨਵਾਜ਼ ਅਸਤੋ .ਗਾਫ਼ਿਲ-ਸ਼ਿਕਨ॥੭੩॥*

੧੪. *ਤੂ .ਗਾਫ਼ਿਲ ਮਸ਼ਉ ਮਰਦਿ ਯਜ਼ਦਾਂ-ਹਿਰਾਸ. .*॥੭੦॥ ਅਤੇ *ਤੂ ਗਾਫ਼ਿਲ ਮਸ਼ਉ ਜੀ ਸਿਪੰਜੀ ਸਰਾਇ. .* ॥੧੦੭॥

੧੫. *ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ॥* ...॥੭੮॥ ਕੀ ਹੋਇਆ ਤੂੰ ਮੇਰੇ ਚਾਰ ਪੁੱਤਰ ਮਾਰ ਦਿੱਤੇ ਹਨ।

੧੬. . . *.ਕਿ ਬਾਕੀ ਬਿਮਾਂਦਾ ਸਤ ਪੇਚੀਦਹ ਮਾਰ॥੭੮॥* ਪਰ ਅਜੇ ਕੁੰਡਲੀਆਂ ਨਾਗ ਪਿੱਛੇ ਰਹਿੰਦਾ ਹੈ।

੧੭. *ਚਿਹ ਮਰਦੀ ਕਿ ਅਖ਼ਗਰ ਖ਼ਮੋਸ਼ਾ ਕੁਨੀ॥* ਕਿ ਆਤਸ਼ ਦਮਾਂ ਰਾ ਬ ਦੌਰਾਂ ਕੁਨੀ॥੭੯॥

੧੮. *ਮਜ਼ਨ ਤੇ.ਗ ਬਰ ਖ਼ੂਨਿ ਕਸ ਬੇ ਦਿਰੇ.ਗ॥* ...॥੬੯॥ ਤੂ ਨਿਰਦਈ ਹੋ ਕੇ ਕਿਸੇ ਤੇ ਤਲਵਾਰ ਨਾ ਚਲਾ।

੧੯. *ਤੂ ਗਰ ਜ਼ਬਰ ਅੱਜਿਜ਼ ਖ਼ਰਾਸ਼ੀ ਮਕੁਨ॥*...॥੧੦੯॥

੨੦. *ਬ ਬਾਯਦ ਕਿ ਯਜ਼ਦਾਂ ਪ੍ਰਸਤੀ ਕੁਨੀ॥ ਨ ਗੁਫਤਹ ਕਸਾਂ ਕਸ ਖਰਾਸ਼ੀ ਕੁਨੀ॥੬੫॥* ਤੈਨੂੰ ਚਾਹੀਦਾ ਹੈ ਕਿ ਪਰਮਾਤਮਾ ਨੂੰ ਪਛਾਣ ਅਤੇ ਕਿਸੇ ਦੇ ਕਹੇ ਕਿਸੇ ਨੂੰ ਦੁਖੀ ਨਾ ਕਰ। ਕਿਸੇ ਦੇ ਕਹੇ ਤੋਂ ਭਾਵ ਕੱਟੜ ਮੌਲਾਣਿਆਂ ਦੀਆਂ ਫਿਰਕਾਪ੍ਰਸਤੀ ਵਿਚਾਰਧਾਰਵਾਂ ਦੇ ਅਨੁਸਾਰ, ਉਨ੍ਹਾਂ ਦੇ ਕਹਿਣ 'ਤੇ .ਗੈਰ-ਮੁਸਲਮਾਨਾਂ ਨੂੰ ਦੁਖੀ ਕਰਨਾ।

੨੧. ਦੁਸ਼ਮਣ ਉਸ ਨਾਲ ਕੀ ਬਹਾਨੇਬਾਜ਼ੀ ਕਰ ਸਕਦਾ ਹੈ, ਜਿਸ ਉੱਤੇ ਪਰਮਾਤਮਾ ਰਹਿਮ ਕਰਨ ਵਾਲਾ ਹੋਵੇ। ਜੇਕਰ ਇਕ ਉੱਤੇ ਦਸ ਹਜ਼ਾਰ ਬੰਦਾ ਚੜ੍ਹ ਕੇ ਆ ਜਾਵੇ ਤਾਂ ਪ੍ਰਭੂ ਆਪ ਉਸ ਦੀ ਰਖਵਾਲੀ ਕਰਦਾ ਹੈ।

੨੨. *ਤੁਰਾ ਗਰ ਨਜ਼ਰ ਹਸਤ ਬਰ .ਫਉਜੋ ਜ਼ਰ॥ ਕਿ ਮਾ ਰਾ ਨਿਗਾਹ ਅਸਤ ਯਜ਼ਦਾਂ ਸ਼ੁਕਰ॥੧੦੫॥*
*ਕਿ ਊ ਰਾ .ਗਰੂਰ ਅਸਤ ਬਰ ਮੁਲਕੁ ਮਾਲ॥ ਵ ਮਾ ਰਾ ਪਨਾਹ ਅਸਤੁ ਯਜ਼ਦਾਂ ਅਕਾਲ॥੧੦੬॥*

■

ਗਾਗਰ 'ਚ ਸਾਗਰ-- ੭੦

# ਮਾਘਿ ਮਹੀਨੇ ਰਾਹੀਂ ਗੁਰ ਉਪਦੇਸ਼

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥*
*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥ (ਪੰਨਾ ੧੩੫)*

ਬਾਰਹ ਮਾਹਾ ਅਨੁਸਾਰ ਮਾਘਿ ਦਾ ਮਹੀਨਾ ਗਿਆਰ੍ਹਵਾਂ ਮਹੀਨਾ ਹੈ। ਛੇ ਰੁੱਤਾਂ ਦੀ ਵੰਡ ਅਨੁਸਾਰ 'ਮਾਘਿ ਤੇ ਫਲਗੁਣਿ' ਦੋ-ਦੋ ਮਹੀਨਿਆਂ ਦੇ ਸੰਜੋਗ ਨਾਲ ਸਿਸੀਅਰ ਰੁੱਤ ਦੇ ਮਹੀਨੇ ਭਾਵ ਠੰਢੀ ਰੁੱਤ ਦੇ ਮਹੀਨੇ ਹਨ।

'ਮਹਾਨ ਕੋਸ਼' ਅਨੁਸਾਰ ਮਾਘ-ਮਘਾ ਨਕਤ੍ਰ ਵਾਲੀ ਪੂਰਣਮਾਸ਼ੀ ਦਾ ਮਹੀਨਾ। ਸ੍ਰੀ ਗੁਰੂ ਗ੍ਰੰਥ ਕੋਸ਼ ਅਨੁਸਾਰ (ਸੰਸਕ੍ਰਿਤ ਮਾਘ) ਮਘਾ ਨਛੱਤਰ ਵਾਲੀ ਪੁੰਨਿਆ ਵਾਲਾ ਮਹੀਨਾ ਹੈ। 'ਸੰਖਿਆ ਕੋਸ਼' ਅਨੁਸਾਰ ੨੭ ਨਛੱਤ੍ਰਾਂ 'ਚੋਂ ਦਸਵਾਂ ਨਛੱਤ੍ਰ 'ਮਘਾ' ਹੈ। ਇਸ ਲਈ ਮਘਾ ਨਛੱਤ੍ਰ ਤੋਂ ਹੀ ਮਾਘ ਸ਼ਬਦ ਹੋਂਦ ਵਿਚ ਆਇਆ। 'ਸਮ ਅਰਥ ਕੋਸ਼' ਵਿਚ ਇਸ ਦੇ ਸਮਾਨਅਰਥੀ ਸ਼ਬਦ ਤਪਸ, ਤਪਾ, ਮਹ, ਮਕਰ, ਮਾਹ ਆਦਿ ਹਨ। 'ਪੰਜਾਬੀ ਲੋਕਧਾਰਾ ਵਿਸ਼ਵ ਕੋਸ਼' ਵਿਚ ਲਿਖਿਆ ਹੈ ਕਿ ਮਾਘ ਮਹੀਨੇ ਨੂੰ ਧਨੀ ਪੋਠੋਹਾਰ ਵਿਚ 'ਮਾਂਹ' ਕਹਿੰਦੇ ਹਨ ਤੇ ਇਸ ਮਹੀਨੇ ਸੂਰਜ ਦਾ ਮਕਰ ਰਾਸ਼ੀ ਵਿਚ ਪੈਰ ਪਾਉਣ ਕਰਕੇ, ਇਸ ਨੂੰ 'ਮਕਰ' ਵੀ ਕਿਹਾ ਜਾਂਦਾ ਹੈ।

ਭਾਰਤੀ ਸੱਭਿਆਚਾਰ ਵਿਚ ਕੋਈ ਮਤ ਇਸ ਮਹੀਨੇ ਨੂੰ ਸਭ ਮਹੀਨਿਆਂ ਤੋਂ ਸ਼ੁੱਭ ਮੰਨਦਾ ਹੈ ਤੇ ਇਸ ਮਹੀਨੇ ਇਸ਼ਨਾਨ ਦਾ ਮਹਾਤਮ ਮੰਨਿਆ ਗਿਆ ਹੈ। ਇਸ ਮਹੀਨੇ ਦੀ ਪੂਰਵ ਸੰਧਿਆ 'ਤੇ ਲੋਹੜੀ ਅਤੇ ਸ਼ੁਰੂਆਤ ਦਾ ਦਿਨ ਮਾਘੀ ਹੈ, ਭਾਵ ਮਾਘ ਦੀ ਸੰਗਰਾਂਦ। ਪੁਰਾਤਨ ਵਿਚਾਰ ਹਨ ਕਿ ਕੁਝ ਲੋਕ ਇਸ ਮਹੀਨੇ ਤਿ਼ਲਾਂ ਦੇ ਪਾਣੀ ਦਾ ਇਸ਼ਨਾਨ, ਤਿ਼ਲਾਂ ਦਾ ਵਟਣਾ, ਤਿ਼ਲਾਂ ਦਾ ਤੇਲ ਮਲਣਾ, ਤਿ਼ਲ ਖਾਣੇ ਜਾਂ ਦਾਨ ਕਰਨੇ ਸ਼ੁਭ ਮੰਨਦੇ ਸਨ। ਇਹ ਲੋਕ ਵਿਚਾਰ ਸੀ ਕਿ ਇਸ ਤਿ਼ਲ ਫੁੱਲ ਦੇ ਮਹੀਨੇ ਕੀਤਾ ਪੁੰਨ ਦਾਨ ਪਾਪਾਂ ਨੂੰ ਤਿ਼ਲ ਤਿ਼ਲ ਕਰ ਕੇ ਕੱਟਦਾ ਹੈ। ਉਂਜ ਇਹ ਮਹੀਨਾ ਠੰਢਾ ਹੋਣ ਕਰਕੇ ਇਸ ਮਹੀਨੇ-ਤਿ਼ਲ ਗਰਮ ਹੋਣ ਕਰਕੇ ਵੱਧ ਤੋਂ ਵੱਧ ਵਰਤੋਂ ਹੁੰਦੀ ਰਹੀ ਹੈ। ਤਿ਼ਲਾਂ ਦੀ ਛੇ ਪ੍ਰਕਾਰ ਦੀ ਵਰਤੋਂ ਸਦਕਾ 'ਛਟਤਿ਼ਲਾ' ਵੀ ਕਿਹਾ ਹੈ। ਇਸ ਮਹੀਨੇ ਹਨ੍ਹੇਰੇ ਪੱਖ ਦੀ ਇਕਾਦਸ਼ੀ ਦੇ ਵਰਤ ਨੂੰ ਛਟਤਿ਼ਲਾ ਵਰਤ ਕਹਿੰਦੇ ਹਨ ਤੇ ਭਾਵਨਾ ਹੈ ਕਿ ਦੋ ਜਹਾਨਾਂ ਦੇ ਸੁਖ ਮਿਲਦੇ ਹਨ। ਇਸ ਵਿਚ ਤਿ਼ਲਾਂ ਦਾ ਵਟਣਾ, ਤਿ਼ਲ ਪਾਣੀ ਪਾ ਕੇ ਇਸ਼ਨਾਨ, ਤਿ਼ਲ ਪਾਣੀ 'ਚ ਮਿਲਾ ਕੇ ਪੀਣਾ, ਤਿ਼ਲਾਂ ਦਾ ਹਵਨ, ਤਿ਼ਲ ਦਾਨ ਕਰ ਕੇ ਅਤੇ ਤਿ਼ਲਾਂ ਦੇ ਬਣੇ ਪਦਾਰਥ ਖਾਧੇ ਜਾਂਦੇ ਹਨ। ਇਸੇ ਮਹੀਨੇ ਚਾਨਣੇ ਪੱਖ ਦੀ ਇਕਾਦਸ਼ੀ ਦੇ ਵਰਤ ਨੂੰ ਹਰੀਵਲਭਾ ਇਕਾਦਸ਼ੀ ਵਰਤ ਸਵਰਗ

**੧/੧੬੦, ਪ੍ਰਤਾਪ ਐਵੀਨਿਊ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੫੯-੮੫੫੫੯*

ਪ੍ਰਾਪਤੀ ਲਈ ਰੱਖਣ ਦਾ ਭਰਮ ਹੈ। ਗੁਰਮਤਿ ਨੇ ਅਜਿਹੇ ਵਿਚਾਰਾਂ ਨੂੰ ਕਿਧਰੇ ਮਾਨਤਾ ਨਹੀਂ ਦਿੱਤੀ। ਪੁਰਾਤਨ ਸਮੇਂ ਤੋਂ ਮਾਘ ਦੇ ਪੂਰੇ ਮਹੀਨੇ ਇਸ਼ਨਾਨ ਕਰਨਾ ਪੁੰਨ ਕਰਮ ਮੰਨਿਆ ਜਾਂਦਾ ਸੀ, ਜੇਕਰ ਪੂਰਾ ਮਹੀਨਾ ਨਾ ਹੋਵੇ ਤਾਂ ਇਕ ਮਾਘ ਤੋਂ ਪੂਰਨਮਾਸ਼ੀ ਤਕ ਇਸ਼ਨਾਨ ਕਰਨ ਦਾ ਵੀ ਪੁੰਨ ਮੰਨ ਲਿਆ ਗਿਆ। ਸਨਾਤਨ ਮਤ ਵਿਚ ਇਸ ਮਹੀਨੇ ਗੰਗਾ ਇਸ਼ਨਾਨ ਦਾ ਮਹਾਤਮ ਦੱਸਿਆ ਗਿਆ ਜਾਂ ਕਿਸੇ ਦਰਿਆ, ਸਰੋਵਰ ਦੇ ਇਸ਼ਨਾਨ ਨੂੰ ਚੰਗਾ ਕਰਮ ਮੰਨਿਆ ਗਿਆ ਹੈ। (ਵੈਸੇ ਪੋਹ ਮਹੀਨੇ ਦੀ ਅੱਤ ਸਰਦੀ ਤੋਂ ਬਾਅਦ ਮਾਘ ਮਹੀਨੇ ਦੇ ਬਦਲਾਓ ਨਾਲ ਇਹ ਸਾਰੇ ਵਿਚਾਰ ਜੁੜੇ ਹੋਏ ਹਨ।)

ਦੂਜੇ ਪਾਸੇ ਸਿੱਖ ਸੱਭਿਆਚਾਰ ਦੀਆਂ ਆਪਣੀਆਂ ਮੰਨਤਾਂ-ਮੰਨਾਉਤਾਂ ਹਨ। ਸਤਿਗੁਰਾਂ ਨੇ ਦਸ ਜਾਮੇ ਧਾਰ ਕੇ ਜੋ ਬਖ਼ਸ਼ਿਸ਼ਾਂ ਕੀਤੀਆਂ, ਸਿੱਖ ਸਮਾਜ ਨੇ ਉਸ ਅਨੁਸਾਰ ਜੀਵਨ ਮਰਯਾਦਾ ਨਿਭਾਉਣੀ ਹੈ। ਨਿਰਮਲ ਪੰਥ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਾਘ ਮਹੀਨੇ ਪ੍ਰਥਾਇ ਇਉਂ ਉਪਦੇਸ਼ ਬਖਸ਼ਿਸ਼ ਕੀਤਾ ਹੈ ਕਿ ਸਮਾਜ ਨੇ ਤਨ ਦੇ ਇਸ਼ਨਾਨ ਦਾ ਤਾਂ ਵੱਡਾ ਮਹਾਤਮ ਮੰਨ ਲਿਆ ਪਰ ਸੋਚ ਬਦਲਣ ਲਈ ਮਨ ਦਾ ਇਸ਼ਨਾਨ ਕਿਵੇਂ ਹੋਵੇ? ਕਿਉਂਕਿ ਤਨ-ਮਨ ਦੋਹਾਂ ਦੀ ਬਲਵਾਨਤਾ ਦਾ ਨਾਉਂ ਸੰਪੂਰਨ ਸ਼ਖ਼ਸੀਅਤ ਤੇ ਜੀਵਨ-ਲਕਸ਼ ਦੀ ਪ੍ਰਾਪਤੀ ਹੈ। ਬਾਰਹ ਮਾਹਾ ਤੁਖਾਰੀ ਦਾ ਫੁਰਮਾਨ ਹੈ:

*ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ॥*
*ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ॥* *(ਪੰਨਾ ੧੧੦੯)*

ਭਾਵ ਕਿ ਮਾਘ ਦੇ ਮਹੀਨੇ ਜਿਸ ਜੀਵ ਨੇ ਆਪਣੇ ਹਿਰਦੇ ਵਿਚ ਹੀ ਤੀਰਥ ਪਹਿਚਾਣ ਲਿਆ, ਉਸ ਦੀ ਜਿੰਦ ਪੁਨੀਤ (ਪਵਿੱਤਰ) ਹੋ ਜਾਂਦੀ ਹੈ। ਇਸ ਤਰ੍ਹਾਂ ਉਸ ਨੂੰ ਅਡੋਲ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਜੋ ਪ੍ਰਭੂ ਦੇ ਗੁਣ ਹਿਰਦੇ ਵਿਚ ਵਸਾ ਕੇ ਚਰਨਾਂ ਵਿਚ ਲੀਨ ਹੁੰਦਾ ਹੈ।

*ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ॥*
*ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ॥* *(ਪੰਨਾ ੧੧੦੯)*

ਹੇ ਸੋਹਣੇ ਪ੍ਰਭੂ! ਤੇਰੇ ਗੁਣਾਂ ਨੂੰ ਆਪਣੇ ਹਿਰਦੇ 'ਚ ਵਸਾ ਕੇ, ਸਿਫ਼ਤ ਸਾਲਾਹ ਕਰਦਿਆਂ ਤੈਨੂੰ ਚੰਗਾ ਲੱਗ ਜਾਵਾਂ ਤਾਂ ਇਹ ਤੀਰਥ ਇਸ਼ਨਾਨ ਹੀ ਹੈ। ਤੇਰੇ ਨਾਮ ਵਿਚ ਲੀਣ ਹੋਣਾ ਹੀ ਗੰਗਾ, ਜਮਨਾ, ਸਰਸਵਤੀ ਨਦੀਆਂ ਦਾ ਮੇਲ ਤ੍ਰਿਬੇਣੀ ਹੈ ਤੇ ਮੈਂ ਉੱਥੇ ਹੀ ਸੱਤ ਸਮੁੰਦਰ ਸਮਾਏ ਮੰਨਦਾ ਹਾਂ।

*ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ॥*
*ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ॥* *(ਪੰਨਾ ੧੧੦੯)*

ਜਿਸ ਜੀਵ ਨੇ ਹਰ ਯੁੱਗ ਵਿਚ ਇਕ ਪ੍ਰਭੂ ਨਾਲ ਸਾਂਝ ਪਾ ਲਈ, ਉਸ ਨੇ ਸਮਝੋ ਸਾਰੇ ਪੁੰਨ ਦਾਨ ਤੇ ਪੂਜਾ ਕਰਮ ਕਰ ਲਏ, ਹੇ ਨਾਨਕ! ਜਿਸ ਨੇ ਮਾਘ ਦੇ ਮਹੀਨੇ ਪ੍ਰਭੂ ਸਿਮਰ ਕੇ ਨਾਮ ਰਸ ਪੀ ਲਿਆ, ਉਸ ਨੇ ਮਾਨੋ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ

ਲਿਆ।

ਸਭ ਤੋਂ ਉਚੇਚ ਕਥਨ ਕਿ ਨਾਨਕ ਨਿਰਮਲ ਪੰਥ ਦੀ ਫ਼ਿਲਾਸਫ਼ੀ ਤੇ ਜੀਵਨ-ਜਾਚ ਦਾ ਆਪਣਾ ਨਿਆਰਾ ਵਜੂਦ ਹੈ। ਸਿੱਖ ਸਮਾਜ ਆਪਣੇ ਸਤਿਗੁਰਾਂ ਦੇ ਬਚਨਾਂ ਦੀ ਪਾਲਣਾ ਕਰੇ। ਮਾਘ ਮਹੀਨੇ ਪ੍ਰਥਾਇ ਪੰਚਮ ਪਾਤਸ਼ਾਹ ਜੀ ਦਾ ਉਪਦੇਸ਼ ਜੋ ਮਹੀਨੇ ਅਤੇ ਰੁੱਤ ਪਰਿਵਰਤਨ ਅਨੁਸਾਰ ਬਖ਼ਸ਼ਿਸ਼ ਰੂਪ ਹੈ, ਇਹ ਸਾਡੇ ਲਈ ਜੀਵਨ ਜਾਚ ਦਾ ਆਧਾਰ ਹੈ। ਇਸ ਲੇਖ ਦੇ ਸ਼ੁਰੂ ਵਿਚ 'ਬਾਰਹ ਮਾਹਾ ਮਾਝ ਮਹਲਾ ੫' ਤੋਂ ਉਪਦੇਸ਼ ਇਉਂ ਮਿਲਦਾ ਹੈ:

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥*
*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥ (ਪੰਨਾ ੧੩੫)*

ਭਾਵ ਲੋਕ ਮਾਘੀ ਵਾਲੇ ਦਿਨ ਤੀਰਥਾਂ ਦੇ ਇਸ਼ਨਾਨ ਨੂੰ ਪੁੰਨ ਕਰਮ ਸਮਝਦੇ ਹਨ ਪਰ ਹੇ ਭਾਈ! ਤੂੰ ਮਾਘ ਦੇ ਮਹੀਨੇ ਗੁਰਮੁਖਾਂ ਦੀ ਸੰਗਤ ਵਿਚ ਬੈਠ ਕੇ ਨਿਮਰਤਾ ਨਾਲ ਚਰਨ ਧੂੜ 'ਚ ਇਸ਼ਨਾਨ ਕਰ। ਗੁਰਮੁਖਾਂ ਦੀ ਸੰਗਤ ਵਿਚ ਪ੍ਰਭੂ ਨਾਮ ਜਪ, ਸੁਣ ਤੇ ਹੋਰਨਾਂ ਨੂੰ ਵੀ ਨਾਮ ਦੀ ਦਾਤ ਵੰਡ, ਮਾਘ ਮਹੀਨੇ ਇਹ ਪੁੰਨ ਕਰਮ ਸਭ ਤੋਂ ਉੱਤਮ ਹੈ।

*ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥*
*ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥ (ਪੰਨਾ ੧੩੫)*

ਇਸ ਤਰ੍ਹਾਂ ਅਨੇਕਾਂ ਜਨਮਾਂ ਦੇ ਕੀਤੇ ਕਰਮਾਂ ਤੋਂ ਪੈਦਾ ਹੋਈ ਵਿਕਾਰਾਂ ਦੀ ਮੈਲ ਮਨ ਤੋਂ ਲਹਿ ਜਾਏਗੀ ਤੇ ਸੋਚਾਂ ਵਿੱਚੋਂ ਹਉਮੈਂ ਗੁਮਾਨ ਖਤਮ ਹੋ ਜਾਏਗਾ। ਨਾਮ ਦੀ ਬਰਕਤ ਨਾਲ ਮਨੁੱਖ ਕਾਮ, ਕ੍ਰੋਧ ਵਿਚ ਨਹੀਂ ਫਸਦਾ ਤੇ ਲੋਭ ਰੂਪੀ ਕੁੱਤਾ (ਸੁਆਨ) ਵੀ ਬਿਨਸ ਜਾਂਦਾ ਭਾਵ ਮੁੱਕ ਜਾਂਦਾ ਹੈ।

*ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥*
*ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥ (ਪੰਨਾ ੧੩੬)*

ਮਨੁੱਖ ਸੱਚੇ ਰਸਤੇ ਉੱਪਰ ਚੱਲੇ ਤਾਂ ਦੁਨੀਆ ਸ਼ੋਭਾ ਕਰਦੀ ਹੈ। ਇਹ ਅਠਾਹਰ ਤੀਰਥਾਂ ਦਾ ਇਸ਼ਨਾਨ ਤੇ ਮਾਘ ਦੇ ਮਹੀਨੇ ਕੀਤੇ ਸਾਰੇ ਦਾਨ-ਪੁੰਨ, ਜੀਵਾਂ ਉੱਤੇ ਦਇਆ ਕਰਨੀ ਆਦਿ ਧਾਰਮਿਕ ਕਰਮ ਜੋ ਪ੍ਰਮਾਣਿਤ ਮੰਨੇ ਗਏ ਹਨ। ਇਹ ਸਭ ਪ੍ਰਭੂ ਸਿਮਰਨ ਵਿਚ ਆ ਜਾਂਦੇ ਹਨ।

*ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥*
*ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥*
*ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ॥ (ਪੰਨਾ ੧੩੬)*

ਉਹ ਪ੍ਰਭੂ ਕਿਰਪਾ ਕਰਕੇ ਜਿਸ ਜੀਵ ਨੂੰ ਸਿਮਰਨ ਦੀ ਦਾਤ ਬਖਸ਼ਦਾ, ਉਹੀ ਜੀਵਨ ਮਨੋਰਥ ਦੀ ਸੋਝੀ ਪਾ ਕੇ ਸਿਆਣਾ ਹੋ ਜਾਂਦਾ ਹੈ। ਹੇ ਨਾਨਕ! ਜਿਨ੍ਹਾਂ ਨੂੰ ਪ੍ਰਭੂ ਮਿਲ ਗਿਆ, ਮੈਂ ਉਨ੍ਹਾਂ ਤੋਂ ਵਾਰੇ ਜਾਂਦਾ ਹਾਂ। ਮਾਘ ਦੇ ਮਹੀਨੇ ਉਹੀ ਮਨੁੱਖ ਸੁੱਚੇ ਕਹੇ ਜਾਂਦੇ ਹਨ, ਜਿਨ੍ਹਾਂ ਉੱਪਰ ਪੂਰਾ ਗੁਰੂ ਮਿਹਰਵਾਨ ਹੁੰਦਾ ਹੈ।

■

ਗੁਰਮਤਿ ਸਾਹਿਤ ਦੇ ਰੂ-ਬਰੂ-- ੯

# ਗਿਆਨੀ ਦਿੱਤ ਸਿੰਘ ਰਚਨਾਵਲੀ ਧਰਮ ਤੇ ਫ਼ਲਸਫ਼ਾ




*-ਡਾ. ਰਣਜੀਤ ਕੌਰ ਪੰਨਵਾਂ**

ਪੁਸਤਕ **ਗਿਆਨੀ ਦਿੱਤ ਸਿੰਘ ਰਚਨਾਵਲੀ ਧਰਮ ਤੇ ਫ਼ਲਸਫ਼ਾ** ਦੇ ਸੰਪਾਦਕ ਡਾ. ਇੰਦਰਜੀਤ ਸਿੰਘ ਗੋਗੋਆਣੀ ਉੱਘੇ ਸਿੱਖ ਚਿੰਤਕ ਹਨ, ਜੋ ਕਿਸੇ ਪਛਾਣ ਦੇ ਮੁਥਾਜ ਨਹੀਂ ਕਿਉਂਕਿ ਇਨ੍ਹਾਂ ਨੂੰ ਖਾਲਸਾ ਸਕੂਲ ਅਤੇ ਖਾਲਸਾ ਕਾਲਜ ਵਰਗੀ ਸਿੱਖ ਕੌਮ ਦੀ ਮਹਾਨ ਵਿੱਦਿਅਕ ਸੰਸਥਾ ਨਾਲ ਜੁੜਿਆਂ ਲੱਗਭਗ ਤੀਹ ਸਾਲ ਬੀਤ ਚੁੱਕੇ ਹਨ। ਡਾ. ਗੋਗੋਆਣੀ ਦੀ ਸ਼ਖ਼ਸੀਅਤ ਵਿਚ ਬਹੁ-ਪਸਾਰ ਇੱਕੋ ਥਾਂ ਮੌਲਦੇ ਦ੍ਰਿਸ਼ਟਮਾਨ ਹੁੰਦੇ ਹਨ, ਜਦ ਕੋਈ ਸਰੋਤਾ ਜਾਂ ਪਾਠਕ ਬਣ ਕੇ ਉਨ੍ਹਾਂ ਦੀ ਵਿਲੱਖਣ ਸ਼ੈਲੀ ਦੇ ਸਨਮੁਖ ਹੁੰਦਾ ਹੈ। ਵਿਲੱਖਣ ਸ਼ੈਲੀ ਦੇ ਮਾਧਿਅਮ ਰਾਹੀਂ ਆਪ ਜੀ ਬੜੇ ਸੁਲਝੇ ਹੋਏ ਢੰਗ ਨਾਲ ਕਟਾਖਸ਼ਮਈ ਸ਼ੈਲੀ ਸਿਰਜਦੇ ਹਨ, ਜੋ ਪਾਠਕ ਨੂੰ ਅਕੇਵੇਂ ਤੋਂ ਬਚਾ ਕੇ ਚੇਤਨਾ ਦੇ ਨੇੜ੍ਹੇ ਰੱਖਦੀ ਹੈ।

ਡਾ. ਗੋਗੋਆਣੀ ਜੀ ਨੇ ਗਿਆਨੀ ਦਿੱਤ ਸਿੰਘ 'ਜੀਵਨ, ਰਚਨਾ ਤੇ ਵਿਚਾਰਧਾਰਾ' ਵਿਸ਼ੇ ਉੱਪਰ ਪੀਐੱਚ. ਡੀ. ਕੀਤੀ ਹੈ। ਉਪਰੰਤ ਇਨ੍ਹਾਂ ਨੇ ਕੌਮ ਦੇ ਸਿਰਕੱਢ ਚਿੰਤਕ ਗਿਆਨੀ ਦਿੱਤ ਸਿੰਘ ਦੀਆਂ ਦੁਰਲੱਭ ਰਚਨਾਵਾਂ ਨੂੰ ਸੰਪਾਦਿਤ ਕਰ ਕੇ ਪਾਠਕ ਵਰਗ ਤਕ ਪਹੁੰਚਾਉਣ ਦਾ ਸਲਾਹੁਣਯੋਗ ਕਾਰਜ ਅਰੰਭ ਕੀਤਾ। ਹੁਣ ਤਕ ਆਪ ਜੀ ਵੱਲੋਂ ਸਤ ਪੁਸਤਕਾਂ ਸੰਪਾਦਿਤ ਕੀਤੀਆਂ ਜਾ ਚੁੱਕੀਆਂ ਹਨ।

ਡਾ. ਸਾਹਿਬ ਨੇ ਵਿਚਾਰ ਅਧੀਨ ਪੁਸਤਕ ਵਿਚ ਗਿਆਨੀ ਦਿੱਤ ਸਿੰਘ ਦੀਆਂ ਚਾਰ ਲਿਖਤਾਂ 'ਨਕਲੀ ਸਿੱਖ ਪ੍ਰਬੋਧ', 'ਗੁਰਮਤਿ ਆਰਤੀ ਪ੍ਰਬੋਧ', 'ਧਰਮ ਦਰਪਣ', 'ਡਰਪੋਕ ਸਿੰਘ ਦਲੇਰ ਸਿੰਘ' ਨੂੰ ਪ੍ਰਕਾਸ਼ਕ ਭਾਈ ਚਤਰ ਸਿੰਘ ਜੀਵਨ ਸਿੰਘ ਸ੍ਰੀ ਅੰਮ੍ਰਿਤਸਰ ਤੋਂ ਅਕਤੂਬਰ ੨੦੧੬ ਵਿਚ ISBN: ੯੭੮੯੩੮੬੧੬੧੨੫੩ ਤਹਿਤ ਪ੍ਰਕਾਸ਼ਿਤ ਕੀਤਾ ਹੈ। ਇਸ ਪੁਸਤਕ ਦੇ ੨੬੩ ਪੰਨੇ ਅਤੇ ੨੫੦ ਰੁਪਏ ਕੀਮਤ ਹੈ ਜੋ ਕਿ ਤਕਰੀਬਨ ਇਕ ਸਦੀ ਤੋਂ ਵਧੀਕ ਸਮੇਂ ਉਪਰੰਤ ਦੁਬਾਰਾ ਇਕ ਜਿਲਦ ਵਿਚ ਛਪੀਆਂ ਹਨ। ਇਹਨਾਂ ਪੁਸਤਕਾਂ ਨੂੰ ਸੰਪਾਦਿਤ ਕਰਨ ਦਾ ਮਕਸਦ ਸਪਸ਼ਟ ਕਰਦੇ ਹੋਏ ਸੰਪਾਦਕ ਸਾਹਿਬ ਭੂਮਿਕਾ ਵਿਚ ਲਿਖਦੇ ਹਨ ਕਿ "ਉਨਵੀਂ ਸਦੀ ਦੇ ਪਿਛਲੇ ਅੱਧ ਵਿਚ ਸਿੱਖ ਧਰਮ ਦੀ ਸਿਧਾਂਤਕ ਮੌਲਿਕਤਾ ਅਤੇ ਧਾਰਮਿਕ, ਸਮਾਜਿਕ ਵਿਲੱਖਣਤਾ ਉੱਪਰ ਅਨੇਕ ਪ੍ਰਕਾਰ ਦੇ ਪ੍ਰਸ਼ਨ ਚਿੰਨ੍ਹ ਲੱਗ ਗਏ ਸਨ।

*ਰਿਸਰਚ ਸਕਾਲਰ, ਸਿੱਖ ਇਤਿਹਾਸ ਰਿਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: +੯੧੯੯੧੪੮-੩੧੯੩੧

ਨਾਨਕ ਨਿਰਮਲ ਪੰਥ ਵਿਚ ਬਿਪਰਨਵਾਦੀ ਸੌੜੀ ਸੋਚ ਵਾਲਿਆਂ ਨੇ ਅਨੇਕਾਂ ਕੁਰੀਤੀਆਂ ਦੀ ਸ਼ਮੂਲੀਅਤ ਕਰਵਾ ਦਿੱਤੀ ਸੀ। ਨਿਰਮਲ ਪੰਥ ਦੇ ਸਹੀ ਸਰੂਪ ਨੂੰ ਪ੍ਰਸਾਰਨ ਅਤੇ ਮੁੜ ਸਥਾਪਤੀ ਲਈ ਗਿਆਨੀ ਦਿੱਤ ਸਿੰਘ ਜੀ ਦੁਆਰਾ ਰਚਿਆ ਸਾਹਿਤ ਮਾਰਗ-ਦਰਸ਼ਨ ਕਰ ਸਕਦਾ ਸੀ। ਅਜੋਕੇ ਸਮੇਂ ਵਿਚ ਵੀ ਸਥਿਤੀ ਕੁਝ ਐਸੀ ਬਣ ਚੁੱਕੀ ਹੈ, ਜਿਸ ਕਰਕੇ ਸਿੰਘ ਸਭਾ ਲਹਿਰ ਦੇ ਸਿਰਕੱਢ ਵਿਦਵਾਨਾਂ ਨੂੰ ਅਧੂਰੇ ਗਿਆਨ ਦੀ ਭੇਟ ਚੜ੍ਹਾ ਕੇ ਭੰਡਿਆ ਜਾ ਰਿਹਾ ਹੈ। ਉਦਾਹਰਨ ਲਈ ਗਿਆਨੀ ਦਿੱਤ ਸਿੰਘ ਜੀ ਨੂੰ ਕੁਝ ਵਿਦਵਾਨ ਦਸਮ ਗ੍ਰੰਥ ਵਿਰੋਧੀ ਪ੍ਰਚਾਰਦੇ ਹਨ ਜਦਕਿ 'ਨਕਲੀ ਸਿੱਖ ਪ੍ਰਬੋਧ' ਪੁਸਤਕ ਵਿਚ ਆਪ ਜੀ ਬੜੇ ਦਲੀਲਯੁਕਤ ਢੰਗ ਨਾਲ ਦਸਮ ਗ੍ਰੰਥ ਵਿੱਚੋਂ ਪ੍ਰਮਾਣਾਂ ਨੂੰ ਵਰਤਦੇ ਹਨ। ਇਸ ਪੁਸਤਕ ਵਿਚ ਹਿੰਦੂ ਧਰਮ ਬਾਰੇ ਦੱਸਿਆ ਗਿਆ ਹੈ। ਲੇਖਕ ਨੇ ਧਰਮ ਗ੍ਰੰਥਾਂ ਦਾ ਹਵਾਲਾ ਦੇ ਕੇ ਟਿੱਪਣੀ ਕੀਤੀ ਹੈ ਕਿ 'ਹਿੰਦੂ ਲੋਕ ਪਰਉਪਕਾਰੀ ਪੁਰਖ ਦਾ ਅਜਿਹਾ ਕਦਰ ਕਰਦੇ ਹਨ ਜੋ ਉਸਦੇ ਔਗੁਣਾਂ ਨੂੰ ਵੀ ਗੁਣ ਰੂਪ ਦੇਖਦੇ ਹਨ।' ਇਸ ਕਾਰਜ ਲਈ ਉਹ ਧੰਨਵਾਦ ਦੇ ਯੋਗ ਹਨ। ਇਸਲਾਮ ਪ੍ਰਥਾਇ ਗਿਆਨੀ ਜੀ ਦੱਸਦੇ ਹਨ ਕਿ, "ਇਸਲਾਮ ਦੀ ਕ੍ਰਿਤਗਯਤਾ ਦਾ ਚਿੰਨ੍ਹ ਹੈ ਜੋ ਆਪਣਿਆਂ ਵੱਡਿਆਂ ਦੇ ਉਪਕਾਰ ਯਾ ਸਾਕੇ ਨੂੰ ਭਾਵੇਂ ਉਹ ਕਿਸੇ ਪ੍ਰਕਾਰ ਦੇ ਕਿਉਂ ਨਾ ਹੋਨ, ਦਿਲੋਂ ਨਹੀਂ ਭੁਲਾਉਂਦੇ।" ਈਸਾਈ ਧਰਮ ਬਾਬਤ ਗਿਆਨੀ ਜੀ ਤਰਕ ਦਿੰਦੇ ਹਨ ਕਿ ਈਸਾਈ ਕੌਮ ਕਿਤੱਗਯ ਹੈ, ਇਸ ਵਾਸਤੇ ਇਨ੍ਹਾਂ ਦੇ ਗਿਰਜਿਆਂ ਪਰ ਅਤੇ ਹਰ ਜਗ੍ਹਾ ਸੂਲੀ ਦਾ ਨਿਸ਼ਾਨ ਹੁੰਦਾ ਹੈ। ਸਿੱਖ ਧਰਮ ਬਾਰੇ 'ਪਹਿਲੀ ਪਾਤਸ਼ਾਹੀ ਤੋਂ ਲੈ ਕੇ ਦਸਵੀਂ ਪਾਤਸ਼ਾਹੀ ਤਕ ਦੇ ਪਰਉਪਕਾਰਾਂ ਦਾ ਵਿਸਥਾਰ ਦਿੱਤਾ ਹੈ। ਆਪ ਜੀ ਨੇ ਰਾਮਕਲੀ ਸਦ ਦੀ ਵਿਆਖਿਆ, ਹਿੰਦੂ ਧਰਮ ਦੀਆਂ ਰਸਮਾਂ ਦਾ ਖੰਡਨ-ਮੰਡਨ, ਲਾਵਾਂ ਬਾਣੀ ਦਾ ਪ੍ਰਸੰਗ, ਆਦਿ ਗ੍ਰੰਥ ਦੀ ਸੰਪਾਦਨਾ, ਦਸਮ ਗੁਰੂ ਜੀ ਦੇ ਪ੍ਰਸੰਗ ਵਿਚ ਪੰਜ ਕਕਾਰਾਂ ਦੀ ਮਹਾਨਤਾ, ਬਚਿਤ੍ਰ ਨਾਟਕ ਦੇ ਭਾਵਅਰਥ ਅਤੇ ਦਸਮ ਗ੍ਰੰਥ ਦੇ ਹਵਾਲੇ ਦੇ ਕੇ ਸਿੱਖ ਫ਼ਲਸਫ਼ੇ ਨੂੰ ਉਲੀਕਿਆ ਅਤੇ ਸਮਝਾਇਆ ਹੈ। ਵਾਰਤਕ ਤੋਂ ਇਲਾਵਾ ਕਾਵਿ ਰੂਪ ਵਿਚ 'ਅਸਲੀ ਅਤੇ ਨਕਲੀ' ਦਾ ਨਾਂ ਵਰਤ ਕੇ ਨਕਲੀ ਸਿੱਖ ਅਤੇ ਅਸਲੀ ਸਿੱਖ ਦੇ ਪ੍ਰਸ਼ਨ ਉੱਤਰ ਦਿੱਤੇ ਹਨ।

ਗਿਆਨੀ ਜੀ ਆਪਣੀ ਇਸ ਪੁਸਤਕ ਬਾਰੇ ਖ਼ੁਦ ਟਿੱਪਣੀ ਦੇ ਕੇ ਪੁਸਤਕ ਦੇ ਸਿਰਲੇਖ ਅਤੇ ਪੁਸਤਕ ਦੇ ਮਨੋਰਥ ਨੂੰ ਸਪਸ਼ਟ ਕਰਦੇ ਹਨ ਕਿ ਇਸ ਪੁਸਤਕ ਵਿਚ ਉਨ੍ਹਾਂ ਅਕ੍ਰਿਤਘਣ ਪੁਰਸ਼ਾਂ ਦਾ ਵਰਣਨ ਹੈ, ਜਿਨ੍ਹਾਂ ਨੇ ਆਪਣੇ ਦਸਮ ਗੁਰੂ ਜੀ ਦੇ ਵੱਡੇ-ਵੱਡੇ ਉਪਕਾਰਾਂ ਨੂੰ ਭੁਲਾ ਦਿੱਤਾ ਹੈ। ਉਸ ਦਾ ਬਦਲਾ ਅੱਜਕੱਲ੍ਹ ਦੇ ਸਿੱਖ ਇਹ ਦਿੰਦੇ ਹਨ ਕਿ ਉਨ੍ਹਾਂ ਦੇ ਅਸਲੀ ਧਾਰਮਿਕ ਉਪਦੇਸ਼ਾਂ ਦੀ ਨਕਲ ਕਰਦੇ ਹਨ, ਇਸੇ ਲਈ ਇਸ ਪੋਥੀ ਦਾ ਨਾਮ "ਨਕਲੀ ਸਿੱਖ ਪ੍ਰਬੋਧ" ਰੱਖਯਾ ਹੈ।"

ਦੂਜੀ ਪੁਸਤਕ 'ਗੁਰਮਤਿ ਆਰਤੀ ਪ੍ਰਬੋਧ' ਕਾਵਿ ਰੂਪ ਵਿਚ ਹੈ। ਇਸ

ਪੁਸਤਕ ਵਿਚ ਮਿਲਗੋਭਾ ਸਿੰਘ ਵਰਗੀ ਅੱਧ-ਪਚੱਧੀ ਸਿੱਖ ਮਾਨਸਿਕਤਾ ਨੂੰ ਸਨਾਤਨੀ ਰਸਮਾਂ ਵਿੱਚੋਂ ਕੱਢਣਾ ਹੈ। ਦੀਵਿਆਂ ਵਾਲੀ ਆਰਤੀ ਅਰਥਾਤ ਬਾਹਰੀ ਕਰਮ-ਕਾਂਡ ਤੋਂ ਪ੍ਰਭਾਵਿਤ ਮਾਨਸਿਕਤਾ ਦਾ ਪ੍ਰਤੀਕ ਮਿਲਗੋਭਾ ਸਿੰਘ ਨੂੰ ਵਰਤਿਆ ਹੈ। ਦੂਜੇ ਪਾਸੇ ਸਿੱਖੀ ਸਿਧਾਂਤਾਂ ਪ੍ਰਤੀ ਸਪਸ਼ਟ ਤੇ ਗੁਰਬਾਣੀ ਦੀ ਸਮਝ ਦਾ ਪ੍ਰਤੀਕ ਖਾਲਸਾ ਜੀ ਨੂੰ ਵਰਤਿਆ ਹੈ। ਗੁਰਬਾਣੀ ਵਿੱਚੋਂ ਹਵਾਲੇ ਦੇ ਕੇ ਗੁਰਮਤਿ ਦੀ ਆਰਤੀ ਅਸਲੀ ਰਮਜ਼ ਨੂੰ ਦ੍ਰਿੜ੍ਹ ਕਰਵਾਇਆ ਹੈ। ਪੁਸਤਕ ਵਿਚਲੇ ੧੫੪ ਬੰਦਾਂ ਵਿਚ ਬੜੇ ਭਾਵਪੂਰਕ ਢੰਗ ਨਾਲ ਬਾਬੇ ਨਾਨਕ ਦੇ ਬ੍ਰਹਿਮੰਡੀ ਗੀਤ, ਆਰਤੀ ਦੇ ਅਸਲ ਮੰਤਵ ਨੂੰ ਸਮਝਾਇਆ ਹੈ।

ਤੀਜੀ ਪੁਸਤਕ 'ਧਰਮ ਦਰਪਨ' ੩੨ ਪੰਨਿਆਂ ਦੀ ਕਾਵਿ ਰਚਨਾ ਹੈ, ਜਿਸ ਦੇ ੧੮੦ ਬੰਦ ਹਨ ਅਤੇ ਸਾਰੀ ਰਚਨਾ ਦਵੈਯਾ ਛੰਦ ਵਿਚ ਹੈ। ਇਹ ਪੁਸਤਕ ਪ੍ਰਸਥਿਤੀਆਂ ਦੀ ਉਪਜ ਹੈ। ਗਿਆਨੀ ਜੀ ਨੇ ਚਾਰ ਧਰਮਾਂ (ਹਿੰਦੂ, ਇਸਲਾਮ, ਈਸਾਈ, ਖਾਲਸਾ) ਦਾ ਸਿਧਾਂਤਕ ਅਧਿਐਨ ਸਮਾਜ ਅੱਗੇ ਪੇਸ਼ ਕੀਤਾ ਹੈ। ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਦ੍ਰਿਸ਼ਟੀ ਤੋਂ 'ਧਰਮ ਦਰਪਨ' ਪੁਸਤਕ ਖੰਡਨ-ਮੰਡਨ ਦੀ ਸ਼ੈਲੀ ਰਾਹੀਂ ਆਪਣੇ ਮਨੋਰਥ ਵਿਚ ਸਫਲ ਹੋਣ ਲਈ ਸ਼ਲਾਘਾਯੋਗ ਯਤਨ ਹੈ। ਅਜਿਹੀਆਂ ਰਚਨਾਵਾਂ ਸਦਾ ਹੀ ਪਾਠਕਾਂ ਲਈ ਪ੍ਰੇਰਕ ਸ਼ਕਤੀਆਂ ਨਾਲ ਭਰਪੂਰ ਹੁੰਦੀਆਂ ਹਨ।

ਚੌਥੀ ਪੁਸਤਕ 'ਡਰਪੋਕ ਸਿੰਘ ਦਲੇਰ ਸਿੰਘ' ਵਿਚ ਦੋ ਪਾਤਰਾਂ ਦੀ ਵਾਰਤਾਲਾਪ ਸ਼ੈਲੀ ਵਿਚ ਲਿਖੀ ਗਈ ਹੈ। ਡਰਪੋਕ ਸਿੰਘ ਸਿੱਖ ਸਿਧਾਤਾਂ ਪ੍ਰਥਾਇ ਦੁਚਿੱਤੀ ਵਿਚ ਹੈ। ਪਰ ਦਲੇਰ ਸਿੰਘ ਨੂੰ ਸਿੱਖ ਸਿਧਾਂਤਾਂ ਦੀ ਸੋਝੀ ਹੈ। ਇਨ੍ਹਾਂ ਦੋਹਾਂ ਦਾ ਅੰਤ ਤਕ ਟਕਰਾਉ ਚੱਲਦਾ ਹੈ। ਇਹ ਪੁਸਤਕ ਵੀ ਗਿਆਨੀ ਜੀ ਦੇ ਸਮਕਾਲ ਦੀਆਂ ਪ੍ਰਸਥਿਤੀਆਂ ਦੀ ਪੈਦਾਇਸ਼ ਹੈ।

ਜਦੋਂ ਕਿ ਇਕ ਧਰਮ ਦੇ ਲੋਕ ਦੂਜੇ ਧਰਮਾਂ ਦੇ ਲੋਕਾਂ ਨੂੰ ਪ੍ਰੇਰ ਕੇ ਆਪਣੇ ਧਰਮ ਵਿਚ ਪਰਵਿਰਤ ਕਰ ਕੇ ਆਪਣੇ ਧਰਮ ਦਾ ਪ੍ਰਸਾਰ ਚਾਹੁੰਦੇ ਸਨ। ਇਸ ਸਮੇਂ ਸਿੱਖ ਮਾਨਸਿਕਤਾ ਵਿਚ ਕਈ ਤਰ੍ਹਾਂ ਦੇ ਸਵਾਲ ਸਨ ਕਿ ਜੇਕਰ ਮੁਸਲਮਾਨ ਸਿੰਘ ਸਜ ਜਾਵੇ ਤਾਂ ਫਿਰ ਕੀ ਮੰਨਿਆ ਜਾਵੇਗਾ। ਇਸ ਦਾ ਭਾਵ ਹੈ ਕਿ ਉਸ ਸਮੇਂ ਕੁਝ ਮੁਸਲਮਾਨ ਪਰਵਾਰਾਂ ਨੇ ਸਿੰਘ ਸਜ ਕੇ ਸਿੱਖੀ ਵਿਚ ਸ਼ਮੂਲੀਅਤ ਕੀਤੀ ਹੋਵੇਗੀ। ਜਿਸ ਪ੍ਰਥਾਇ ਹਵਾਲੇ ਖ਼ਾਲਸਾ ਅਖਬਾਰ ਲਾਹੌਰ ਵਿਚ ਵੀ ਮਿਲਦੇ ਹਨ। ਗਿਆਨੀ ਜੀ ਦੀ ਇਹ ਪੁਸਤਕ ਸਿੱਖ ਧਰਮ ਸਿਧਾਂਤਾਂ ਨੂੰ ਸਮਝਣ ਅਤੇ ਸਮਝਾਉਣ ਲਈ ਲੇਖਕਾਂ, ਪ੍ਰਚਾਰਕਾਂ ਅਤੇ ਆਮ ਪਾਠਕਾਂ ਲਈ ਸਫਲ ਹੈ ਅਤੇ ਸਫਲ ਰਹੇਗੀ।

ਸਮੁੱਚੇ ਰੂਪ ਵਿਚ ਗਿਆਨੀ ਜੀ ਦੁਆਰਾ ਰਚਿਤ ਇਹ ਪੁਸਤਕਾਂ ਖੋਜਾਰਥੀਆਂ ਅਤੇ ਪੁਰਾਤਨ ਸਾਹਿਤ ਸੰਬੰਧੀ ਜਗਿਆਸਾ ਰੱਖਣ ਵਾਲੇ ਪਾਠਕਾਂ ਲਈ ਬਹੁਤ ਲਾਹੇਵੰਦ ਹਨ। ■

*ਕਿਸ਼ਤ ਛੇਵੀਂ*

# ਜੰਗਨਾਮਾ
## (ਦੂਸਰਾ ਸਿੱਖ-ਅੰਗਰੇਜ਼ ਯੁੱਧ)

*-ਲੈਫ. ਪਰਸ਼ੋਤਮ ਸਿੰਘ ਲੱਲੀ**

੫੦

ਚਤਰ ਸਿੰਘ ਨੂੰ ਗੁੱਸਾ ਸੀ ਬਹੁਤ ਆਇਆ,
ਝੰਡਾ ਲਿਆ ਬਗਾਵਤ ਦਾ ਚੁੱਕ ਯਾਰੋ।
ਨਾਲ ਖਾਲਸੇ ਨੂੰ ਉਸ ਅਪੀਲ ਕੀਤੀ,
ਸ਼ੇਰ ਸਿੰਘ ਵੀ ਉਸਦਾ ਪੁੱਤ ਯਾਰੋ।
ਪੁੱਤਰ ਸ਼ੇਰ ਦਾ ਹੈਂ ਤੇ ਕਰ ਹਿੰਮਤ,
ਇਹ ਅੰਗਰੇਜ਼ ਹੈ ਬੜਾ ਕਰੁੱਕ ਯਾਰੋ।
ਕੱਢੀਏ ਮਾਰ ਕੇ ਲੱਲੀ ਪੰਜਾਬ ਵਿੱਚੋਂ,
ਜੇ ਤੂੰ ਅਸਲ ਸਰਦਾਰ ਦਾ ਪੁੱਤ ਯਾਰੋ।

੫੧

ਸ਼ੇਰ ਸਿੰਘ ਨੇ ਪਿਉ ਦਾ ਮੰਨ ਕਹਿਣਾ,
ਛੱਡ ਦਿੱਤਾ ਅੰਗਰੇਜ਼ ਦਾ ਸਾਥ ਭਾਈ।
ਧਾਹ ਉਹ ਹਜ਼ਾਰੇ ਦੇ ਵੱਲ ਆਇਆ,
ਆਇਆ ਦਰਿਆ ਚਨਾਬ ਦੇ ਪਾਸ ਭਾਈ।
ਸਿੱਖ ਕੌਮ ਨੂੰ ਕਿਹਾ ਵੰਗਾਰ ਉਸਨੇ,
ਅਜ਼ਾਦੀ ਜੇ ਚਾਹੁੰਦੇ ਦਿਉ ਸਾਥ ਭਾਈ।
ਲੱਲੀ ਕੱਢੀਏ ਅੰਗਰੇਜ਼ ਪੰਜਾਬ ਵਿੱਚੋਂ,
ਜਮਨਾ ਪਾਰ ਹੋਏ ਇਸਦਾ ਵਾਸ ਭਾਈ।

੫੨

ਭਾਂਬੜ ਵਿਚ ਪੰਜਾਬ ਦੇ ਬਲਣ ਲੱਗੇ,
ਦੁਸ਼ਮਣ ਬਣੇ ਸਭ ਲੋਕ ਸਰਕਾਰ ਦੇ ਜੀ।
ਗ਼ੁਲਾਮੀ ਨਹੀਂ ਅੰਗਰੇਜ਼ ਦੀ ਅਸਾਂ ਕਰਨੀ,
ਨਫ਼ਰਤ ਨਾਲ ਪੰਜਾਬੀ ਪੁਕਾਰਦੇ ਜੀ।
ਧੂਹ ਲਈਆਂ ਸ਼ਮਸ਼ੀਰਾਂ ਫਿਰ ਖਾਲਸੇ ਨੇ,
ਜੈਕਾਰੇ ਬੋਲੇ ਸੋ ਨਿਹਾਲ ਦੇ ਮਾਰਦੇ ਜੀ।

**ਪਿੰਡ ਧੁੱਪਸੜੀ, ਡਾਕ: ਜੀ.ਪੀ.ਟੀ. ਬਟਾਲਾ, ਜ਼ਿਲ੍ਹਾ ਗੁਰਦਾਸਪੁਰ। ਮੋ: +੯੧੯੮੭੬੭-੩੪੦੭੯*

ਜੂਲੇ ਗ਼ੁਲਾਮੀ ਦੇ ਲੱਲੀ ਹੁਣ ਲਾਹ ਦੇਣੇ,
ਅਜ਼ਾਦ ਰਵ੍ਹਾਂਗੇ ਵਿਚ ਸੰਸਾਰ ਦੇ ਜੀ।

੫੩

ਵੱਡਾ ਲਾਟ ਵੀ ਤੁਰਿਆ ਖਾ ਗੁੱਸਾ,
ਡਲਹੌਜੀ ਵੱਲ ਪੰਜਾਬ ਦੇ ਧਾਂਵਦਾ ਈ।
ਸਿੱਖ ਭੁਲ ਗਏ ਆਪਣੀਆਂ ਸਭ ਹਾਰਾਂ,
ਲਾਟ ਮੁਖ ਤੋਂ ਇਹ ਫੁਰਮਾਂਵਦਾ ਈ।
ਕੱਢ ਦੇਵਾਂਗਾ ਸਿੰਘਾਂ ਦੀਆਂ ਸਭ ਰੜਕਾਂ,
ਪੀਂਹਦਾ ਦੰਦ ਕਚੀਚੀਆਂ ਖਾਂਵਦਾ ਈ।
ਅਕਤੂਬਰ ਵਿਚ ਉਹ ਆਣ ਲਹੌਰ ਪਹੁੰਚਾ,
ਲੱਲੀ ਫੌਜਾਂ ਨੂੰ ਹੁਕਮ ਸੁਣਾਂਵਦਾ ਈ।

੫੪

ਇੱਕ ਹੋਰ ਮੁਲਤਾਨ ਉਸ ਫੌਜ ਭੇਜੀ,
ਜਰਨੈਲ ਵਿੱਛ ਮੁਲਤਾਨ ਵੱਲ ਜਾਂਵਦਾ ਈ।
ਬੰਬੇ ਗਵਰਨਰ ਨੂੰ ਭੇਜ ਕੇ ਦੂਤ ਆਪਣਾ,
ਹੋਰ ਫੌਜ ਮੁਲਤਾਨ ਮੰਗਾਵਦਾ ਈ।
ਬਰਗੇਡੀਅਰ ਡੰਡਾਸ ਵੀ ਵਿਚ ਮੁਲਤਾਨ ਪਾਹੁੰਚਾ,
ਹਮਲਾ ਕਰਨ ਦੀ ਬਣਤ ਬਣਾਂਵਦਾ ਈ।
ਲੱਲੀ ਸ਼ਹਿਰ ਮੁਲਤਾਨ ਹੁਣ ਵਿਚ ਘੇਰੇ,
ਕਿਲ੍ਹਾ ਤੋੜਨ ਦਾ ਹੁਕਮ ਸੁਣਾਂਵਦਾ ਈ।

੫੫

ਫਿਰੋਜ਼ਪੁਰ ਤੋਂ ਗੱਫ ਨੇ ਕੂਚ ਕੀਤਾ,
ਆਇਆ ਕਰ ਲਹੌਰ ਤਿਆਰੀਆਂ ਜੀ।
ਨਾਲ ਉਸਦੇ ਫੌਜ ਸੀ ਬਹੁਤ ਵੱਡੀ,
ਗੋਲਾਬਾਰੀ ਲਈ ਤੋਪਾਂ ਵੀ ਭਾਰੀਆਂ ਜੀ।
ਘੋੜ ਸਵਾਰਾਂ ਦੀਆਂ ਵਰਦੀਆਂ ਖ਼ੂਬ ਚਮਕਣ,
ਗੋਰੇ ਫੌਜੀ ਵੀ ਮਾਰਨ ਕਿਲਕਾਰੀਆਂ ਜੀ।
ਪੈਦਲ ਫੌਜੀ ਵੀ ਆਕੜ ਕੇ ਤੁਰਨ ਲੱਲੀ,
ਜਾਨਾਂ ਉਹਨਾਂ ਨੂੰ ਨਹੀਂ ਪਿਆਰੀਆਂ ਜੀ।

*ਚਲਦਾ . . .*

# ਅੰਤਰਰਾਸ਼ਟਰੀ ਸਿੱਖ ਬਿਰਤਾਂਤ

ਸਿੱਖ ਧਰਮ ਦੁਨੀਆ ਦਾ ਵਿਲੱਖਣ ਅਤੇ ਨਿਆਰਾ ਧਰਮ ਹੈ। ਪੂਰੀ ਦੁਨੀਆ ਅੰਦਰ ਜਿੱਥੇ ਵੀ ਸਿੱਖਾਂ ਨੇ ਆਪਣੀ ਪਹੁੰਚ ਕੀਤੀ, ਉਨ੍ਹਾਂ ਮੁਲਕਾਂ ਅੰਦਰ ਸਿੱਖਾਂ ਨੇ ਗੁਰੂ ਨਾਨਕ ਪਾਤਸ਼ਾਹ ਦੇ ਬਖਸ਼ੇ 'ਕਿਰਤ ਕਰੋ, ਨਾਮ ਜਪੋ, ਵੰਡ ਛਕੋ' ਅਤੇ 'ਸਰਬੱਤ ਦਾ ਭਲਾ' ਦੇ ਸਿਧਾਂਤ ਉੱਪਰ ਅਮਲ ਕਰ ਕੇ ਪੂਰੀ ਦੁਨੀਆ ਦਾ ਧਿਆਨ ਆਪਣੇ ਵੱਲ ਖਿੱਚਿਆ ਹੈ। ਇਸ ਸਿਧਾਂਤ 'ਤੇ ਚੱਲਦਿਆਂ ਦੁਨੀਆ ਦੇ ਕਿਸੇ ਵੀ ਮੁਲਕ ਵਿਚ ਕਿਸੇ ਵੀ ਸਥਾਨਕ ਸਮੱਸਿਆ, ਚਾਹੇ ਉਹ ਕੁਦਰਤੀ ਆਫਤਾਂ ਦੇ ਰੂਪ ਵਿਚ ਹੋਵੇ ਜਾਂ ਕੋਈ ਹੋਰ, ਸਿੱਖਾਂ ਨੇ ਉਨ੍ਹਾਂ ਨਾਲ ਨਜਿੱਠਣ ਵਾਸਤੇ ਆਪਣਾ ਭਰਪੂਰ ਯੋਗਦਾਨ ਪਾਇਆ ਹੈ। ਇਸ ਤੋਂ ਇਲਾਵਾ ਆਪਣੀ ਕਰੜੀ ਮਿਹਨਤ ਦੇ ਬਲਬੂਤੇ ਅੱਜ ਵਿਦੇਸ਼ਾਂ ਵਿਚ ਵਸਦੇ ਸਿੱਖਾਂ ਨੇ ਜਿੱਥੇ ਆਪਣੀ ਕੌਮ ਦਾ ਨਾਂ ਰੋਸ਼ਨ ਕੀਤਾ ਹੈ, ਉੱਥੇ ਉਨ੍ਹਾਂ ਮੁਲਕਾਂ ਦੀਆਂ ਤਰੱਕੀਆਂ ਵਿਚ ਵੀ ਯੋਗਦਾਨ ਪਾਇਆ ਹੈ। ਵੱਖ-ਵੱਖ ਮੁਲਕਾਂ ਵਿਚ ਸਿੱਖਾਂ ਵੱਲੋਂ ਪਾਏ ਜਾ ਰਹੇ ਯੋਗਦਾਨਾਂ ਸਦਕਾ ਉੱਥੋਂ ਦੀਆਂ ਸਰਕਾਰਾਂ ਅਤੇ ਕਈ ਸਥਾਨਕ ਪ੍ਰਸ਼ਾਸਨਿਕ ਅਧਿਕਾਰੀਆਂ ਨੇ ਵੀ ਸਿੱਖਾਂ ਪ੍ਰਤੀ ਆਪਣੀ ਫਰਾਖ਼ਦਿਲੀ ਦਾ ਪ੍ਰਗਟਾਵਾ ਕੀਤਾ ਹੈ। ਜਿਸ ਸਦਕਾ ਉਹ ਸਿੱਖਾਂ ਦੇ ਹੋਣ ਵਾਲੇ ਧਾਰਮਿਕ, ਸੱਭਿਆਚਾਰਕ ਸਮਾਗਮਾਂ ਵਿਚ ਆਪਣਾ ਯੋਗਦਾਨ ਪਾਉਂਦੇ ਹਨ। ਫਿਰ ਚਾਹੇ ਗੱਲ ਗੁਰੂ ਸਾਹਿਬਾਨ ਦੇ ਗੁਰਪੁਰਬਾਂ ਨੂੰ ਮਨਾਉਣ ਸੰਬੰਧੀ ਹੋਵੇ ਜਾਂ ਕਿਸੇ ਹੋਰ ਗਤੀਵਿਧੀ ਨਾਲ ਸੰਬੰਧਿਤ ਸਿੱਖਾਂ ਨੂੰ ਹਰੇਕ ਕਾਰਜ ਕਰਨ ਵਿਚ ਉੱਥੋਂ ਦਾ ਪ੍ਰਸ਼ਾਸਨ ਵੀ ਯੋਗਦਾਨ ਦੇਂਦਾ ਹੈ। ਇੰਨਾ ਹੀ ਨਹੀਂ ਬਲਕਿ ਪ੍ਰਸ਼ਾਸਨ ਵੱਲੋਂ ਸਿੱਖਾਂ ਦੀਆਂ ਸਮਾਜ ਪ੍ਰਤੀ ਬੇਹਤਰੀਨ ਸੇਵਾਵਾਂ ਬਦਲੇ ਸਮੇਂ-ਸਮੇਂ ਸਨਮਾਨਿਤ ਵੀ ਕੀਤਾ ਜਾਂਦਾ ਹੈ, ਜੋਕਿ ਸਿੱਖ ਕੌਮ ਲਈ ਮਾਣ ਵਾਲੀ ਗੱਲ ਹੈ।

ਇਨ੍ਹਾਂ ਗਤੀਵਿਧੀਆਂ ਸਦਕਾ ਜੋ ਸਾਨੂੰ ਖ਼ਬਰਾਂ ਪ੍ਰਾਪਤ ਹੋਈਆਂ ਹਨ, ਉਨ੍ਹਾਂ ਵਿਚ ਮੁੱਖ ਰੂਪ ਵਿਚ ਦੁਨੀਆ ਦੇ ਵੱਖ-ਵੱਖ ਮੁਲਕਾਂ ਵਿਚ ਨਵੰਬਰ ਮਹੀਨੇ ਵਿਚ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਨੂੰ ਮਨਾਉਣ ਨਾਲ ਸੰਬੰਧਿਤ ਹਨ। ਜਿਸ ਤਹਿਤ "ਦੁਨੀਆ ਦੇ ਸਭ ਤੋਂ ਤਾਕਤਵਰ ਦੇਸ਼ ਅਮਰੀਕਾ ਦੇ ਰਾਸ਼ਟਰਪਤੀ ਦੇ ਰਿਹਾਇਸ਼ ਸਥਾਨ 'ਵਾਈਟ ਹਾਊਸ' ਵਿਚ ਸਿੱਖਾਂ ਦੇ ਪਹਿਲੇ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਦਿਹਾੜਾ ਉਤਸ਼ਾਹ ਨਾਲ ਮਨਾਇਆ ਗਿਆ, ਜਿੱਥੇ ਵੱਡੀ ਗਿਣਤੀ ਵਿਚ ਲੋਕਾਂ ਵੱਲੋਂ ਸ਼ਮੂਲੀਅਤ ਕੀਤੀ ਗਈ। . . . ਸਮਾਗਮ ਦੌਰਾਨ ਸਿੱਖ ਸੰਗਤ ਤੋਂ ਇਲਾਵਾ ਹੋਰਨਾਂ ਧਰਮਾਂ ਦੇ ਲੋਕਾਂ ਨੇ ਵੀ ਸ਼ਿਰਕਤ ਕੀਤੀ।" ਖ਼ਬਰ ਮੁਤਾਬਕ ਅਮਰੀਕਾ ਵਿਚ ਲੱਗਭਗ ੭ ਲੱਖ ਸਿੱਖ ਰਹਿ ਰਹੇ ਹਨ। ਇਸ ਤੋਂ ਇਲਾਵਾ "ਵਾਈਟ ਹਾਊਸ" ਵਿਚ ਸਿੱਖਾਂ ਨਾਲ ਹੋ ਰਹੇ ਨਸਲੀ ਭੇਦਭਾਵ ਨੂੰ ਖਤਮ ਕਰਨ ਲਈ ਤਸਵੀਰਾਂ ਦਿਖਾ ਕੇ ਸਿੱਖਾਂ ਦੀ ਪਛਾਣ ਸਬੰਧੀ ਜਾਣਕਾਰੀ

ਦਿੱਤੀ ਗਈ।" (*ਜਗਬਾਣੀ*, ੨੦ ਨਵੰਬਰ, ੨੦੧੬)

ਅਮਰੀਕਾ ਵਾਂਗ ਬਰਤਾਨੀਆਂ ਦੀ ਸੰਸਦ ਵਿਚ ਵੀ ਗੁਰੂ ਨਾਨਕ ਪਾਤਸ਼ਾਹ ਦਾ ਪ੍ਰਕਾਸ਼ ਪੁਰਬ ਮਨਾਇਆ ਗਿਆ। ਇਸ ਵਿਚ ਅੰਗਰੇਜ਼ ਅਧਿਕਾਰੀ ਵੀ ਸ਼ਾਮਲ ਸਨ। "ਇਸ ਮੌਕੇ ਵੱਖ-ਵੱਖ ਖੇਤਰਾਂ ਵਿਚ ਯੋਗਦਾਨ ਪਾਉਣ ਵਾਲੇ ਸਿੱਖਾਂ ਅਤੇ ਸਿੱਖਾਂ ਲਈ ਕੰਮ ਕਰਨ ਵਾਲਿਆਂ ਨੂੰ ਐਵਾਰਡ ਪ੍ਰਦਾਨ ਕੀਤੇ ਗਏ।"

(*ਅਜੀਤ,* ੨੦ ਨਵੰਬਰ, ੨੦੧੬)

ਇਸੇ ਤਰ੍ਹਾਂ ਕੈਨੇਡਾ ਵਿਖੇ ਅਲਬਰਟਾ ਵਿਧਾਨ ਸਭਾ ਵਿਚ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਪੁਰਬ ਸਰਕਾਰੀ ਪੱਧਰ 'ਤੇ ਪਹਿਲੀ ਵਾਰ ਮਨਾਇਆ ਗਿਆ। ਖ਼ਬਰ ਅਨੁਸਾਰ "ਵਿਧਾਨ ਸਭਾ ਦੇ ਮੇਨ ਹਾਲ ਵਿਚ ਸੁੰਦਰ ਰੁਮਾਲਿਆਂ ਨਾਲ ਸਜਾਈ ਪਾਲਕੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਸੁਸ਼ੋਭਿਤ ਸਨ। . . . ਇਸ ਮੌਕੇ ਮੰਚ ਸੰਚਾਲਕ ਦੀ ਜ਼ਿੰਮੇਵਾਰੀ ਨਿਭਾਉਂਦੇ ਹੋਏ ਅਲਬਰਟਾ ਵਿਧਾਨ ਸਭਾ ਦੇ ਸਪੀਕਰ ਮਾਣਯੋਗ ਰਾਬਰਟ ਈ ਵਾਰਨਰ ਨੇ ਸੰਗਤਾਂ ਨੂੰ ਵਧਾਈ ਦਿੰਦੇ ਹੋਏ ਜੀ ਆਇਆਂ ਆਖਿਆ।" ਇਸੇ ਤਰ੍ਹਾਂ ਆਸਟ੍ਰੇਲੀਆ, ਇਟਲੀ, ਸਪੇਨ ਹਾਂਗਕਾਂਗ ਆਦਿ ਮੁਲਕਾਂ ਵਿਚ ਵੀ ਗੁਰੂ ਸਾਹਿਬ ਦਾ ਪ੍ਰਕਾਸ਼ ਪੁਰਬ ਸ਼ਰਧਾ ਨਾਲ ਮਨਾਇਆ ਗਿਆ।

(*ਅਜੀਤ,* ੨੮ ਨਵੰਬਰ, ੨੦੧੬)

ਇਸ ਸੰਬੰਧ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ (ਪ੍ਰਕਾਸ਼) ਅਸਥਾਨ ਗੁਰਦੁਆਰਾ ਨਨਕਾਣਾ ਸਾਹਿਬ, ਪਾਕਿਸਤਾਨ ਵਿਖੇ ਪ੍ਰਕਾਸ਼ ਪੁਰਬ ਬਹੁਤ ਹੀ ਸ਼ਰਧਾ ਤੇ ਉਤਸ਼ਾਹ ਨਾਲ ਮਨਾਇਆ ਗਿਆ। ਜਿਸ ਤਹਿਤ ਵੱਡੀ ਗਿਣਤੀ ਵਿਚ ਭਾਰਤ ਅਤੇ ਹੋਰ ਮੁਲਕਾਂ ਤੋਂ ਵੀ ਸੰਗਤਾਂ ਸ੍ਰੀ ਨਨਕਾਣਾ ਸਾਹਿਬ ਪੁੱਜੀਆਂ। ਇਸ ਸੰਬੰਧ ਵਿਚ 'ਜਨਮ ਅਸਥਾਨ ਗੁ. ਸ੍ਰੀ ਨਨਕਾਣਾ ਸਾਹਿਬ ਤੋਂ ਨਵੇਂ ਬਣੇ ਗੁਰਦੁਆਰਾ ਕਿਆਰਾ ਸਾਹਿਬ ਤਕ ਨਗਰ ਕੀਰਤਨ ਸਜਾਇਆ ਗਿਆ। (*ਅਜੀਤ,* ੧੫ ਨਵੰਬਰ, ੨੦੧੬)

ਇਸ ਦੇ ਨਾਲ ਹੀ ਪਾਕਿਸਤਾਨ ਤੋਂ ਇਹ ਵੀ ਖ਼ਬਰ ਹੈ ਕਿ "ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਮੌਕੇ ਪਾਕਿਸਤਾਨ ਦੇ ਜ਼ਿਲ੍ਹਾ ਨਨਕਾਣਾ ਸਾਹਿਬ ਵਿਚਲਾ ਗੁਰਦੁਆਰਾ ਕਿਆਰਾ ਸਾਹਿਬ ਸੰਗਤਾਂ ਲਈ ਖੋਲ੍ਹ ਦਿੱਤਾ ਗਿਆ ਹੈ। ਪਿਛਲੇ ੭੦ ਸਾਲਾਂ ਤੋਂ ਬੰਦ ਪਏ ਇਸ ਗੁਰਦੁਆਰੇ ਦੇ ਨਵਨਿਰਮਾਣ ਕਾਰਜਾਂ ਦਾ ਉਦਘਾਟਨ ਪਾਕਿਸਤਾਨ ਔਕਾਫ ਟਰੱਸਟ ਪ੍ਰਾਪਰਟੀ ਬੋਰਡ ਦੇ ਚੇਅਰਮੈਨ ਮੁਹੰਮਦ ਸਦੀਕ ਉਲ-ਫਾਰੂਕ ਨੇ ਕੀਤਾ।. . . ਇਸ ਦੌਰਾਨ ਪੰਜਾਬ ਇੰਸਟੀਚਿਊਟ ਆਫ਼ ਲੈਂਗੁਏਜ਼, ਆਰਟ, ਇਨਫਰਮੇਸ਼ਨ ਐਂਡ ਕਲਚਰਲ ਵਿਭਾਗ ਵੱਲੋਂ ਸ੍ਰੀ ਨਨਕਾਣਾ ਸਾਹਿਬ ਦੇ ਡਿਸਟ੍ਰਿਕਟ ਬਾਰ ਕੌਂਸਲ ਹਾਲ ਵਿਚ ਬਾਬਾ ਗੁਰੂ ਨਾਨਕ ਕਾਨਫਰੰਸ ਕਰਾਈ ਗਈ। ਇਸ ਵਿਚ ਪਾਕਿਸਤਾਨੀ ਵਿਦਵਾਨਾਂ ਨੇ ਗੁਰੂ ਸਾਹਿਬ ਦੇ ਜੀਵਨ ਤੇ ਉਦੇਸ਼ਾਂ 'ਤੇ ਵਿਚਾਰ ਪੇਸ਼ ਕੀਤੇ।" (*ਪੰਜਾਬੀ ਟ੍ਰਿਬਿਊਨ*, ੧੫ ਨਵੰਬਰ, ੨੦੧੬)

ਇਸ ਤੋਂ ਅਗਲੀ ਖ਼ਬਰ ਜਿੱਥੇ ਨਸਲੀ ਵਿਤਕਰੇ ਨਾਲ ਸੰਬੰਧਿਤ ਹੈ, ਉੱਥੇ ਸਿੱਖਾਂ ਨਾਲ ਨਸਲੀ ਵਿਤਕਰਾ ਕਰਨ ਵਾਲਿਆਂ ਨੂੰ ਇਹ ਕਾਰਵਾਈ ਮਹਿੰਗੀ ਵੀ ਪਈ ਹੈ। ਖ਼ਬਰ ਅਨੁਸਾਰ ਅਮਰੀਕਾ (ਨਿਊਯਾਰਕ) ਵਿਚ ਚਾਰ ਸਿੱਖ ਡਰਾਈਵਰਾਂ ਨਾਲ ਇਕ ਮਾਮਲੇ ਵਿਚ ਅਮਰੀਕੀ ਟਰੱਕਿੰਗ ਕੰਪਨੀ ਨੇ ਸਮਝੌਤਾ ਕੀਤਾ ਹੈ, ਜਿਸ ਲਈ ਕੰਪਨੀ ਡਰੱਗ ਟੈਸਟ ਲਈ ਸਿੱਖ ਡਰਾਈਵਰਾਂ ਵੱਲੋਂ ਆਪਣੇ ਕੇਸ ਕਟਾਉਣ ਅਤੇ ਆਪਣੀਆਂ ਦਸਤਾਰਾਂ ਉਤਾਰਨ ਤੋਂ ਇਨਕਾਰ ਕਰਨ ਬਦਲੇ, ਉਨ੍ਹਾਂ ਨੂੰ ਨੌਕਰੀ ਨਾ ਦੇਣ ਲਈ ਹੋਏ ਨੁਕਸਾਨ ਬਦਲੇ ੨੬੦੦੦੦ ਡਾਲਰ ਅਦਾ ਕਰੇਗੀ। ਸਿੱਖ ਟਰੱਕ ਡਰਾਈਵਰਾਂ ਨੇ ੭ ਸਾਲ ਚੱਲੀ ਫੈਡਰਲ ਜਾਂਚ ਪਿੱਛੋਂ ਕੰਪਨੀ ਨਾਲ ਸਮਝੌਤਾ ਕੀਤਾ ਹੈ, ਜਿਸ ਵਿਚ ਅਮਰੀਕਾ 'ਚ ਰੋਜ਼ਗਾਰ ਦੇ ਬਰਾਬਰ ਮੌਕੇ ਮੁਹੱਈਆ ਕਰਨ ਬਾਰੇ ਕਮਿਸ਼ਨ ਨੇ ਇਸ ਗੱਲ ਦੇ ਸਬੂਤ ਪਾਏ ਕਿ ਕੰਪਨੀ ਨੇ ਉਨ੍ਹਾਂ ਦੇ ਧਾਰਮਿਕ ਕਕਾਰਾਂ ਕਾਰਨ ਉਨ੍ਹਾਂ ਨਾਲ ਵਿਤਕਰਾ ਕੀਤਾ ਹੈ।" (*ਅਜੀਤ,* ੧੮ ਨਵੰਬਰ, ੨੦੧੬)

ਸਿੱਖ ਕੌਮ ਦੇ ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਸਿੰਘ ਸਭਾ ਲੰਡਨ ਈਸਟ (ਬਾਰਕਿੰਗ) ਵਿਖੇ 'ਸਿੱਖ ਰਹਿਤ ਮਰਯਾਦਾ' ਸੈਮੀਨਾਰ ਕਰਵਾਇਆ ਗਿਆ। ਇਸ ਮੌਕੇ ਕਥਾ-ਵਾਚਕ ਗਿਆਨੀ ਗੁਰਬਖਸ਼ ਸਿੰਘ ਗੁਲਸ਼ਨ ਨੇ ਕਿਹਾ ਕਿ ਇਹ ਸੈਮੀਨਾਰ ਕੇਵਲ ਪੰਥ-ਪ੍ਰਵਾਣਿਤ ਮਰਯਾਦਾ ਨੂੰ ਦ੍ਰਿੜ੍ਹ ਕਰਾਉਣ ਦਾ ਇਕ ਯਤਨ ਹੈ। (*ਅਜੀਤ,* ੯ ਨਵੰਬਰ, ੨੦੧੬)

ਅਗਲੀ ਖ਼ਬਰ ਪੰਜਾਬੀ ਭਾਸ਼ਾ ਨਾਲ ਸੰਬੰਧਿਤ ਹੈ ਜਿਸ ਤਹਿਤ ਲੰਡਨ ਦੇ "ਦੁਨੀਆ ਭਰ ਵਿਚ ਪੱਤਰਕਾਰਤਾ ਅਤੇ ਮਨੋਰੰਜਨ ਦੀ ਦੁਨੀਆ ਵਿਚ ਮਸ਼ਹੂਰ ਬੀ. ਬੀ. ਸੀ. ਚੈਨਲ ਵੱਲੋਂ ਆਪਣਾ ਘੇਰਾ ਹੋਰ ਵਿਸ਼ਾਲ ਕਰਦਿਆਂ ਪੰਜਾਬੀ ਸਮੇਤ ੧੧ ਹੋਰ ਭਾਸ਼ਾਵਾਂ ਵਿਚ ਸੇਵਾਵਾਂ ਸ਼ੁਰੂ ਕਰਨ ਦਾ ਐਲਾਨ ਕੀਤਾ ਗਿਆ ਹੈ।" ਇਹ ਖ਼ਬਰ ਪੰਜਾਬੀ ਭਾਸ਼ਾ ਸੰਬੰਧੀ ਕਾਫੀ ਪ੍ਰੋਤਸਾਹਿਤ ਕਰਨ ਵਾਲੀ ਹੈ। ਖਾਸ ਕਰਕੇ ਉਨ੍ਹਾਂ ਲੋਕਾਂ ਲਈ ਵੀ ਮਿਸਾਲ ਹੈ ਜੋ ਕਿ ਪੰਜਾਬੀ ਭਾਸ਼ਾ ਨੂੰ ਦਰ-ਕਿਨਾਰ ਕਰੀ ਬੈਠੇ ਹਨ।

(*ਅਜੀਤ,* ੧੭ ਨਵੰਬਰ, ੨੦੧੬)

ਇਕ ਹੋਰ ਖ਼ਬਰ ਜੋ ਕਿ ਵਾਰਸਾ (ਪੋਲੈਂਡ) ਤੋਂ ਹੈ, ਅਨੁਸਾਰ ਯੂਰਪ ਤੋਂ ਚੱਲਦੀ ਅੰਤਰਰਾਸ਼ਟਰੀ ਪੱਧਰ ਦੀ ਏਅਰਲਾਈਨ ਲੁਫਥਾਂਸਾ ਨੇ ਆਪਣੇ ਨਵੰਬਰ ਮਹੀਨੇ ਦੇ ਮੈਗਜ਼ੀਨ ਨੂੰ ਪੰਜਾਬ ਦੀਆਂ ਰਵਾਇਤੀ ਖੇਡਾਂ ਨਾਲ ਸੰਬੰਧਿਤ ਕੀਤਾ ਹੈ। ਇਸ ਮੈਗਜ਼ੀਨ ਦੀ ਕਵਰ ਫ਼ੋਟੋ 'ਤੇ ਰਵਾਇਤੀ ਲਿਬਾਸ ਵਿਚ ਸਜੇ ਸਿੱਖ ਨੌਜਵਾਨਾਂ (ਬਾਣੇ ਵਿਚ ਸਜੇ ਨੌਜਵਾਨ ਨਿਹੰਗ ਸਿੰਘਾਂ) ਦੀ ਤਸਵੀਰ ਪ੍ਰਕਾਸ਼ਿਤ ਕੀਤੀ ਗਈ ਹੈ। "ਯੂਰਪ ਵਿਚ ਵਸਦੇ ਸਿੱਖ ਭਾਈਚਾਰੇ ਵਿਚ ਇਸ ਕਦਮ ਨੂੰ ਸਿੱਖ ਪਛਾਣ ਲਈ ਸਕਾਰਾਤਮਕ ਕਦਮ ਵਜੋਂ ਪ੍ਰਵਾਨ ਕਰਦਿਆਂ ਖੁਸ਼ੀ ਜਤਾਈ ਗਈ ਹੈ।"

(*ਅਜੀਤ,* ੧੯ ਨਵੰਬਰ, ੨੦੧੬)

ਸਿੱਖਾਂ ਦੀ ਪਹਿਚਾਣ ਅਤੇ ਦਸਤਾਰ ਦੀ ਸ਼ਾਨ ਨੂੰ ਬਰਕਰਾਰ ਰਖ ਕੇ ਸਿੱਖਾਂ ਲਈ ਮਿਸਾਲ ਬਣਨ ਵਾਲੇ ਬਰਤਾਨੀਆ ਦੇ ਪਹਿਲੇ ਸਿੱਖ ਜੱਜ ਸ. ਮੋਤਾ ਸਿੰਘ ਦਾ ਦੇਹਾਂਤ ਹੋ ਗਿਆ ਹੈ। ਉਹ ੮੬ ਸਾਲ ਦੇ ਸਨ। "ਉਹ ਪਹਿਲੇ ਸਿੱਖ ਜੱਜ ਸਨ, ਜਿਹੜੇ ਹੌਰਸ ਹੇਅਰ ਦੇ ਵਿੱਗ ਦੀ ਥਾਂ ਦਸਤਾਰ ਸਜਾ ਕੇ ਬਰਤਾਨਵੀ ਨਿਆਂ ਬੈਂਚ 'ਤੇ ਬੈਠੇ ਸਨ। ਸ. ਮੋਤਾ ਸਿੰਘ ਨੂੰ ਬਰਤਾਨੀਆ ਦੀ ਮਹਾਰਾਣੀ ਵੱਲੋਂ ੨੦੧੦ ਵਿਚ ਨਾਈਟ ਹੁੱਡ ਦੇ ਮਾਣ ਮੱਤੇ ਖਿਤਾਬ ਨਾਲ ਨਿਵਾਜਿਆ ਗਿਆ ਸੀ।

(*ਦੀ ਟ੍ਰਿਬਿਊਨ (ਅੰਗ੍ਰੇਜ਼ੀ), ਪੰਜਾਬੀ ਟ੍ਰਿਬਿਊਨ,* ੧੫ ਨਵੰਬਰ ਅਤੇ *ਅਜੀਤ,* ੧੪ ਨਵੰਬਰ, ੨੦੧੬)

ਦੁਨੀਆ ਵਿਚ ਸਿੱਖ ਭਾਵੇਂ ਕਿਸੇ ਵੀ ਦੇਸ਼ ਵਿਚ ਵਸਦੇ ਹੋਣ ਉਹ ਆਪਣੀ ਮਾਤ-ਭੂਮੀ ਅਤੇ ਪਿਛੋਕੜ ਨਾਲ ਸਦਾ ਹੀ ਜੁੜੇ ਰਹਿਣਾ ਲੋਚਦੇ ਹਨ। ਉਹ ਆਪਣੀਆ ਸਿਮਰਤੀਆਂ ਅੰਦਰ ਪੰਜਾਬ ਅਤੇ ਦੇਸ਼ ਦੇ ਹੋਰ ਗੁਰਦੁਆਰਾ ਸਾਹਿਬਾਨ ਨੂੰ ਵੀ ਨਤਮਸਤਕ ਹੁੰਦੇ ਰਹਿੰਦੇ ਹਨ ਅਤੇ ਸੰਭਵ ਯਤਨ ਕਰ ਕੇ ਇਨ੍ਹਾਂ ਦੇ ਦਰਸ਼ਨਾਂ ਲਈ ਵੀ ਆਉਂਦੇ ਹਨ। ਉੱਥੋਂ ਦੇ ਸਿੱਖਾਂ ਦੇ ਕਈ ਮਸਲਿਆਂ ਤੇ ਹੋਰ ਗਤੀਵਿਧੀਆਂ ਨਾਲ ਸੰਬੰਧਿਤ ਸਿੱਖਾਂ ਦੀ ਨੁਮਾਇੰਦਾ ਜਥੇਬੰਦੀ ਸ਼੍ਰੋਮਣੀ ਗੁ.ਪ੍ਰ. ਕਮੇਟੀ ਵੀ ਇਨ੍ਹਾਂ ਦੀਆਂ ਹਰੇਕ ਪ੍ਰਕਾਰ ਦੀ ਮਦਦ ਕਰਨ ਲਈ ਉਪਰਾਲੇ ਕਰਦੀ ਹੈ ਅਤੇ ਵਿਦੇਸ਼ੀ ਸਿੱਖ ਵੀ ਇਸ ਦੇ ਨਾਲ ਜੁੜੇ ਰਹਿ ਕੇ ਮਾਣ ਅਤੇ ਖੁਸ਼ੀ ਮਹਿਸੂਸ ਕਰਦੇ ਹਨ। ਖ਼ਬਰ ਅਨੁਸਾਰ ਹਾਲ ਹੀ ਵਿਚ ਪ੍ਰਸਿੱਧ ਸਿੱਖ ਵਿਦਵਾਨ ਤੇ ਚਿੰਤਕ ਪ੍ਰੋਫ਼ੈਸਰ ਕਿਰਪਾਲ ਸਿੰਘ ਬਡੂੰਗਰ ਨੂੰ ਸਿੱਖਾਂ ਦੀ ਸਿਰਮੌਰ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਤੀਜੀ ਵਾਰ ਪ੍ਰਧਾਨ ਬਣਨ 'ਤੇ ਵੱਖ-ਵੱਖ ਦੇਸ਼ਾਂ ਵਿਚ ਵੱਸਦੇ ਸਿੱਖ ਭਾਈਚਾਰੇ ਤੇ ਸੰਗਤਾਂ ਨੇ ਭਰਪੂਰ ਸਵਾਗਤ ਕੀਤਾ ਹੈ ਅਤੇ ਸ਼੍ਰੋਮਣੀ ਗੁ.ਪ੍ਰ. ਕਮੇਟੀ ਨੂੰ ਵਧਾਈ ਸੰਦੇਸ਼ ਭੇਜੇ ਹਨ। "ਬਾਰਸੀਲੋਨਾ (ਸਪੇਨ) ਤੋਂ ਧਰਮ ਪ੍ਰਚਾਰ ਕਮੇਟੀ ਯੂਰਪ ਦੇ ਪ੍ਰਧਾਨ ਭਾਈ ਅਵਤਾਰ ਸਿੰਘ ਲੁਧਿਆਣੇ ਵਾਲਿਆਂ ਨੇ ਸਵਾਗਤ ਕਰਦਿਆਂ ਕਿਹਾ ਕਿ ਪ੍ਰੋਫ਼ੈਸਰ ਸਾਹਿਬ ਬਹੁਤ ਹੀ ਸੂਝਵਾਨ ਤੇ ਸੁਲਝੇ ਹੋਏ ਵਿਅਕਤੀ ਹਨ, ਪੰਥ ਨੂੰ ਇਨ੍ਹਾਂ ਦੀ ਵੱਡੀ ਦੇਣ ਹੈ।"

(*ਅਜੀਤ,* ੬ ਨਵੰਬਰ, *ਪੰਜਾਬੀ ਟ੍ਰਿਬਿਊਨ,* ੮ ਨਵੰਬਰ, ੨੦੧੬)

*-ਬਿਕਰਮਜੀਤ ਸਿੰਘ ਜੀਤ*
*ਸ੍ਰੀ ਅੰਮ੍ਰਿਤਸਰ।*
*ਮੋ: +੯੧੮੭੨੭੮-੦੦੩੭੨* ■

# ਗੁਰਮਤਿ ਦ੍ਰਿਸ਼ਟੀ ੨੦੨੦ - ਲਗਾਤਾਰਤਾ

*-ਪ੍ਰੋ.ਬਲਕਾਰ ਸਿੰਘ**

ਮੈਨੂੰ ਖੁਸ਼ੀ ਹੈ ਕਿ ਡਾ. ਗੁਰਮੇਲ ਸਿੰਘ ਨੇ ਗੁਰਮਤਿ ਪ੍ਰਕਾਸ਼, ਜਿਲਦ ੬੦, ਨਵੰਬਰ ੨੦੧੬ ਦੇ ਪੰਨਾ ੯੮-੧੦੧ ਰਾਹੀਂ ਨਿਸੰਗ ਰਾਏ ਪ੍ਰਗਟ ਕਰਨ ਦੀ ਕੋਸ਼ਿਸ਼ ਕੀਤੀ ਹੈ। ਉਨ੍ਹਾਂ ਦੇ ਸੁਝਾਅ ਸਿਰ ਮੱਥੇ 'ਤੇ ਹਨ। ਪਰ ਇਹ ਨਹੀਂ ਭੁੱਲਣਾ ਚਾਹੀਦਾ ਕਿ ਵਿਅਕਤੀਗਤ ਰਾਏ ਨੂੰ ਸੰਗਤੀ ਹੋ ਜਾਣ ਤਕ ਸਕਰਮਕ ਚਰਚਾ ਜਾਰੀ ਰਹਿਣੀ ਚਾਹੀਦੀ ਹੈ। ਗੱਲਬਾਤ ਕਰਨ ਲੱਗਿਆਂ ਧਿਆਨ ਵਿਚ ਰਹਿਣਾ ਚਾਹੀਦਾ ਹੈ ਕਿ ਇਸ ਵੇਲੇ ਬੋਲਬਾਲਾ ਸੈਕੂਲਰ-ਵਿੱਦਿਆ ਦਾ ਹੋ ਗਿਆ ਹੈ ਅਤੇ ਧਾਰਮਿਕ-ਵਿੱਦਿਆ ਇਸ ਨਾਲ ਨਿੱਭਣ ਦੀ ਕੋਸ਼ਿਸ਼ ਵਿਚ ਸਾਹੋਸਾਹ ਹੋਈ ਪਈ ਹੈ। ਸੈਕੂਲਰ-ਵਿੱਦਿਆ ਨੂੰ ਨਾਲ ਲੈਣ ਵਿਚ ਕੋਈ ਹਰਜ਼ ਨਹੀਂ, ਪਰ ਇਸ ਨਾਲ ਧਾਰਮਿਕ-ਵਿੱਦਿਆ ਦੀ ਕੀਮਤ 'ਤੇ ਤੁਰਨ ਤੋਂ ਗੁਰੇਜ਼ ਕਰਣਾ ਚਾਹੀਦਾ ਹੈ। ਲਗਾਤਾਰਤਾ ਆਪਣੇ ਆਪ ਵਿਚ ਸਿੱਖ-ਅਕਾਦਮਿਕਤਾ ਵਾਸਤੇ ਮਸਲਾ ਹੈ ਕਿਉਂਕਿ ਸਿੱਖ ਨੂੰ ਹਿੰਦੂ ਧਰਮ ਦੀ ਨਿਰੰਤਰਤਾ ਅਤੇ ਪ੍ਰਾਪਤ ਧਰਮਾਂ ਦੇ ਮਿਲਗੋਭੇ ਵਜੋਂ ਵੇਖਣ ਦੀਆਂ ਕੋਸ਼ਿਸ਼ਾਂ ਨੇ ਸਿੱਖ-ਅਕਾਦਮਿਕਤਾ ਦਾ ਰਾਹ ਰੋਕੀ ਰੱਖਿਆ ਹੈ। ਲੋੜ ਇਹ ਦੇਖਣ ਦੀ ਹੈ ਕਿ ਸਿੱਖੀ ਦੀ ਪਹਿਲ-ਤਾਜ਼ਗੀ ਕਿੱਥੋਂ ਸ਼ੁਰੂ ਹੁੰਦੀ ਹੈ ਅਤੇ ਕਿਧਰ ਨੂੰ ਤੁਰਦੀ ਹੈ? ਇਸ ਦ੍ਰਿਸ਼ਟੀ ਤੋਂ ਡਾ. ਗੁਰਮੇਲ ਸਿੰਘ ਦੀ ਕੋਸ਼ਿਸ਼ ਨੂੰ ਬੋਧਿਕ ਸਿੱਖ-ਸੰਬਾਦ ਵਾਸਤੇ ਲਏ ਜਾਣ ਦੀ ਲੋੜ ਹੈ। ਇਸ ਬਾਰੇ ਨੁਕਤਿਆਂ ਵਿਚ ਮੇਰੀ ਰਾਏ ਇਸ ਪ੍ਰਕਾਰ ਹੈ:

**੧.** ਲਏ ਜਾ ਰਹੇ ਪ੍ਰਾਜੈਕਟਾਂ ਵਿਚ ਪ੍ਰਾਪਤ ਸਿੱਖ-ਸ੍ਰੋਤ-ਸਾਹਿਤ ਨੂੰ ਵਰਤਿਆ ਜਾਣਾ ਹੈ ਕਿਉਂਕਿ ਇਸ ਬਿਨਾ ਤੁਰਨਾ ਸੰਭਵ ਹੀ ਨਹੀਂ। ਇਨ੍ਹਾਂ ਦੀ ਮਹਿਜ਼ ਜਾਣਕਾਰੀ ਵੱਲ ਕੇਵਲ ਲੋੜੀਂਦਾ ਇਸ਼ਾਰਾ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਇਸ ਸੰਸਾਰ ਨਾਲ ਵਧੇਰੇ ਜਾਣਨ ਦਾ ਇਛੁੱਕ ਮੂਲ ਸੋਮੇ ਨੂੰ ਵੇਖ ਲਵੇ।

**੨.** ਵਰਕਸ਼ਾਪ ਜ਼ਰੂਰ ਕਰਨੀ ਚਾਹੀਦੀ ਹੈ ਅਤੇ ਪ੍ਰਾਪਤ ਵਿਭਿੰਨਤਾਵਾਂ ਨੂੰ ਸਾਂਝੀ-ਸਮਝ ਬਣਾਉਣ ਦੀ ਕੋਸ਼ਿਸ਼ ਇਸ ਤਰ੍ਹਾਂ ਦੀਆਂ ਵਿਧੀਆਂ ਨਾਲ ਦੀ ਰਹਿਣੀ ਚਾਹੀਦੀ ਹੈ। ਸਿੱਖ-ਅਕਾਦਮਿਕਤਾ ਨੇ ਅਜੇ ਸਥਾਪਿਤ ਹੋਣਾ ਹੈ ਅਤੇ ਯੂਨੀਵਰਸਿਟੀਆਂ ਦੁਆਰਾ ਹੋ ਰਹੇ ਯਤਨਾਂ ਨੂੰ ਨਾਲ ਲੈ ਕੇ ਤਾਂ ਤੁਰਨਾ ਹੀ ਚਾਹੀਦਾ ਹੈ, ਪਰ ਇਨ੍ਹਾਂ ਤੱਕ ਸੀਮਤ ਨਹੀਂ ਹੋਣਾ ਚਾਹੀਦਾ?

**੩.** ਸੈਕੂਲਰ ਭਾਵਨਾ ਵਿਚ ਧਰਮ ਅਧਿਐਨ ਅਰੰਭ ਹੋ ਚੁੱਕਾ ਹੈ ਅਤੇ ਸਿੱਖ-ਅਕਾਦਮਿਕਤਾ ਇਸ ਦਾ ਕੇਵਲ ਹਿੱਸਾ ਹੈ। ਇਸ ਨੂੰ ਧਿਆਨ ਵਿਚ ਰੱਖ ਕੇ ਇਸ

**ਡਾਇਰੈਕਟਰ, ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਸਿੱਖਇਜ਼ਮ ਬਹਾਦਰਗੜ੍ਹ (ਪਟਿਆਲਾ)।*
*ਮੋ: +੯੧੯੩੧੬੩-੦੧੩੨੮ E-Mail- balkarsingh@mail.com*

ਸੰਸਥਾ ਵੱਲੋਂ ਮੂਲ ਸੋਮਿਆਂ ਨੂੰ ਨਾਲ ਲੈ ਕੇ ਸਮੇਂ ਦੇ ਹਾਣ ਦੀ ਸਿੱਖ-ਅਕਾਦਮਿਕਤਾ ਉਸਾਰੇ ਜਾਣ ਦੀ ਯੋਜਨਾ ਬਣਾਈ ਜਾ ਰਹੀ ਹੈ ਅਤੇ ਹਵਾਲੇ ਵਿਚਲੀਆਂ ਯੋਜਨਾਵਾਂ ਏਸੇ ਦਾ ਹਿੱਸਾ ਹਨ।

**੪.** ਕਿਸੇ ਵੀ ਤਰ੍ਹਾਂ ਦੇ ਅਕਾਦਮਿਕ ਮਾਰਗ ’ਤੇ ਤੁਰਨਾ, ਇਕ ਸਫ਼ਰ ਵਾਂਗ ਹੁੰਦਾ ਹੈ ਅਤੇ ਰਾਹਾਂ ਦੀਆਂ ਦੁਸ਼ਵਾਰੀਆਂ ਹੋਣ ਦੇ ਬਾਵਜੂਦ, ਦੁਸ਼ਵਾਰੀਆਂ ਨੂੰ ਸਫ਼ਰ ਦਾ ਹਿੱਸਾ ਨਹੀਂ ਸਮਝਣਾ ਚਾਹੀਦਾ। ਵਿਦਵਤਾ ਦੀ ਈਜਾਰੇਦਾਰੀ ਸਿੱਖ-ਵਿੱਦਿਆ ਵਿੱਚੋਂ ਮਨਫ਼ੀ ਰਹਿਣੀ ਚਾਹੀਦੀ ਹੈ।

**੫.** ਗੁਰਮਤਿ-ਪੀਡੀਆ, ਵਿਕੀ-ਪੀਡੀਆ ਦੀ ਤਰਜ਼ ’ਤੇ ਹੈ ਅਤੇ ਇਸ ਵਿਚ ਸੀਮਾਵਾਂ ਮਿੱਥ ਕੇ ਤੁਰਨ ਦੀ ਲੋੜ ਨਹੀਂ ਹੈ। ਸਿੱਖ-ਵਿਭਿੰਨਤਾ, ਸਿੱਖ-ਸੋਚ ਅਤੇ ਸਿੱਖ-ਰਹਿਣੀ ਨਾਲ ਸੰਬੰਧਿਤ ਜੋ ਸਮੇਂ ਦੇ ਹਾਣ ਦਾ ਲੱਗਦਾ ਹੈ ਅਤੇ ਸਿੱਖਾਂ ਨੂੰ ਉਤਸ਼ਾਹਿਤ ਅਤੇ ਊਰਜਿਤ ਕਰਨ ਵਿਚ ਹਿੱਸਾ ਪਾ ਸਕਦਾ ਹੈ, ਉਸ ਨੂੰ ਗੁਰਮਤਿ-ਪੀਡੀਆ ਰਾਹੀਂ ਨਾਲ ਲੈ ਕੇ ਤੁਰਨਾ ਹੈ। ਕੀ ਲੈਣਾ ਹੈ ਅਤੇ ਕੀ ਛੱਡਣਾ ਹੈ, ਇਸ ਦਾ ਫ਼ੈਸਲਾ ਪ੍ਰਾਜੈਕਟ ਚਲਾਉਣ ਵਾਲਿਆਂ ਨੇ ਕਰਨਾ ਹੈ ਕਿਉਂਕਿ ਫੈਸਲਾ ਉਸੇ ਨੂੰ ਕਰਨਾ ਚਾਹੀਦਾ ਹੈ, ਜੋ ਜਵਾਬਦੇਹੀ ਵਾਸਤੇ ਜੁੰਮੇਵਾਰ ਹੁੰਦਾ ਹੈ। ਇਹ ਠੀਕ ਹੈ ਕਿ ਅਜੋਕੇ ਮੁੱਦੇ ਹਨ, ਸੋ ਸਪਸ਼ਟ ਹੋਣ ਦੀ ਲੋੜ ਹੈ? (ਪੰਨਾ ੧੦੧) ਪਰ ਮੁੱਦਿਆਂ ਨੇ ਤਾਂ ਮੁੱਦੇ ਹੀ ਰਹਿਣਾ ਹੈ ਅਤੇ ਇਨਾਂ ਅਨੇਕਾਂ ਮੁੱਦਿਆਂ ਵਿੱਚੋਂ ਜਿੰਨੇ ਵੀ ਸੰਭਵ ਹੋਣ, ਉਨ੍ਹਾਂ ਨੂੰ ਨਾਲ ਲੈ ਕੇ ਤੁਰਨਾ ਚਾਹੀਦਾ ਹੈ। ਇਸੇ ਪਾਸੇ ਪੁੱਟੇ ਗਏ ਕਦਮ ਦੀਆਂ ਸੂਚਕ ਹਨ **ਦ੍ਰਿਸ਼ਟੀ-੨੦੨੦ ਅਤੇ ਗੁਰਮਤਿ-ਪੀਡੀਆ**।

**੬.** ਗੁਰਮਤਿ-ਪੀਡੀਆ ਵਿਚ ਵਿਦਵਾਨ ਨਹੀਂ, ਵਿਸ਼ੇ ਸ਼ਾਮਲ ਕੀਤੇ ਜਾਣੇ ਹਨ। ਵਿਦਵਾਨਾਂ ਅਤੇ ਵਿਦਵਾਨਾਂ ਦੀਆਂ ਲਿਖਤਾਂ ਤੋਂ ਸਹਾਇਤਾ ਲਈ ਜਾਣੀ ਹੈ। ਇਹ ਧਿਆਨ ਵਿਚ ਰਹਿਣਾ ਚਾਹੀਦਾ ਹੈ ਕਿ ਵਿਦਵਾਨ ਹੋਣਾ ਅਤੇ ਵਿਦਵਾਨ ਕਹਾਉਣਾ ਇਕ ਨਹੀਂ ਦੋ ਪਰਤਾਂ ਹਨ। ਸੋ "ਪਹਿਲੀ ਲੋੜ", ਤੁਰਨ ਦੀ ਹੈ, ਸ਼੍ਰੇਣੀਆਂ ਨਿਸ਼ਚਿਤ ਕਰਨ ਦੀ ਨਹੀਂ ਹੈ। ਇੰਸਟੀਚਿਊਟ ਨੇ ਇਸ ਪਾਸੇ ਬਿਨਾਂ ਕਿਸੇ ਵਿਸ਼ੇਸ਼ਗਤਾ ਦੀ ਦਾਹਵੇਦਾਰੀ ਤੋਂ ਤੁਰਨ ਦਾ ਫੈਸਲਾ ਕੀਤਾ ਹੈ। ਇਸ ਨਾਲੋਂ ਵੱਖਰੇ ਤਰੀਕੇ ਨਾਲ ਕੋਈ ਵੀ ਅਤੇ ਕਿਤੇ ਵੀ ਤੁਰ ਸਕਦਾ ਹੈ। ਸਿੱਖ-ਅਕਾਦਮਿਕਤਾ ਨੂੰ ਇਕਹਿਰੀਆਂ-ਵਿਸ਼ੇਸ਼ਗਤਾਵਾਂ ਵਿਚ ਵੰਡ ਕੇ ਗ੍ਰਹਿਣ ਕਰਣ ਦੀ ਥਾਂ, ਸਮੁੱਚੇ ਅਰਥਾਤ ਇਕ ਦੂਜੇ ਦੀ ਪੂਰਕਤਾ ਵਿਚ ਗ੍ਰਹਿਣ ਕਰਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਸ ਪ੍ਰਸੰਗ ਵਿਚ ਜੋ ਕੁਝ ਵੀ ਕੀਤਾ ਜਾ ਸਕਦਾ ਹੈ, ਉਹ ਕਰਨ ਵੱਲ ਤੁਰ ਪੈਣਾ ਚਾਹੀਦਾ ਹੈ। ਇਸ ਨਾਲ ਜੇ ਰਾਏ ਦਾ ਵਿਰੋਧ ਕਾਇਮ ਵੀ ਰਹੇਗਾ ਤਾਂ ਵੀ ਰਾਏ ਦਾ ਵਿਰੋਧ, ਪਰਸਪਰ-ਸਹਿਮਤੀ ਵੱਲ ਹੀ ਸੇਧਤ ਰਹਿਣਾ ਚਾਹੀਦਾ ਹੈ।

**੭.** "ਸ੍ਰੀ ਗੁਰੂ ਸੋਭਾ" ਨੂੰ ਲੈ ਕੇ ਸ਼ਬਦ-ਜੋੜਾਂ ਦੀ ਜੋ ਵਿਭਿੰਨਤਾ ਸਾਹਮਣੇ

ਲਿਆਂਦੀ ਗਈ ਹੈ, ਇਹ ਵਿਸ਼ੇਸ਼ਗਾਂ ਦੇ ਮਸਲੇ ਵਜੋਂ ਵੀ ਅਜੇ ਤਕ ਹੱਲ ਨਾ ਹੋਣ ਦੇ ਬਾਵਜੂਦ, ਸਿੱਖੀ ਨੂੰ ਨੁਕਸਾਨ ਨਹੀਂ ਪਹੁੰਚਾ ਸਕੀ? ਕਾਰਨ ਸਪੱਸ਼ਟ ਹੈ ਕਿ ਇਹ ਆਮ ਸਿੱਖਾਂ ਦਾ ਮਸਲਾ ਨਹੀਂ ਹੈ। ਇੰਸਟੀਚਿਊਟ ਵੱਲੋਂ ਜੋ ਪਲਾਨਿੰਗ ਅਤੇ ਪ੍ਰੋਗਰਾਮਿੰਗ ਕੀਤੀ ਜਾ ਰਹੀ ਹੈ, ਉਹ ਆਮ ਸਿੱਖ ਵਾਸਤੇ ਕੀਤੀ ਜਾ ਰਹੀ ਹੈ। ਏਸੇ ਲਈ ਪੰਜਾਬੋਂ ਬਾਹਰਲੇ ਸਿੱਖਾਂ ਨੂੰ ਨਾਲ ਲੈ ਕੇ ਤੁਰਨ ਵਾਸਤੇ "ਗੁਰਮਤਿ-ਕਾਨਫ਼ਰੰਸ" ਦੀ ਯੋਜਨਾ ਬਣਾਈ ਗਈ ਹੈ। ਪੰਜਾਬੋਂ ਬਾਹਰਲੇ ਗੁਰਦੁਆਰਾ ਸਾਹਿਬਾਨ ਨੂੰ ਨਾਲ ਲੈ ਕੇ ਵਿਦੇਸ਼ਾਂ ਵਿਚ ਵਸਦੇ ਸਿੱਖਾਂ ਲਈ "ਆਨਲਾਈਨ ਕੋਰਸ" ਵਾਸਤੇ ਵੀ ਪ੍ਰੋਗਰਾਮਿੰਗ ਕੀਤੀ ਜਾ ਰਹੀ ਹੈ। ਲੋੜ ਕੁਝ ਕਰਨ ਦੀ ਹੈ ਅਤੇ ਕੁਝ ਕਰਨ ਦੇ ਰਾਹ ਵਿਚ ਆਉਣ ਵਾਲੀਆਂ ਰੁਕਾਵਟਾਂ ਨਾਲ ਜੂਝਨਾ ਹੀ ਪੈਣਾ ਹੈ। ਇਕਸਾਰ ਸ਼ਬਦ-ਜੋੜ ਬਹੁਤ ਹੀ ਨਿੱਕੀ ਸਮੱਸਿਆ ਹੈ। ਸੋ "ਅਪਣਾਏ ਗਏ ਜੋੜਾਂ ਦਾ ਕਾਰਨ/ਤਰਕ (Logic) ਵੀ ਪ੍ਰਭਾਸ਼ਿਤ ਕਰਨਾ ਜ਼ਰੂਰੀ ਹੈ" ਦਾ ਅਰਥ ਨਾ ਤੁਰਨ ਵਰਗੀ ਮਾਨਸਿਕਤਾ ਦਾ ਬਹਾਨਾ ਹੋ ਜਾਏਗਾ। ਸਵਾਲ ਗਲਤ ਦਾ ਨਹੀਂ, ਕੁਝ ਕਰਨ ਦਾ ਹੈ ਅਤੇ ਕੀਤੇ ਹੋਏ ਵਿੱਚੋਂ ਗਲਤ ਆਪਣੇ ਆਪ ਠੀਕ ਹੋਣ ਵਾਲੇ ਰਾਹ ਪੈ ਜਾਵੇਗਾ। ਠੀਕ ਅਤੇ ਗਲਤ ਦੀਆਂ ਇਕ ਪਾਸੜ ਧਾਰਨਾਵਾਂ ਨੇ ਪਹਿਲਾਂ ਹੀ ਸਿੱਖ ਕੌਮ ਨੂੰ ਸ਼ੀਆ ਅਤੇ ਸੁੰਨੀਆਂ ਵਾਂਗ ਵੰਡਣ ਵੱਲ ਤੋਰਿਆ ਹੋਇਆ ਹੈ। ਇੰਸਟੀਚਿਊਟ ਤਾਂ ਇਕ ਪਾਸੜ ਦੀ ਥਾਂ ਮੱਧ-ਮਾਰਗ ਅਪਣਾਉਣ ਦੀ ਸੋਚ ਨਾਲ ਸਾਰਿਆਂ ਨੂੰ ਨਾਲ ਲੈ ਕੇ ਤੁਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਗੁਰਮਤਿ-ਪੀਡੀਆ ਕੁਝ ਵੀ ਵਰਤੇ ਜਾ ਕੁਝ ਵੀ ਲਿਖੇ, ਉਹ ਅੰਤਮ ਨਹੀਂ ਸਗੋਂ ਖੁਲ੍ਹਾ ਹੋਏਗਾ ਅਤੇ ਉਸ ਨੂੰ ਸੋਧਣ ਅਤੇ ਅਪਣਾਉਣ ਦੀਆਂ ਸੰਭਾਵਨਾਵਾਂ ਹੀ ਪੀਡੀਆ-ਤਕਨਾਲੋਜੀ ਹੈ।

੮. ਮਸਲਿਆਂ ਨੂੰ ਗੁਰਬਾਣੀ ਦੀ ਰੋਸ਼ਨੀ ਵਿਚ ਨਜਿੱਠਨਾ ਹੈ, ਪ੍ਰਾਪਤ ਇਨਸਾਈਕਲੋਪੀਡੀਆਵਾਂ ਦੀ ਰੋਸ਼ਨੀ ਵਿਚ ਨਹੀਂ। ਦਿੱਤੇ ਹੋਏ ਸੁਝਾਅ ਸੰਭਵ ਹੱਦ ਤਕ ਸੁਆਗਤ ਯੋਗ ਰਹਿਣੇ ਚਾਹੀਦੇ ਹਨ। ਪਰ ਜੋ ਸੰਭਵ ਨਹੀਂ ਜਾਂ ਲੋੜੀਂਦਾ ਨਹੀਂ, ਉਸ ਬਾਰੇ ਚਰਚਾ ਚੱਲਦੀ ਰਹਿਣੀ ਚਾਹੀਦੀ ਹੈ। ■

*ਬਰ ਦੋ ਆਲਮ ਸ਼ਾਹ ਗੁਰ ਗੋਬਿੰਦ ਸਿੰਘ*
*ਖ਼ਸਮ ਰਾ ਜਾਂ-ਕਾਹ ਗੁਰ ਗੋਬਿੰਦ ਸਿੰਘ॥੧੦੮॥*
*ਫ਼ਾਇਜ਼ੁਲ ਅਨਵਾਰ ਗੁਰ ਗੋਬਿੰਦ ਸਿੰਘ*
*ਕਾਸ਼ਫੁਲ ਅਸਰਾਰ ਗੁਰ ਗੋਬਿੰਦ ਸਿੰਘ॥੧੦੯॥*
*ਆਲਿਮੁਲ ਅਸਤਾਰ ਗੁਰ ਗੋਬਿੰਦ ਸਿੰਘ॥*
*ਅਬਰਿ ਰਹਿਮਤ ਬਾਰ ਗੁਰ ਗੋਬਿੰਦ ਸਿੰਘ॥੧੧੦॥*

*(ਭਾਈ ਨੰਦ ਲਾਲ ਜੀ)*

# ਸਾਨੀ ਕੋਈ ਨਹੀਂ ਤੇਰਾ ਸੰਸਾਰ ਅੰਦਰ

*-ਸ. ਕੁਲਵੰਤ ਸਿੰਘ ਵੈਨਕੂਵਰ**

*ਸੰਤ, ਸੂਰਮੇ, ਕਵੀ ਤੇ ਦਾਨੀਆਂ ਦਾ, ਹੋਵੇ ਜ਼ਿਕਰ ਜਦ ਗੁਣੀਂ-ਬਜ਼ਾਰ ਅੰਦਰ।*
*ਕਲਗੀ ਵਾਲਿਆ ਸਾਰਾ ਇਤਿਹਾਸ ਆਖੇ, ਸਾਨੀ ਕੋਈ ਨਹੀਂ ਤੇਰਾ ਸੰਸਾਰ ਅੰਦਰ।*
*ਸੁੰਦਰ ਗੁਣਾਂ ਦਾ ਗੁਲ ਨਾ ਕੋਈ ਐਸਾ, ਜੋ ਨਾ ਜਿਸਮ ਤੇਰੇ ਗੁਲਦਾਨ ਅੰਦਰ।*
*ਗੁਣੀਂ-ਰੰਗ ਖੁਸ਼ਬੂ ਭਰਪੂਰ ਭਰਿਆ, ਹਰ ਇਕ ਫੁੱਲ ਹੈ ਤੇਰੀ ਗੁਲਜ਼ਾਰ ਅੰਦਰ।*
*ਸ਼ਾਸਤਰ ਅਤੇ ਸ਼ਸਤਰ ਨਾਲ ਨਾਲ ਚੱਲਦੇ, ਨਜ਼ਰ ਆਂਵਦੇ ਤੇਰੇ ਦਰਬਾਰ ਅੰਦਰ।*
*ਕੀਲ ਕਦਰਦਾਨਾਂ ਤਾਈਂ ਕਰੇ ਤੇਰੀ, ਕਰਾਮਾਤ ਜੋ ਕਲਮ, ਕਟਾਰ ਅੰਦਰ।*
*ਚਰਚਾ ਕਰੇ ਜਦ ਕੋਈ ਕੁਰਬਾਨੀਆਂ ਦੀ, ਝੁਕੇ ਸੀਸ ਝੱਟ ਤੇਰੇ ਸਤਿਕਾਰ ਅੰਦਰ।*
*ਮਾਤਾ-ਪਿਤਾ, ਪੜਦਾਦਾ ਤੇ ਪੁੱਤ ਤੇਰੇ, ਸਾਰੇ ਜੀਅ ਸ਼ਹੀਦ ਪਰਵਾਰ ਅੰਦਰ।*
*ਰੱਬੀ ਨੂਰ ਤੇ ਜਾਹੋ ਜਲਾਲ ਜਗ ਦਾ, ਜ਼ਾਹਰ ਦਿੱਸੇ ਪਿਆ ਤੇਰੇ ਦੀਦਾਰ ਅੰਦਰ।*
*ਕਲਗੀ ਵਾਲਿਆ ਸਾਰਾ ਇਤਿਹਾਸ ਆਖੇ, ਸਾਨੀ ਕੋਈ ਨਹੀਂ ਤੇਰਾ ਸੰਸਾਰ ਅੰਦਰ।*
*ਚੱਲੇ ਗੱਲ ਜਦ ਸੂਰਮੇਂ ਯੋਧਿਆਂ ਦੀ, ਹਰ ਕੋਈ ਆਖਦਾ ਕਰ ਵੀਚਾਰ ਅੰਦਰ।*
*ਨੇਜ਼ੇਬਾਜ਼ ਤੇ ਤੀਰ-ਅੰਦਾਜ਼ ਤੇਰੇ, ਜਿਹਾ ਕੋਈ ਨਾ ਤੇਰੀ ਕਤਾਰ ਅੰਦਰ।*
*ਤੇਰੀ ਤੇਗ ਦੇ ਵਾਰ ਨੂੰ ਰੋਕਣੇ ਦੀ, ਤਾਕਤ ਕਿਸੇ ਨਹੀਂ ਬਖਤਾਵਾਰ ਅੰਦਰ।*
*ਫੁਰਤੀ ਘੋੜ-ਸਵਾਰੀ ਜੋ ਵਿਚ ਤੇਰੇ, ਦਿੱਸੇ ਹੋਰ ਨਾ ਕਿਸੇ ਅਸਵਾਰ ਅੰਦਰ।*
*ਗੱਲ ਸਾਹਿਤ ਦੇ ਰਚਨ ਦੀ ਕੀ ਕਰੀਏ? ਭਰਿਆ ਪਿਆ ਉਹ ਤੇਰੇ ਭੰਡਾਰ ਅੰਦਰ।*
*ਸਾਹਿਤਕਾਰਾਂ ਦੇ ਸਿਰ ਚਕਰਾ ਜਾਂਦੇ, ਪੜ੍ਹਨ ਛੰਦ ਜਦ ਤੇਰੀ ਹਰ ਵਾਰ ਅੰਦਰ।*
*ਸੁੰਦਰ ਪੱਖ ਹਰ ਪੀਰ ਤੇ ਮੀਰ ਵਾਲਾ, ਝਲਕਾਂ ਮਾਰਦਾ ਤੇਰੇ ਕਿਰਦਾਰ ਅੰਦਰ।*
*ਕਲਗੀ ਵਾਲਿਆ ਸਾਰਾ ਇਤਿਹਾਸ ਆਖੇ, ਸਾਨੀ ਕੋਈ ਨਹੀਂ ਤੇਰਾ ਸੰਸਾਰ ਅੰਦਰ।*
*ਰੱਬੀ ਰਹਿਬਰ ਤੂੰ ਕਦੀ ਦਿਖਾਈ ਦੇਵੇਂ, ਕਦੀ ਭੇਸ ਫਿਰ ਸਿਪਾਹ-ਸਲਾਰ ਅੰਦਰ।*
*ਕਦੀ ਬਾਦਸ਼ਾਹ, ਕਦੀ ਦਰਵੇਸ਼ ਬਣਿਆ, ਜੁਟਿਆ ਰਿਹਾ ਤੂੰ ਪਰਉਪਕਾਰ ਅੰਦਰ।*
*ਕਵੀਆਂ ਤਾਂਈਂ ਤੂੰ ਨਦਰ ਨਿਹਾਲ ਕਰ ਕੇ, ਵੰਡੇਂ ਰਹਿਮਤਾਂ ਕਦੀ ਦਰਬਾਰ ਅੰਦਰ।*
*ਕਲਗੀ ਸੀਸ ਤੇ ਹੱਥ ਵਿਚ ਬਾਜ਼ ਤੇਰੇ, ਬੈਠੇ ਕਦੇ ਤੂੰ ਸ਼ਾਹੀ ਸ਼ਿੰਗਾਰ ਅੰਦਰ।*
*ਮਾਛੀਵਾੜੇ ਦੇ ਜੰਗਲ ਵਿਚ ਕਦੀ 'ਕੱਲਾ, ਸੁੱਤਾ ਸੂਲਾਂ 'ਤੇ ਰੱਬੀ ਪਿਆਰ ਅੰਦਰ।*
*ਬਖਸ਼ੇਂ ਕਦੀ ਖ਼ਿਤਾਬ ਤੂੰ ਮੁਕਤਿਆਂ ਦਾ, ਆਵੇ ਮੌਜ ਜਦ ਬਖਸ਼ਣਹਾਰ ਅੰਦਰ।*
*ਟੋਟੇ ਜ਼ਿਗਰ ਦੇ ਤੌਰ ਤੂੰ ਪੰਥ ਖਾਤਰ, ਜਿਊਂਦੇ ਤੱਕਦਾ ਸਿੰਘਾਂ ਹਜ਼ਾਰ ਅੰਦਰ।*
*ਕਲਗੀ ਵਾਲਿਆ ਸਾਰਾ ਇਤਿਹਾਸ ਆਖੇ, ਸਾਨੀ ਕੋਈ ਨਹੀਂ ਤੇਰਾ ਸੰਸਾਰ ਅੰਦਰ।*
*ਸਿੱਟਾ ਕੱਢਿਆ ਦਸਾਂ ਤੂੰ ਜਾਮਿਆਂ ਦਾ, ਪ੍ਰਗਟ ਖਾਲਸਾ ਕਰ ਸੰਸਾਰ ਅੰਦਰ।*
*ਬਾਣੀ ਨਾਲ ਤੂੰ ਬਾਣਾ ਵੀ ਬਖਸ਼ ਦਿੱਤਾ, ਵਰਦੀ ਖਾਲਸਾ ਪੰਜ ਕਕਾਰ ਅੰਦਰ।*
*'ਸਿੰਘ' 'ਕੌਰ' ਦਾ ਬਖਸ਼ ਤੂੰ ਨਾਮ ਏਹਨੂੰ, ਵਾਧਾ ਕੀਤਾ ਸੀ ਏਦ੍ਹੇ ਵਕਾਰ ਅੰਦਰ।*
*ਜਾਤ-ਪਾਤ ਦਾ ਰੋਗ ਤੂੰ ਕੱਟ ਏਦ੍ਹਾ, ਨਾਲੇ ਮੇਟਿਆ ਭੇਦ ਨਰ-ਨਾਰ ਅੰਦਰ।*
*ਰਹਿਤ ਅਤੇ ਕੁਰਹਿਤ ਦੱਸ ਖਾਲਸੇ ਨੂੰ, ਪੱਕਾ ਕੀਤਾ ਤੂੰ ਪਾਕ-ਵਿਹਾਰ ਅੰਦਰ।*
*ਇਹ ਵੀ ਦੱਸਿਆ ਅਗਰ ਹੋ ਅੱਤ ਜਾਵੇ, ਹਰਜ਼ ਕੋਈ ਨਹੀਂ ਚੁੱਕਣ ਤਲਵਾਰ ਅੰਦਰ।*

**3837 Penticton Street, Vancouver, B. C. Canada*

*ਰੂਪ ਆਪਣਾ ਖਾਸ ਕਹਿ ਖਾਲਸੇ ਨੂੰ, ਬਖਸ਼ੇ ਤੱਤ ਸਭ ਸਿੰਘ ਸਰਦਾਰ ਅੰਦਰ।*
*ਕਲਗੀ ਵਾਲਿਆ ਸਾਰਾ ਇਤਿਹਾਸ ਆਖੇ, ਸਾਨੀ ਕੋਈ ਨਹੀਂ ਤੇਰਾ ਸੰਸਾਰ ਅੰਦਰ।*
*ਐਸਾ ਮਹਿਲ ਤੂੰ ਸਿੱਖੀ ਦਾ ਤਿਆਰ ਕੀਤਾ, ਛੱਡੀ ਕਸਰ ਨਾ ਕੋਈ ਉਸਾਰ ਅੰਦਰ।*
*ਕਲਾ ਐਸੀ ਕਮਾਲ ਦੀ ਕਰੀ ਵਰਤੋਂ, ਮਿਲਦੀ ਕਿਸੇ ਨਾ ਕਲਾਕਾਰ ਅੰਦਰ।*
*ਮਾਤਾ-ਪਿਤਾ ਤੇ ਵੱਡੇ ਪੁੱਤਰਾਂ ਵੀ, ਵਾਧਾ ਕੀਤਾ ਏਦ੍ਹੇ ਆਕਾਰ ਅੰਦਰ।*
*ਰੱਤ ਹੱਡੀਆਂ ਤਾਈਂ ਬਣਾ ਚੂਨਾ, ਖ਼ੁਦ ਪਏ ਸੀ ਏਦ੍ਹੀ ਤਗਾਰ ਅੰਦਰ।*
*ਨਿੱਗਰ ਨੀਂਹ ਲਈ ਸਿੱਲ ਤੇ ਬਣ ਸਰੀਏ, ਛੋਟੇ ਪੁੱਤ ਸੀ ਖੜੇ ਦੀਵਾਰ ਅੰਦਰ।*
*ਗਰਜ ਉਨ੍ਹਾਂ ਦੀ ਅਜੇ ਪਈ ਗੂੰਜਦੀ ਏ, ਏਸ ਮਹਿਲ ਦੇ ਹਰ ਮੀਨਾਰ ਅੰਦਰ।*
*ਖਾਤਰ ਸਾਂਭ ਸੰਭਾਲ ਤੇਰੇ ਖਾਲਸੇ ਵੀ, ਤੇਰਾ ਹੱਥ ਵਟਾਇਆ ਇਸ ਕਾਰ ਅੰਦਰ।*
*ਕਲਗੀ ਵਾਲਿਆ ਸਾਰਾ ਇਤਿਹਾਸ ਆਖੇ, ਸਾਨੀ ਕੋਈ ਨਹੀਂ ਤੇਰਾ ਸੰਸਾਰ ਅੰਦਰ।*
*ਹਨ ਤਾਂ ਮੁੱਢ ਤੋਂ ਹੀ ਬੁੱਕਲ ਸੱਪ ਬੈਠੇ, ਡੰਗ ਮਾਰਨੇ ਦੇ ਇੰਤਜ਼ਾਰ ਅੰਦਰ।*
*ਤੇੜਾਂ ਪਾਉਣ ਲਈ ਅੱਜ ਫਿਰ ਹੋਏ ਕਾਹਲੇ, ਤੇਰੇ ਮਹਿਲ ਇਸ ਗੁੰਬਦਦਾਰ ਅੰਦਰ।*
*ਰੋਕਣ ਲਈ ਮਨਮਤ, ਦਾਤਾ ਬਖਸ਼ ਹਿੰਮਤ, ਹਰ ਇਕ ਪੰਥ ਦੇ ਪਹਿਰੇਦਾਰ ਅੰਦਰ।*
*ਡਟੇ ਰਹਿਣ ਉਹ ਸਿੱਖੀ ਸਿਧਾਂਤ ਉੱਤੇ, ਗੁਰਮਤਿ ਕਾਇਮ ਰੱਖ ਸਿੱਖੀ ਪ੍ਰਚਾਰ ਅੰਦਰ।*
*ਰਹਿਣ ਝੂਲਦੇ ਸਦਾ ਨਿਸ਼ਾਨ ਸਿੱਖੀ, ਤੇਰੇ ਪੰਥ ਦੀ ਜੈ ਜੈ ਕਾਰ ਅੰਦਰ।*
*ਕਲਗੀ ਵਾਲਿਆ ਸਾਰਾ ਇਤਿਹਾਸ ਆਖੇ, ਸਾਨੀ ਕੋਈ ਨਹੀਂ ਤੇਰਾ ਸੰਸਾਰ ਅੰਦਰ।* ■

---

# ਨੱਯਾ ਕੇ ਖੇਵੱਯਾ

*-ਗਿਆਨੀ ਸ਼ਰਮ ਸਿੰਘ**

*ਤਰਸਤੀ ਹੈ ਤੇਰੇ ਹਾਥੋਂ ਜਾਨ ਜਾਨੇ ਕੇ ਲੀਏ,*
*ਫਿਰ ਪਕੜ ਤਲਵਾਰ ਮੇਰੇ ਆਜ਼ਮਾਨੇ ਕੇ ਲੀਏ ।*
*ਚਕਵੀ ਕੋ ਖੁਰਸ਼ੀਦ ਸੇ ਉਲਫਤ ਚਕੋਰਾਂ ਚਾਂਦ ਸੇ,*
*ਮੇਰਾ ਜੀਵਨ ਵਕਫ਼ ਹੈ ਤੁਝਸੇ ਨਿਭਾਨੇ ਕੇ ਲੀਏ ।*
*ਏਕ ਹੀ ਘਰ ਮੇਂ ਬਸੇਰਾ ਹੈ ਮਗਰ ਮਿਲਤੇ ਨਹੀਂ,*
*ਕਿਆ ਨਿਰਾਲਾ ਢੰਗ ਰਖਾ ਹੈ ਸਤਾਨੇ ਕੇ ਲੀਏ ।*
*ਪ੍ਰੇਮ ਕੀ ਬਸਤੀ ਕੇ ਹਰ ਬਾਸੀ ਕਾ ਯਿਹ ਦਸਤੂਰ ਹੈ,*
*ਹਰ ਵਕਤ ਆਮਾਦਾ ਰਹਿਨਾ ਘਰ ਲੁਟਾਨੇ ਕੇ ਲੀਏ ।*
*ਖਾ ਰਹਾ ਹੈ ਉਲਟਾ ਗ਼ਮ ਮੁਝ ਕੋ ਮੇਰੇ ਗ਼ਮਖਾਰ ਕਾ,*
*ਬੱਚੇ ਕੁਰਬਾਂ ਕਰ ਦੀਏ ਹਮ ਕੋ ਬਚਾਨੇ ਕੇ ਲੀਏ ।*
*ਵਾਹ ਰੇ ਜੋਸ਼ਿ ਮੁਹੱਬਤ ਸਰ ਹਥੇਲੀ ਪਰ ਧਰੇ,*
*ਜਾ ਰਹਾ ਹੈ ਦੀਪ ਸਿੰਘ ਸਤਿਗੁਰ ਮਨਾਨੇ ਕੇ ਲੀਏ ।*
*ਨੀਚੀ ਗਰਦਨ ਡਾਲ ਕਰ ਹੈਰਾਨ ਡੱਲਾ ਰਹਿ ਗਿਆ,*
*ਲੜ ਰਹੇ ਸਿਖ ਦੇਖ ਕਰ ਤੇਰੇ ਨਿਸ਼ਾਨੇ ਕੇ ਲੀਏ ।*
*ਮੇਰੀ ਨੱਯਾ ਕੇ ਖੇਵੱਯਾ ਹੈਂ ਗੁਰੂ ਗੋਬਿੰਦ ਸਿੰਘ,*
*ਉਠੇ ਤੂਫ਼ਾਂ ਸੈਂਕੜੋਂ ਮੇਰੇ ਮਿਟਾਨੇ ਕੇ ਲੀਏ ।*
*ਨਾ ਕੀਆ ਨਾ ਕਰਤੇ ਹੈਂ ਹਮ ਦਾਵਾਇ ਸ਼ੇਅਰੋ ਸੁਖਨ,*
*ਇਕ ਬਹਾਨਾ ਹੈ ਉਨ੍ਹੇਂ ਦਿਲ ਕੀ ਸੁਨਾਨੇ ਕੀ ਲੀਏ ।* (ਗੁ.ਪ੍ਰ./੧੯੬੦) ■

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਯੁੱਧ ਭੰਗਾਣੀ

*-ਪ੍ਰਿੰ. ਚੰਨਣ ਸਿੰਘ ਚਮਨ ਹਰਗੋਬਿੰਦਪੁਰੀ**

*ਨੀਤ ਵੇਖ ਕੇ ਕਾਣੀ ਬਾਈ ਧਾਰ ਦੀ ਸਿਰਲੱਥਾਂ ਦੀ ਢਾਣੀ ਗੱਜੀ ਆਣ ਕੇ।*
*ਗੂੰਜ ਪਈ ਭੰਗਾਣੀ ਨਾਲ ਜੈਕਾਰਿਆਂ ਜਿਉਂ ਆਣ ਜੁੜੇ ਕਿਰਸਾਣੀ ਵਾਢੀ ਖੇਤ ਦੀ।*
*ਨਾਲੇ ਬੰਦੇ ਖਾਣੀ ਭੰਨੀਆਂ ਆਕੜਾਂ ਹੋਵਣ ਲੱਗੀ ਘਾਣੀ ਲੋਹੂ ਮਿੱਝ ਦੀ।*
*ਕਿਰਪਾਲ ਦਾਸ ਨਾਲ ਲੜਿਆ ਆਣ ਹਯਾਤ ਖਾਂ ਤੇ ਸਾਧ ਨੂੰ ਗੁੱਸਾ ਚੜ੍ਹਿਆ ਵਿਚ ਮੈਦਾਨ ਦੇ।*
*ਜਿਉਂ ਆਣ ਕਮਾਦੇ ਵੜਿਆ ਭੂਤੜ ਵਹਿੜਕਾ ਉਸ ਹੱਥਾਂ ਦੇ ਵਿਚ ਫੜਿਆ ਮਾਰੂ ਘੋਟਣਾ।*
*ਸੀ ਕੋਕਿਆਂ ਦੇ ਨਾਲ ਮੜ੍ਹਿਆ ਸੰਮ ਚੜ੍ਹਾ ਕੇ ਉਸ ਢੰਗ ਨਿਰਾਲਾ ਪੜ੍ਹਿਆ ਕਲਗੀ ਧਾਰ ਤੋਂ।*
*ਉਹ ਘੋੜੇ ਉੱਤੇ ਖੜ੍ਹਿਆ ਪੱਬਾਂ ਭਾਰ ਹੋ ਸੀ ਸਿਰ ਲੋਹੇ ਨਾਲ ਮੜ੍ਹਿਆ ਖਾਨ ਹਯਾਤ ਦਾ।*
*ਪਰ ਸਾਧ ਨੇ ਐਸਾ ਜੜਿਆ ਟਿੰਡ 'ਚ ਘੋਟਣਾ ਸੀ ਗਿਆ ਫਾਤਿਆ ਪੜ੍ਹਿਆ ਲਗਦੇ ਸਾਰ ਹੀ।*
*ਫਿਰ ਖਾਨ ਨਜਾਬਤ ਆਇਆ ਗੁੱਸਾ ਖਾ ਕੇ ਉਸ ਸੰਗੋ ਸ਼ਾਹ ਵੱਲ ਧਾਇਆ ਖੰਡਾ ਪਕੜ ਕੇ।*
*ਉਹ ਖੰਡਾ ਖੜਕਾਇਆ ਦੋਹਾਂ ਯੋਧਿਆਂ ਜਿਉਂ ਕਾਲ ਨੇ ਭੰਗੜਾ ਪਾਇਆ ਵਿਚ ਮੈਦਾਨ ਦੇ।*
*ਤੇ ਐਸਾ ਵਾਰ ਚਲਾਇਆ ਸੰਗੋ ਸ਼ਾਹ ਨੇ ਸਿਰ ਲਾਹ ਕੇ ਲੰਮਾ ਪਾਇਆ ਪੁੱਤ ਪਠਾਣ ਦਾ।*
*ਫਿਰ ਸਾਹਬ ਚੰਦ ਨੇ ਫੜ ਤਲਵਾਰਾਂ ਵਾਹੀਆਂ ਇਉਂ ਜਾਪੇ ਭਿਸ਼ਮ ਆ ਗਿਆ ਕਰ ਫੇਰ ਚੜ੍ਹਾਈਆਂ।*
*ਤੇ ਮਾਮਾ ਸੀ ਕਿਰਪਾਲ ਚੰਦ ਜਿਸ ਨੇ ਤਰਥਾਟਾਂ ਪਾਈਆਂ ਤੇ ਲੜਿਆ ਧਰਮੀ ਧਰਮ ਚੰਦ ਕਰ ਕਰ ਕੇ ਧਾਈਆਂ।*
*ਫਿਰ ਲਾਲ ਚੰਦ ਹਲਵਾਈ ਗੁੱਸਾ ਖਾ ਕੇ ਉਸ ਤੇਗ ਹੱਥ ਨਾ ਆਈ ਖੁਰਪਾ ਫੜ ਲਿਆ।*
*ਉਹਦੀ ਹੋਈ ਆਣ ਲੜਾਈ ਨਾਲ ਪਠਾਣ ਦੇ ਉਸ ਵਿਚ ਪਠਾਣਾਂ ਪਾਈ ਆ ਕੇ ਖਲਬਲੀ।*
*ਇਹ ਖਾ ਦੌੜੇ ਮਠਿਆਈ ਹੁੱਕੇ ਚੁੱਕ ਕੇ ਖਾਧੀ ਬਾਲੂਸ਼ਾਹੀ ਨਾਲ ਜਲੇਬੀਆਂ।*
*ਅੱਜ ਕੱਢੂੰ ਪਾਈ ਪਾਈ ਲੰਮੇਂ ਪਾ ਕੇ ਤੇ ਯਾਦ ਕਰਾਦੂੰ ਝਾਈ ਹਰ ਪਠਾਣ ਨੂੰ।*
*ਉਸ ਐਸੀ ਇੱਕ ਟਿਕਾਈ ਮੀਰੇ ਖਾਨ ਦੇ ਤੇ ਦਿੱਤਾ ਪਾਰ ਬੁਲਾਈ ਘੱਗਰ ਖੋਲ੍ਹ ਕੇ।*
*ਫਿਰ ਹਰੀ ਚੰਦ ਹੰਡੂਰੀਆ ਇਕ ਬਾਂਕਾ ਛੈਲ ਜਵਾਨ ਉਹਦੀ ਛਾਤੀ ਅਹਿਰਨ ਵਾਂਗਰਾਂ ਤੇ ਡੌਲੇ ਵਾਂਗ ਵਦਾਨ।*
*ਉਹ ਤੀਰ ਅੰਦਾਜ਼ ਕਮਾਲ ਦਾ ਤੇ ਯੋਧਾ ਵੀ ਬਲਵਾਨ ਉਹ ਆਇਆ ਸਤਿਗੁਰੂ ਸਾਹਮਣੇ ਹੱਥ ਲੈ ਕੇ ਤੀਰ ਕਮਾਨ।*
*ਫਿਰ ਲਿਆ ਨਿਸ਼ਾਨਾ ਗੁਰਾਂ ਦਾ ਰੱਖ ਕਲਗੀ ਵਿਚ ਧਿਆਨ ਤੇ ਛੱਡਿਆ ਕਹਿਰੀ ਸ਼ੂਕਦਾ ਇਕ ਭੱਥੇ ਵਿੱਚੋਂ ਬਾਣ।*
*ਉਹ ਸਤਿਗੁਰੂ ਦੀ ਦਸਤਾਰ ਦਾ ਇਕ ਬੋਸਾ ਲੀਤਾ ਆਣ ਸੀ ਵੱਖੀ ਲਾਗੇ ਮਾਰਿਆ ਸੀ ਤੀਜਾ ਤੀਰ ਨਿਸ਼ਾਨ।*
*ਪਰ ਬਾਜਾਂ ਵਾਲੇ ਸਤਿਗੁਰੂ ਸੀ ਲੱਗੇ ਇੰਜ ਫੁਰਮਾਣ ਆ ਦੱਸੀਏ ਤੈਨੂੰ ਸੋਹਣਿਆਂ ਕਿੰਝ ਯੋਧੇ ਤੀਰ ਚਲਾਣ।*
*ਤਦ ਕਲਗੀ ਵਾਲਾ ਪਾਤਸ਼ਾਹ ਰੋਹ ਦੇ ਵਿਚ ਆਇਆ ਨਾਂ ਲੈ ਕੇ ੴ ਦਾ ਅਕਾਲ ਧਿਆਇਆ।*
*ਫਿਰ ਭੱਥੇ ਵਿੱਚੋਂ ਕੱਢਿਆ ਇਕ ਹੋਣੀ ਜਾਇਆ ਜਿਉਂ ਤੱਛਕ ਜੀਭਾਂ ਕੱਢਦਾ ਭੁੱਖਾ ਤਿਰਹਾਇਆ।*
*ਜਿਉਂ ਨੀਲ ਕੰਠ ਦੇ ਗਲੇ 'ਚ ਸੱਪ ਉੱਡਣਾ ਆਇਆ ਉਸ ਆਣ ਮਚਾਈ ਕਰਬਲਾ ਕੋਹਰਾਮ ਮਚਾਇਆ।*
*ਜਿਉਂ ਧਰਤੀ ਉੱਤੇ ਪੈ ਗਿਆ ਤਾਂਡਵ ਦਾ ਸਾਇਆ ਉਹ ਸਿੱਧਾ ਛਾਤੀ ਚੀਰ ਕੇ ਅੱਗੇ ਵੱਲ ਧਾਇਆ।*
*ਤੇ ਹਰੀ ਚੰਦ ਹੰਡੂਰੀਆ ਏਦਾਂ ਪਟਕਾਇਆ ਜਿਉਂ ਦੁਰਗਾ ਬਰਛਾ ਮਾਰ ਕੇ ਮੈਖਾਸਰ ਢਾਇਆ।*
*ਫਿਰ ਐਸਾ ਤੀਰਾਂ ਵਾਲੜਾ ਸੀ ਮੀਂਹ ਵਰਸਾਇਆ ਉਠ ਨੱਸੇ ਬਾਈ ਧਾਰੀਏ ਹੋ ਗਿਆ ਸਫਾਇਆ।*

■

*ਪਿੰਡ ਤੇ ਡਾਕ: ਸ੍ਰੀ ਹਰਗੋਬਿੰਦਪੁਰ, ਜ਼ਿਲ੍ਹਾ ਗੁਰਦਾਸਪੁਰ। ਮੋ: +੯੧੯੮੧੫੭-੨੯੨੩੯

# ਦਸਮੇਸ਼ ਪਿਤਾ ਦਾ ਸਿੰਘ ਸਰਦਾਰ ਹੋ ਜਾ

-ਸ. ਹਰਦੇਵ ਸਿੰਘ*

*ਹੋਈ ਅਕਾਲ ਪੁਰਖ ਦੀ ਅਪਾਰ ਕਿਰਪਾ,*
*ਮਨੁੱਖਾ ਜਨਮ ਤੂੰ ਜਗ 'ਤੇ ਧਾਰ ਆਇਆ।*
*ਚੌਰਾਸੀ ਲੱਖ ਜੂਨਾਂ ਭੋਗ ਕੇ ਤੇ,*
*ਸਭ ਜੂਨਾਂ ਦਾ ਬਣ ਸਰਦਾਰ ਆਇਆ।*
*ਹੀਰਾ ਜਨਮ ਤੇਰੇ ਜਨਮ ਨੂੰ ਕਹੇ ਬਾਣੀ ,*
*ਔਖੀਆਂ ਘਾਟੀਆਂ ਕਰ ਤੂੰ ਪਾਰ ਆਇਆ।*
*ਜਾਮਾ ਧਾਰ ਕੇ ਰੱਬੀ ਮਨੁੱਖਤਾ ਦਾ,*
*ਇਸ ਸੁਹਣੇ ਵਿਚ ਸੰਸਾਰ ਆਇਆ।*
*ਸਿਮਰਨ ਕਰ ਕੇ ਉਸ ਪਰਮਾਤਮਾ ਦਾ,*
*ਕਰ ਕੇ ਜਨਮ ਸਫ਼ਲਾ ਸਦਾ ਲਈ ਪਾਰ ਹੋ ਜਾ।*
*ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਤੇ,*
*ਦਸਮੇਸ਼ ਪਿਤਾ ਦਾ ਸਿੰਘ ਸਰਦਾਰ ਹੋ ਜਾ।*

*ਕਰਦਾ ਨਹੀਂ ਤੂੰ ਸ਼ੁਕਰ ਪਰਮਾਤਮਾ ਦਾ,*
*ਭੰਗ ਦੇ ਭਾੜੇ ਜੀਵਨ ਗਵਾ ਰਿਹਾ ਏਂ।*
*ਝੂਠੇ ਨਸ਼ਿਆਂ ਦੀ ਮਸਤੀ ਵਿਚ ਮਸਤ ਹੋ ਕੇ,*
*ਸੁਹਣੇ ਸਰੀਰ ਨੂੰ ਰੋਗੀ ਬਣਾ ਰਿਹਾ ਏਂ।*
*ਔਖੇ ਵੇਲੇ ਤੇਰਾ ਕਿਸੇ ਨਹੀਂ ਸਾਥ ਦੇਣਾ*
*ਐਵੇਂ ਕੂੜ ਸੰਗ ਮਿੱਤ੍ਰਤਾ ਪਾ ਰਿਹਾ ਏਂ।*
*ਜੋ ਵੀ ਆਇਆ ਹੈ ਸਭ ਨੇ ਚਲੇ ਜਾਣਾ,*
*ਐਵੇਂ ਪਾਪਾਂ ਦੀ ਖੱਟੀ ਵੱਲ ਜਾ ਰਿਹਾ ਏਂ।*
*ਛੱਡ ਕੇ ਬਦੀਆਂ ਤੇ ਮਾੜੀਆਂ ਆਦਤਾਂ ਨੂੰ,*
*ਸੀਤਲ ਨਾਮ ਜਪ ਕੇ ਠੰਢਾ ਠਾਰ ਹੋ ਜਾ।*
*ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਤੇ,*
*ਦਸਮੇਸ਼ ਪਿਤਾ ਦਾ ਸਿੰਘ ਸਰਦਾਰ ਹੋ ਜਾ।*

*ਸੱਚ ਬੋਲ ਕੇ ਧਰਮ ਦੀ ਕਿਰਤ ਕਰ ਕੇ,*
*ਵੰਡ ਛਕ ਕੇ ਸਿੱਖੀ ਕਮਾਈ ਜਾਂਦੀ।*
*ਪੜ੍ਹ ਕੇ ਬਾਣੀ ਨੂੰ ਸੱਚਾ ਗਿਆਨ ਹੁੰਦਾ,*
*ਸੱਚੀ ਜਗ ਵਿਚ ਸਾਂਝ ਹੈ ਪਾਈ ਜਾਂਦੀ।*
*ਕਿਤੇ ਆਰੇ ਹੇਠ ਚੀਰੀ, ਕਿਤੇ ਬੰਦ-ਬੰਦ ਕੱਟੇ,*
*ਨੀਹਾਂ ਵਿਚ ਹੈ ਸਿੱਖੀ ਅਜ਼ਮਾਈ ਜਾਂਦੀ।*
*ਧਰ ਕੇ ਤਲੀ 'ਤੇ ਸੀਸ ਜੰਗ ਅੰਦਰ,*
*ਬਾਜ਼ੀ ਮੌਤ ਦੀ ਸਦਾ ਹੈ ਲਾਈ ਜਾਂਦੀ।*
*ਆਸ ਛੱਡ ਕੇ ਸਦਾ ਜਿਊਣ ਵਾਲੀ,*
*ਪਹਿਲਾਂ ਮਰਨ ਲਈ ਸਿੱਖਾ ਤਿਆਰ ਹੋ ਜਾ।*
*ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਤੇ,*
*ਦਸਮੇਸ਼ ਪਿਤਾ ਦਾ ਸਿੰਘ ਸਰਦਾਰ ਹੋ ਜਾ।*

*ਕਰ ਕੇ ਬੰਦਗੀ ਇਕ ਪਰਮਾਤਮਾ ਦੀ,*
*ਸ਼ੁਰੂ ਦਿਨ ਦਾ ਸਫ਼ਰ ਤੂੰ ਕਰ ਬੰਦੇ।*
*ਨਾਮ ਜਪਿਆ ਹੀ ਕਾਰਜ ਨੇ ਰਾਸ ਹੁੰਦੇ,*
*ਖ਼ਜ਼ਾਨੇ ਨਾਮ ਦੇ ਸਦਾ ਹੀ ਭਰ ਬੰਦੇ।*
*ਕਰ ਕੇ ਸੰਗਤ ਭਗਤਾਂ ਸਤਿਸੰਗੀਆਂ ਦੀ,*
*ਵਾਂਗ ਚੰਦਨ ਦੇ ਸਦਾ ਹੀ ਠਰ ਬੰਦੇ।*
*ਸੱਚ ਕਿਹਾ ਪਿਤਾ ਦਸਮੇਸ਼ ਜੀ ਨੇ,*
*ਸੱਚੇ ਪ੍ਰੇਮ ਦੇ ਨਾਲ ਤੂੰ ਤਰ ਬੰਦੇ।*
*ਪੰਜਾਂ ਬਦੀਆਂ ਦਾ ਦਿਲੋਂ ਤਿਆਗ ਕਰ ਕੇ,*
*ਇਸ ਫ਼ਾਨੀ ਸੰਸਾਰ ਤੋਂ ਪਾਰ ਹੋ ਜਾ।*
*ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਤੇ,*
*ਦਸਮੇਸ਼ ਪਿਤਾ ਦਾ ਸਿੰਘ ਸਰਦਾਰ ਹੋ ਜਾ।*

*ਆਪਣੇ ਆਪੇ ਨੂੰ ਭੁੱਲ ਕੇ ਅੱਜ ਵੀਰਾ,*
*ਝੂਠੇ ਡੇਰਿਆਂ ਵੱਲ ਤੂੰ ਜਾ ਰਿਹਾ ਏਂ।*
*ਛੱਡ ਕੇ ਗੁਰੂ ਗ੍ਰੰਥ ਸਾਹਿਬ ਦਾ ਰਾਹ ਸੱਚਾ,*
*ਐਵੇਂ ਮਨ ਨੂੰ ਭੁਲੇਖਿਆਂ ਵਿਚ ਪਾ ਰਿਹਾ ਏਂ।*
*ਮਗਰ ਲੱਗ ਕੇ ਝੂਠੇ ਪਖੰਡੀਆਂ ਦੇ,*
*ਆਪਣਾ ਕੀਮਤੀ ਸਮਾਂ ਗਵਾ ਰਿਹਾ ਏਂ।*

*ਮਕਾਨ ਨੰ: ੪੫੨੬, ਗਲੀ ਨੰ. ੧੨, ਸ਼ਿਮਲਾਪੁਰੀ, ਲੁਧਿਆਣਾ-੧੪੧੦੦੩ ਮੋ: +੯੧੯੯੧੪੪ - ੯੧੧੦੦

*ਕੋਈ ਕਿਸੇ ਨੂੰ ਕੁਝ ਨਹੀਂ ਦੇ ਸਕਦਾ,*
*ਐਵੇਂ ਕਬਰਾਂ 'ਤੇ ਦੀਵੇ ਜਗਾ ਰਿਹਾ ਏਂ।*
*ਡੁੱਲੇ ਬੇਰਾਂ ਦਾ ਅਜੇ ਕੁਝ ਵਿਗੜਿਆ ਨਹੀਂ,*
*ਨਾਮ ਜਪ ਕੇ ਭਵਜਲ ਤੋਂ ਪਾਰ ਹੋ ਜਾ।*
*ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਤੇ,*
*ਦਸਮੇਸ਼ ਪਿਤਾ ਦਾ ਸਿੰਘ ਸਰਦਾਰ ਹੋ ਜਾ।*

*ਦੇਸ਼ ਕੌਮ ਲਈ ਜਿਹੜੇ ਕੁਰਬਾਨ ਹੁੰਦੇ,*
*ਨਾਉਂ ਉਹਨਾਂ ਦਾ ਉੱਚਾ ਜਹਾਨ ਹੁੰਦਾ।*
*ਉੱਚਾ ਹੁੰਦਾ ਸਾਰਾ ਪਰਵਾਰ ਪਹਿਲਾਂ,*
*ਫਿਰ ਸਾਰਾ ਹੀ ਉੱਚਾ ਖ਼ਾਨਦਾਨ ਹੁੰਦਾ।*
*ਕਰਕੇ ਬੰਦਗੀ ਉਸ ਪਰਮਾਤਮਾ ਦੀ,*
*ਰੱਬੀ ਬਾਣੀ ਦਾ ਉੱਚਾ ਗਿਆਨ ਹੁੰਦਾ।*
*ਬਾਣੀ ਜਪ ਕੇ ਹੀ ਜਗ ਵਿਚ ਮਾਣ ਮਿਲਦਾ,*
*ਸੱਚਖੰਡ ਵਿਚ ਵੀ ਪ੍ਰਵਾਨ ਹੁੰਦਾ।*
*ਭੁਲੇਖੇ ਮਨ ਦੇ ਵਿੱਚੋਂ ਕੱਢ ਸਾਰੇ,*
*ਸਿੰਘ ਸਜਣ ਲਈ ਤਿਆਰ ਹੋ ਜਾ।*
*ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਤੇ,*
*ਦਸਮੇਸ਼ ਪਿਤਾ ਦਾ ਸਿੰਘ ਸਰਦਾਰ ਹੋ ਜਾ।* ■

# ਦਸਮੇਸ਼ ਪਾਤਸ਼ਾਹ

*-ਕਵੀ .ਫਕੀਰ ਚੰਦ ਤੁਲੀ**

*ਸਾਢੇ ਤਿੰਨ ਸੌ ਸਾਲ ਤੋਂ ਸ਼ਹਿਨਸ਼ਾਹ ਦਾ ਭੀਖਣ ਸ਼ਾਹ ਨੂੰ ਮਿਲਣ ਨੂੰ ਜੀਅ ਕੀਤਾ*
*ਭੀਖਣ ਸ਼ਾਹ ਦਾ ਆਪਣੇ ਜਨਮ ਤੋਂ ਹੀ, ਬੇ-ਪਰਵਾਹ ਨੂੰ ਮਿਲਣ ਨੂੰ ਜੀਅ ਕੀਤਾ*
*ਦੋ ਕੁੱਜੀਆਂ, ਇਕ, ਫਕੀਰ-ਸਾਈਂ, ਗੋਬਿੰਦ, ਕੁੱਜੀਆਂ ਨੂੰ ਵਾਹਿ-ਵਾਹ ਕੀਤਾ*
*ਪਟਨਾ ਸਾਹਿਬ ਤੋਂ, ਕੁੱਜੀਆਂ ਇਕ ਕਰਨੇ, ਸ਼ਹਿਨਸ਼ਾਨ ਤੋਂ ਬੇ-ਪਰਵਾਹ ਕੀਤਾ*
*ਭੀਖਣ ਭੁੱਲ ਗਿਆ, ਅੱਲ੍ਹਾ ਤੇ ਰਾਮ ਭੁੱਲੇ, ਭੁੱਲਿਆ ਪਰ ਗੋਬਿੰਦ ਦਾ ਨਾਂ ਦਿਸਦਾ*
*ਨਾ ਕੋਈ ਆਰ ਦਿੱਸਦਾ, ਨਾ ਕੋਈ ਪਾਰ ਦਿੱਸਦਾ, ਗੋਬਿੰਦ ਆਪ ਦਿੱਸਦਾ, ਹਰ ਇਕ ਥਾਂ ਦਿੱਸਦਾ*
*ਇਕ ਵਿਚ ਦੁੱਧ ਤੇ ਦੂਜੇ ਦੇ ਵਿਚ ਪਾਣੀ, ਦਾਤੇ ਚਰਨਾਂ ਤੋਂ ਇੱਕੋ ਉਲਟਾ ਦਿੱਤੇ*
*ਦੁੱਧ ਤੇ ਪਾਣੀ ਨੂੰ, ਕੁੱਜੀਆਂ ਡੋਲ੍ਹ ਕੇ ਤੇ, ਪਟਨਾ ਸਾਹਿਬ ਤੋਂ ਏਕੋ ਕਰਾ ਦਿੱਤੇ*
*ਪਾਣੀ ਰਾਮ ਤੇ ਦੁੱਧ-ਰਹੀਮ ਦੋਵੇਂ, ਗੋਬਿੰਦ, ਡੋਲ ਕੇ ਰੂਪ ਪਲਟਾ ਦਿੱਤੇ*
*ਦਾਤੇ, ਚਰਨਾਂ ਤੋਂ ਦੋਵੇਂ ਉਲਟਾ ਕੇ ਤੇ ਖਾਲਸ, ਖਾਲਸਾ, ਏਕੋ ਕਰਾ ਦਿੱਤੇ*
*ਦੋ ਕੁੱਜੀਆਂ ਨੂੰ, ਕੱਜ ਕੇ ਭੇਤ ਸਾਰਾ ਭੇਤ ਲਹੂ ਤੇ ਮਾਸ ਸਮਝਾ ਦਿੱਤੇ*
*ਦਾਤੇ, ਚਰਨਾਂ ਤੋਂ ਦੋਵੇਂ ਉਲਟਾ ਕੇ ਤੇ, ਖਾਲਸ, ਖਾਲਸਾ, ਏਕੋ ਕਰਾ ਦਿੱਤੇ*
*ਭੀਖਣ ਸ਼ਾਹ ਨੂੰ ਮਿਲਦਿਆਂ-ਮਿਲਦਿਆਂ ਈ, ਨੂਰੇ ਮਾਹੀ ਦੀ ਯਾਦ ਸਤਾਈ ਜਾਵੇ*
*ਨੂਰੇ ਮਾਹੀ ਨੇ ਕੰਧਾਂ ਨੂੰ ਵੇਖ ਕੇ ਤੇ, ਕੰਧਾਂ ਅੱਗ ਤੋਂ ਅੱਗ ਮਚਾਈ ਜਾਵੇ*
*ਐਸੀ ਨੂਰੇ ਮਾਹੀ, ਐਸੀ, ਖ਼ਬਰ ਦੱਸੀ, ਉਹਦੀ ਖ਼ਬਰ ਨੇ ਝੱਖੜ ਝੁਲਾਇਆ ਹੋਇਆ*
*ਮਾਛੀਵਾੜੇ ਦੇ ਕੰਡਿਆਂ ਖ਼ਬਰ ਸੁਣ ਕੇ- ਤਿੱਖੇ ਕੰਡਿਆਂ, ਖੰਡਾ ਉਠਾਇਆ ਹੋਇਆ*
*ਤੱਕ ਕੇ, ਰੋਹ ਵਿਚ ਪਿਤਾ ਦਸਮੇਸ਼ ਬੋਲੇ, ਬੋਲੇ ਡੱਕਾਂਗੇ, ਤੁਰਕ ਦੇ ਰੋੜ ਸਾਰੇ*
*ਤਖਤ ਦਿਆਂਗੇ, ਤੋੜ ਵਿਛੋੜ ਇਸਦੇ ਨਿਊਂਦੇ ਦਿੱਲੀ ਦੇ ਦਿਆਂਗੇ ਮੋੜ ਸਾਰੇ*
*ਤੇ ਲੜਦੀ ਰਹੂ, ਕਿਰਪਾਨ, ਇਹ ਹਸ਼ਰ ਤੀਕਰ, ਜਦ ਤਕ ਫੁੱਲਾਂ ਦੇ ਸਿਰੀਂ ਤਲਵਾਰ ਰਹਿਣੀ*
*ਤੇ ਲੜਦੀ ਰਹੂ, ਕਿਰਪਾਨ, ਇਹ ਹਸ਼ਰ ਤੀਕਰ, ਜਦ ਤਕ ਚਾਨਣੀ ਕੰਧਾਂ ਵਿਚਕਾਰ ਰਹਿਣੀ*
*ਤੇ ਲੜਦੀ ਰਹੂ, ਕਿਰਪਾਨ, ਇਹ ਹਸ਼ਰ ਤੀਕਰ, ਜਦ ਤਕ ਅੰਨ੍ਹੀ ਤੇ ਬੋਲੀ ਸਰਕਾਰ ਰਹਿਣੀ* ■

*ਮਕਾਨ ਨੰ-੫, ਰਮੇਸ਼ ਕਾਲੋਨੀ, ਐਸ. ਡੀ. ਕਾਲਜ ਫਾਰ ਵੂਮੈਨ, ਜਲੰਧਰ-੧ ਮੋ: +੯੧੯੦੪੧੯-੧੯੯੦੮



## ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਕਮਿਊਨਟੀ ਕਾਊਂਸਲ ਪੁਲਿਸ ਨਿਊਯਾਰਕ ਦੇ ਵਾਈਸ ਪ੍ਰੈਜ਼ੀਡੈਂਟ ਨੂੰ ਕੀਤਾ ਸਨਮਾਨਿਤ

ਸ੍ਰੀ ਅੰਮ੍ਰਿਤਸਰ ੧ ਦਸੰਬਰ: ਸ. ਰਣਜੀਤ ਸਿੰਘ (ਸੰਗੋਜਲਾ) ਵਾਈਸ ਪ੍ਰੈਜ਼ੀਡੈਂਟ ਕਮਿਊਨਿਟੀ ਕੌਂਸਲ ਪੁਲੀਸ ਨਿਊਯਾਰਕ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਏ। ਉਨ੍ਹਾਂ ਦੇ ਨਾਲ ਮੰਗਲ ਸਿੰਘ (ਨਾਗਰਾ) ਸਟੇਟ ਪੁਲੀਸ ਨਿਊਯਾਰਕ ਵੀ ਮੌਜੂਦ ਸਨ। ਸ. ਰਣਜੀਤ ਸਿੰਘ ਨੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੜਾਹ ਪ੍ਰਸ਼ਾਦ ਦੀ ਦੇਗ ਕਰਵਾਈ ਤੇ ਇਲਾਹੀ ਬਾਣੀ ਦਾ ਕੀਰਤਨ ਸਰਵਣ ਕੀਤਾ।

ਸ਼੍ਰੋਮਣੀ ਗੁ.ਪ੍ਰ. ਕਮੇਟੀ ਦੇ ਦਫ਼ਤਰ ਆਉਣ 'ਤੇ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਪ੍ਰਧਾਨ, ਸ਼੍ਰੋਮਣੀ ਗੁ.ਪ੍ਰ. ਕਮੇਟੀ ਨੇ ਉਨ੍ਹਾਂ ਨੂੰ ਜੀ ਆਇਆਂ ਕਿਹਾ ਤੇ ਸਿਰੋਪਾਓ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਤਸਵੀਰ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਉਨ੍ਹਾਂ ਕਿਹਾ ਕਿ ਸ. ਰਣਜੀਤ ਸਿੰਘ (ਸੰਗੋਜਲਾ) ਵਰਗੇ ਸਾਬਤ-ਸੂਰਤ ਗੁਰਸਿੱਖ ਦਾ ਨਿਊਯਾਰਕ ਵਰਗੇ ਦੇਸ਼ ਦੇ ਪੁਲਿਸ ਵਿਭਾਗ ਅੰਦਰ ਉੱਚ ਅਹੁਦੇ 'ਤੇ ਪਹੁੰਚਣਾ ਸਮੁੱਚੀ ਕੌਮ ਲਈ ਮਾਣਮੱਤੀ ਪ੍ਰਾਪਤੀ ਹੈ, ਖਾਸ ਕਰਕੇ ਸਿੱਖ ਨੌਜਵਾਨ ਪੀੜ੍ਹੀ ਲਈ ਉਹ ਇੱਕ ਰੋਲ ਮਾਡਲ ਸਾਬਤ ਹੋਣਗੇ।

ਸ. ਰਣਜੀਤ ਸਿੰਘ (ਸੰਗੋਜਲਾ) ਨੇ ਕਿਹਾ ਕਿ ਸ੍ਰੀ ਹਰਿਮੰਦਰ ਸਾਹਿਬ ਸਮੁੱਚੀ ਮਾਨਵਤਾ ਦਾ ਘਰ ਹੈ ਤੇ ਇੱਥੇ ਆ ਕੇ ਮਨ ਨੂੰ ਸਕੂਨ ਮਿਲਦਾ ਹੈ। ਉਨ੍ਹਾਂ ਕਿਹਾ ਕਿ ਇਸ ਅਸਥਾਨ ਪੁਰ ਪਾਵਨ ਪਵਿੱਤਰ ਬਾਣੀ ਦਾ ਪ੍ਰਵਾਹ ਹਰ ਸਮੇਂ ਚੱਲਦਾ ਹੈ ਜੋ ਮਨੁੱਖੀ ਹਿਰਦਿਆਂ ਨੂੰ ਠਾਰਦੀ ਹੈ। ਉਨ੍ਹਾਂ ਕਿਹਾ ਮੈਂ ਅੱਜ ਜੋ ਕੁਝ ਵੀ ਹਾਂ ਉਹ ਸ੍ਰੀ ਗੁਰੂ ਰਾਮਦਾਸ ਪਾਤਸ਼ਾਹ ਦੀ ਰਹਿਮਤ ਅਤੇ ਅਪਾਰ ਕਿਰਪਾ ਸਦਕਾ ਹਾਂ। ਉਨ੍ਹਾਂ ਕਿਹਾ ਕਿ ਮੈਂ ਸ੍ਰੀ ਹਰਿਮੰਦਰ ਸਾਹਿਬ ਗੁਰੂ ਸਾਹਿਬ ਦਾ ਆਸ਼ੀਰਵਾਦ ਪ੍ਰਾਪਤ ਕਰਨ ਲਈ ਆਇਆ ਹਾਂ।

## ਪ੍ਰੋ. ਕਿਰਪਾਲ ਸਿੰਘ ਬਡੂੰਗਰ ਦੇ ਪ੍ਰਧਾਨ ਬਣਨ 'ਤੇ ਯੂਰਪੀ ਸਿੱਖਾਂ ਦੇ ਮਨਾਂ ਵਿਚ ਪੰਥਕ ਮਸਲਿਆਂ ਦੇ ਹੱਲ ਦੀ ਉਮੀਦ ਜਗਾਈ

ਸ੍ਰੀ ਅੰਮ੍ਰਿਤਸਰ ੨ ਦਸੰਬਰ: ਦਾਨਸ਼ਵਰ, ਪੰਥਕ ਵਿਦਵਾਨ ਤੇ ਸਿੱਖ ਮਾਮਲਿਆਂ ਪ੍ਰਤੀ ਪ੍ਰਬੁੱਧ ਸੂਝ ਰੱਖਣ ਵਾਲੇ ਪ੍ਰੋ. ਕਿਰਪਾਲ ਸਿੰਘ ਬਡੂੰਗਰ ਦੇ ਸ਼੍ਰੋਮਣੀ ਗੁ.ਪ੍ਰ. ਕਮੇਟੀ ਦੇ ਪ੍ਰਧਾਨ ਬਣਨ ਨਾਲ ਯੂਰਪੀ ਸਿੱਖਾਂ ਵੱਲੋਂ ਵੀ ਤਸੱਲੀ ਦਾ ਪ੍ਰਗਟਾਵਾ ਕੀਤਾ ਗਿਆ ਹੈ। ਇਸ ਸਬੰਧੀ ਧਾਰਮਿਕ ਖੇਤਰ ਵਿਚ ਸਰਗਰਮ ਪ੍ਰਮੁੱਖ ਸ਼ਖ਼ਸੀਅਤ ਭਾਈ ਨਿਰਮਲ ਸਿੰਘ ਨੇ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੂੰ ਵਧਾਈ ਸੰਦੇਸ਼ ਭੇਜਦਿਆਂ ਆਸ ਪ੍ਰਗਟਾਈ ਹੈ ਕਿ ਉਹ ਆਪਣੀ ਲਿਆਕਤ ਤੇ ਸੂਝ-ਬੂਝ ਨਾਲ ਪੰਥ ਨੂੰ ਦਰਪੇਸ਼ ਮਸਲਿਆਂ ਦਾ ਸਮਾਧਾਨ ਕਰ ਕੇ ਪੰਥਕ ਏਕਤਾ ਤੇ ਚੜ੍ਹਦੀ ਕਲਾ ਦਾ ਮਾਹੌਲ ਸਿਰਜਣ ਵਿਚ ਜਰੂਰ ਸਫਲ ਹੋਣਗੇ। ਇਸ ਸਬੰਧੀ ਅੱਜ ਜਰਮਨ ਨਿਵਾਸੀ ਭਾਈ ਜਸਕਰਨ ਸਿੰਘ ਬੋਪਾਰਾਏ ਨੇ ਪ੍ਰਧਾਨ, ਸ਼੍ਰੋਮਣੀ ਗੁ.ਪ੍ਰ. ਕਮੇਟੀ ਨੂੰ ਮਿਲ ਕੇ ਯੂਰਪੀ ਸਿੱਖਾਂ ਦੇ ਧਾਰਮਿਕ ਮਸਲਿਆਂ ਤੋਂ ਜਾਣੂ ਕਰਵਾਇਆ ਅਤੇ ਸ਼੍ਰੋਮਣੀ ਗੁ.ਪ੍ਰ. ਕਮੇਟੀ

ਤੋਂ ਉਨ੍ਹਾਂ ਦੇ ਹੱਲ ਲਈ ਸਹਿਯੋਗ ਮੰਗਿਆ। ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਵਫ਼ਦ ਨੂੰ ਭਰੋਸਾ ਦਿਵਾਇਆ ਕਿ ਪੰਥ ਦੀ ਸਿਰਮੌਰ ਸੰਸਥਾ ਦਾ ਸੇਵਾਦਾਰ ਹੋਣ ਨਾਤੇ ਉਨ੍ਹਾਂ ਵੱਲੋਂ ਸਭਨਾਂ ਦਾ ਸਹਿਯੋਗ ਲੈ ਕੇ ਪੰਥ ਦੀ ਚੜ੍ਹਦੀ ਕਲਾ ਲਈ ਭਰਪੂਰ ਉਪਰਾਲੇ ਕੀਤੇ ਜਾਣਗੇ।

## ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਪੁਸਤਕ ਦਸਮੇਸ਼ ਪ੍ਰਕਾਸ਼ ਲੋਕ ਅਰਪਿਤ ਕੀਤੀ

ਸ੍ਰੀ ਅੰਮ੍ਰਿਤਸਰ ੧੭ ਦਸੰਬਰ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਕਿਹਾ ਕਿ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੫੦-ਸਾਲਾ ਆਗਮਨ ਪੁਰਬ ਦੇ ਸਬੰਧ ਵਿਚ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਪ੍ਰਕਾਸ਼ਿਤ ਦਸਮੇਸ਼ ਪ੍ਰਕਾਸ਼ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੀਵਨ ਦਰਪਣ) ਕੇਵਲ ਇਤਿਹਾਸਿਕ ਲੇਖਾਂ ਦੀ ਪੁਸਤਕ ਹੀ ਨਹੀਂ ਬਲਕਿ ਗਿਆਨ ਦਾ ਇਕ ਅਜ਼ੀਮ ਖ਼ਜ਼ਾਨਾ ਹੈ। ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਲਈ ਇਕ ਇਤਿਹਾਸਿਕ ਦਸਤਾਵੇਜ਼ ਬਣੇਗੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਡਾ. ਰੂਪ ਸਿੰਘ ਵੱਲੋਂ ਗੁਰਮਤਿ ਪ੍ਰਕਾਸ਼ ਵਿਚ ਵੱਖ-ਵੱਖ ਸਮਿਆਂ ਦੌਰਾਨ ਪ੍ਰਕਾਸ਼ਿਤ ਕੀਤੇ ਗਏ ਵਿਦਵਾਨ ਲੇਖਕਾਂ ਦੇ ਦੁਰਲੱਭ ਅਤੇ ਇਤਿਹਾਸਿਕ ਲੇਖਾਂ ਨੂੰ ਪੁਨਰ-ਸੰਪਾਦਿਤ ਕਰ ਕੇ ਤਿਆਰ ਕੀਤੀ ਗਈ ਪੁਸਤਕ ਦਸਮੇਸ਼ ਪ੍ਰਕਾਸ਼ (ਸ੍ਰੀ ਗੁਰੂ ਗੋਬਿੰਦ ਸਿੰਘ ਜੀ: ਜੀਵਨ ਦਰਸ਼ਨ) ਨੂੰ ਲੋਕ ਅਰਪਣ ਕਰਨ ਸਬੰਧੀ ਕਰਵਾਏ ਗਏ ਸਮਾਗਮ ਦੌਰਾਨ ਇਕੱਤਰ ਹੋਈਆਂ ਪ੍ਰਮੁੱਖ ਸ਼ਖ਼ਸੀਅਤਾਂ ਨਾਲ ਆਪਣੇ ਵਿਚਾਰਾਂ ਦੀ ਸਾਂਝ ਕਰਦਿਆਂ ਕਿਹਾ ਕਿ ਸਾਹਿਤ ਵਿਚ ਕੌਮਾਂ ਦੀ ਤਕਦੀਰ ਬਦਲਣ ਦੀ ਸਮਰੱਥਾ ਹੁੰਦੀ ਹੈ। ਆਪਣੇ ਵਡਮੁੱਲੇ ਸਾਹਿਤ ਰਾਹੀਂ ਕੌਮਾਂ ਆਪਣੇ ਨਵੇਂ ਇਤਿਹਾਸ ਦੀ ਸਿਰਜਣਾ ਕਰਦੀਆਂ ਹਨ। ਉਨ੍ਹਾਂ ਨੇ ਡਾ. ਰੂਪ ਸਿੰਘ ਵੱਲੋਂ ਮੁੱਖ ਸੰਪਾਦਕ ਦੇ ਰੂਪ ਵਜੋਂ ਪ੍ਰਕਾਸ਼ਿਤ ਕੀਤੀ ਗਈ ਉਕਤ ਪੁਸਤਕ ਦੀ ਜ਼ੋਰਦਾਰ ਸ਼ਬਦਾਂ ਵਿਚ ਸ਼ਲਾਘਾ ਕਰਦਿਆਂ ਕਿਹਾ ਕਿ ਉਨ੍ਹਾਂ ਵੱਲੋਂ ਕੀਤਾ ਗਿਆ ਉਪਰੋਕਤ ਕਾਰਜ ਸੰਗਤਾਂ ਨੂੰ ਆਪਣੇ ਅਮੀਰ ਸਿੱਖੀ ਵਿਰਸੇ, ਲਾਸਾਨੀ ਇਤਿਹਾਸ ਖਾਸ ਕਰਕੇ ਦਸਮੇਸ਼ ਪਿਤਾ ਦੀਆਂ ਕੁਰਬਾਨੀਆਂ ਤੋਂ ਜਾਣੂ ਕਰਵਾਉਣ ਵਿਚ ਸਹਾਈ ਸਿੱਧ ਹੋਣਗੇ।

ਦਸਮੇਸ਼ ਪ੍ਰਕਾਸ਼ ਪੁਸਤਕ ਦੇ ਮੁੱਖ ਸੰਪਾਦਕ ਡਾ. ਰੂਪ ਸਿੰਘ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੇ ਵਿਚਾਰਾਂ ਦੀ ਸਾਂਝ ਕਰਦਿਆਂ ਕਿਹਾ ਕਿ ਉਕਤ ਪੁਸਤਕ ਅੰਦਰ ਉੱਘੇ ਸਿੱਖ ਵਿਦਵਾਨਾਂ ਤੇ ਲੇਖਕਾਂ ਵੱਲੋਂ ਲਿਖੇ ਗਏ ਖੋਜ-ਭਰਪੂਰ ਲੇਖ ਪੁਨਰ-ਸੰਪਾਦਿਤ ਕਰਕੇ ਪ੍ਰਕਾਸ਼ਿਤ ਕੀਤੇ ਗਏ ਹਨ ਜੋ ਕਲਗੀਧਰ ਪਿਤਾ ਜੀ ਦੇ ਜੀਵਨ ਨਾਲ ਸਬੰਧਤ ਵੱਖ-ਵੱਖ ਪਹਿਲੂਆਂ ਨੂੰ ਉਭਾਰਦਾ ਹੈ। ਉਨ੍ਹਾਂ ਨੇ ਜਾਣਕਾਰੀ ਦਿੰਦਿਆਂ ਕਿਹਾ ਕਿ ਉਕਤ ਪੁਸਤਕ ਨੂੰ ਤਿੰਨ ਭਾਗਾਂ ਵਿਚ ਵੰਡਿਆ ਗਿਆ ਹੈ। ਪਹਿਲੇ ਭਾਗ ਵਿਚ ਜੀਵਨ ਤੇ ਸ਼ਖ਼ਸੀਅਤ, ਦੂਸਰੇ ਭਾਗ ਵਿਚ ਬਾਣੀ ਤੇ ਵਿਚਾਰਧਾਰਾ ਅਤੇ ਤੀਸਰੇ ਭਾਗ ਵਿਚ ਅੰਤਿਕਾਵਾਂ ਹਨ। ਸਮਾਗਮ ਦੌਰਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦਸਮੇਸ਼ ਪ੍ਰਕਾਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ: ਜੀਵਨ ਦਰਸ਼ਨ ਨੂੰ ਲੋਕ ਅਰਪਿਤ ਕੀਤਾ। ਇਸ ਸਮੇਂ ਉਨ੍ਹਾਂ ਦੇ ਨਾਲ ਸ. ਹਰਚਰਨ ਸਿੰਘ ਮੁੱਖ ਸਕੱਤਰ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਰਾਮਪਾਲ ਸਿੰਘ ਬਹਿਣੀਵਾਲ, ਸ. ਪ੍ਰਿਤਪਾਲ ਸਿੰਘ ਲੁਧਿਆਣਾ, ਸ. ਸੁਖਵਰਸ਼ ਸਿੰਘ ਆਦਿ ਸਮੇਤ ਕਈ ਪ੍ਰਮੁੱਖ ਸ਼ਖ਼ਸੀਅਤਾਂ ਹਾਜ਼ਰ ਹਨ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਸਿੱਖ ਮਿਸ਼ਨ ਕਲਕੱਤਾ ਵੱਲੋਂ ਗੁਰਮਤਿ ਸਮਾਗਮ

ਸ. ਜਗਮੋਹਨ ਸਿੰਘ, ਇੰਚਾਰਜ, ਸਿੱਖ ਮਿਸ਼ਨ ਕਲਕੱਤਾ ਦੀ ਅਗਵਾਈ ਹੇਠ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੫੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਗੁਰਦੁਆਰਾ ਸਰਦਾਰ ਨਗਰ, ਲਛਮੀਪੁਰ ਵਿਖੇ ਮਿਸ਼ਨ ਦੇ ਪ੍ਰਚਾਰਕ ਭਾਈ ਗੁਰਵਿੰਦਰ ਸਿੰਘ ਜੰਮੂ ਅਤੇ ਭਾਈ ਚਰਨਜੀਤ ਸਿੰਘ ਵੱਲੋਂ ੨੧ ਤੋਂ ੨੭ ਨਵੰਬਰ, ੨੦੧੬ ਤਕ ਬੱਚਿਆਂ ਦਾ ਗੁਰਮਤਿ ਸਿੱਖਿਆ ਕੈਂਪ ਲਗਾਇਆ ਗਿਆ। ਇਸ ਤਹਿਤ ੧ ਦਸੰਬਰ, ੨੦੧੬ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੪੨ ਬੱਚਿਆਂ ਨੇ ਅੰਮ੍ਰਿਤ-ਪਾਨ ਕੀਤਾ। ਇਸ ਉਪਰੰਤ ੨ ਤੋਂ ੪ ਦਸੰਬਰ ਤਕ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਗੁਰਪੁਰਬ ਦੇ ਸਬੰਧ ਵਿਚ ਕਥਾ-ਵਿਚਾਰਾਂ ਵੀ ਕੀਤੀਆਂ ਗਈਆਂ।

## ਗੋਇੰਦਵਾਲ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਭਾਈ ਸਰਬਜੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਚੁਬਾਰਾ ਸਾਹਿਬ, ਗੋਇੰਦਵਾਲ ਸਾਹਿਬ ਵਿਖੇ ੧੭ ਸਤੰਬਰ, ੨੦੧੬ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਕੁੱਲ ੧੨੩ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਇਸ ਸਮਾਗਮ ਵਿਚ ਹਲਕਾ ਮੈਂਬਰ ਸ. ਗੁਰਬਚਨ ਸਿੰਘ ਕਰਮੂੰਵਾਲਾ ਨੇ ਵਿਸ਼ੇਸ਼ ਸਹਿਯੋਗ ਦਿੱਤਾ। ਪ੍ਰਚਾਰਕ ਭਾਈ ਸਰਬਜੀਤ ਸਿੰਘ ਢੋਟੀਆਂ, ਭਾਈ ਸੁਖਬੀਰ ਸਿੰਘ ਮਾਨੋਚਾਹਲ, ਭਾਈ ਗੁਰਮਿੰਦਰ ਸਿੰਘ, ਭਾਈ ਸੁਖਵੰਤ ਸਿੰਘ, ਭਾਈ ਦਿਲਬਾਗ ਸਿੰਘ ਅਤੇ ਭਾਈ ਗੁਰਪ੍ਰੀਤ ਸਿੰਘ (ਢਾਡੀ ਜਥਾ), ਕਵੀਸ਼ਰ ਭਾਈ ਹੀਰਾ ਸਿੰਘ, ਭਾਈ ਰਣਜੀਤ ਸਿੰਘ ਚੋਹਲਾ, ਭਾਈ ਭਗਵੰਤ ਸਿੰਘ ਸੂਰਵਿੰਡ ਅਤੇ ਭਾਈ ਗੁਰਵਿੰਦਰਪਾਲ ਸਿੰਘ ਬੈਂਕਾ ਨੇ ਵਿਸ਼ੇਸ਼ ਰੂਪ ਵਿਚ ਸੇਵਾ ਨਿਭਾਈ। ਮੈਨੇਜਰ ਸ. ਜੱਸਾ ਸਿੰਘ ਮੁੰਡਾ ਪਿੰਡ ਅਤੇ ਹੈੱਡ ਗ੍ਰੰਥੀ ਭਾਈ ਕੁਲਵੰਤ ਸਿੰਘ ਨੇ ਵੀ ਵਿਸ਼ੇਸ਼ ਸਹਿਯੋਗ ਦਿੱਤਾ।

## ਪਿੰਡ ਭਾਗੀਆਂ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਜੀਤ ਸਿੰਘ ਕਾਦੀਆਂ ਅਤੇ ਭਾਈ ਸਿਮਰਨਜੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਭੋਰਾ ਸਾਹਿਬ, ਪਿੰਡ ਭਾਗੀਆਂ, ਜ਼ਿਲ੍ਹਾ ਗੁਰਦਾਸਪੁਰ ਵਿਖੇ ੨੧ ਅਕਤੂਬਰ, ੨੦੧੬ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਸ੍ਰੀ ਅਕਾਲ ਤਖਤ ਸਾਹਿਬ ਤੋਂ ਪਹੁੰਚੇ ਪੰਜ ਪਿਆਰੇ ਸਾਹਿਬਾਨ

ਵੱਲੋਂ ੧੦੨ ਪ੍ਰਾਣੀਆਂ ਨੂੰ ਅੰਮ੍ਰਿਤ-ਪਾਨ ਕਰਵਾਇਆ ਗਿਆ। ਅੰਮ੍ਰਿਤ-ਸੰਚਾਰ ਸਮਾਗਮ ਸਮੇਂ ਗੁਰਦੁਆਰਾ ਭੋਰਾ ਸਾਹਿਬ ਦੀ ਪ੍ਰਬੰਧਕ ਕਮੇਟੀ ਵੱਲੋਂ ਵਿਸ਼ੇਸ਼ ਸਹਿਯੋਗ ਦਿੱਤਾ ਗਿਆ। ਇਸ ਸਮਾਗਮ ਤੋਂ ਪਹਿਲਾਂ ਸ਼੍ਰੋਮਣੀ ਗੁ.ਪ੍ਰ. ਕਮੇਟੀ ਹਲਕਾ ਬਟਾਲਾ ਦੇ ਮੈਂਬਰ ਜਥੇ. ਗੁਰਿੰਦਰਪਾਲ ਸਿੰਘ ਗੋਰਾ ਦੇ ਅਗਵਾਈ ਵਿਚ ਹਲਕੇ ਦੇ ਵੱਖ-ਵੱਖ ਪਿੰਡਾਂ ਵਿਚ ਸੰਗਤਾਂ ਨੂੰ ਖੰਡੇ-ਬਾਟੇ ਦੀ ਪਾਹੁਲ ਛਕਣ ਲਈ ਪ੍ਰੇਰਿਤ ਕੀਤਾ ਗਿਆ।

## ਪਿੰਡ ਕਾਮਲਪੁਰਾ ਵਿਖੇ ਗੁਰਮਤਿ ਸਮਾਗਮ

ਭਾਈ ਮਨਦੀਪ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ੨੨ ਅਕਤੂਬਰ, ੨੦੧੬ ਨੂੰ ਪਿੰਡ ਕਾਮਲਪੁਰਾ, ਤਹਿਸੀਲ ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਵਿਚ ਭਾਈ ਲਖਬੀਰ ਸਿੰਘ ਅਤੇ ਬੀਬੀ ਪ੍ਰਨੀਤ ਕੌਰ ਦੇ ਕੀਰਤਨੀ ਜਥੇ ਤੋਂ ਇਲਾਵਾ ਭਾਈ ਕੁਲਦੀਪ ਸਿੰਘ ਦੇ ਕਵੀਸ਼ਰੀ ਜਥੇ ਅਤੇ ਭਾਈ ਗੁਰਪ੍ਰਤਾਪ ਸਿੰਘ ਦੇ ਢਾਡੀ ਜਥੇ ਨੇ ਸੰਗਤਾਂ ਨੂੰ ਗੁਰਮਤਿ ਵਿਚਾਰਾਂ ਤੇ ਗੁਰਬਾਣੀ ਨਾਲ ਜੋੜਿਆ। ੨੩ ਅਕਤੂਬਰ, ੨੦੧੬ ਨੂੰ ਸ੍ਰੀ ਅਕਾਲ ਤਖਤ ਸਾਹਿਬ ਤੋਂ ਆਏ ਪੰਜ ਪਿਆਰੇ ਸਾਹਿਬਾਨ ਨੇ ਅੰਮ੍ਰਿਤ-ਸੰਚਾਰ ਸਮਾਗਮ ਵਿਚ ੩੦ ਪ੍ਰਾਣੀਆਂ ਨੂੰ ਖੰਡੇ-ਬਾਟੇ ਦੀ ਪਾਹੁਲ ਛਕਾਈ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਪਿੰਡ ਸੇਖਵਾਂ ਵਿਖੇ ਅੰਮ੍ਰਿਤ-ਸੰਚਾਰ

ਭਾਈ ਬਲਬੀਰ ਸਿੰਘ ਸੇਖਵਾਂ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ੨੫ ਅਕਤੂਬਰ, ੨੦੧੬ ਨੂੰ ਪਿੰਡ ਸੇਖਵਾਂ, ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ਜਥੇ. ਗੁਰਿੰਦਰਪਾਲ ਸਿੰਘ ਗੋਰਾ, ਮੈਂਬਰ, ਸ਼੍ਰੋਮਣੀ ਗੁ.ਪ੍ਰ. ਕਮੇਟੀ ਦੇ ਯਤਨਾਂ ਸਦਕਾ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ੯੨ ਪ੍ਰਾਣੀਆਂ ਨੂੰ ਖੰਡੇ-ਬਾਟੇ ਦੀ ਪਾਹੁਲ ਛਕਾ ਕੇ ਗੁਰੂ ਵਾਲੇ ਬਣਾਇਆ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਪਿੰਡ ਪੱਧਰੀ ਵਿਖੇ ਗੁਰਮਤਿ ਸਮਾਗਮ

ਭਾਈ ਸੁਖਵੰਤ ਸਿੰਘ ਸਭਰਾ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਸਾਹਿਬ ਪਿੰਡ ਪੱਧਰੀ, ਤਹਿਸੀਲ ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਦੋ-ਰੋਜ਼ਾ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ੮ ਅਕਤੂਬਰ, ੨੦੧੬ ਨੂੰ ਹੋਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੩੫ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ■



ਹਮ ਇਹ ਕਾਜ ਜਗਤ ਮੋ ਆਏ॥

ਧਰਮ ਹੇਤ ਗੁਰਦੇਵ ਪਠਾਏ॥

ਜਹਾਂ ਤਹਾਂ ਤੁਮ ਧਰਮ ਬਿਥਾਰੋ॥

ਦੁਸਟ ਦੋਖੀਅਨਿ ਪਕਰਿ ਪਛਾਰੋ॥੪੨॥

ਯਾਹੀ ਕਾਜ ਧਰਾ ਹਮ ਜਨਮੰ॥

ਸਮਝ ਲੇਹੁ ਸਾਧੂ ਸਭ ਮਨ ਮੰ॥

ਧਰਮ ਚਲਾਵਨ ਸੰਤ ਉਬਾਰਨ॥

ਦੁਸਟ ਸਭਨ ਕੋ ਮੂਲ ਉਪਾਰਨ॥੪੩॥

(ਬਚਿਤ੍ਰ ਨਾਟਕ)



Registered with Registrar of Newspaper at No. 354/57
Postal Regd. No. L-I/PB-ASR-007/2016-18 Without Pre-payment of Postage under License no. PB/0370/2016-18

# GURMAT PARKASH

January 2017
Dharam Parchar Committee, SGPC, Sri Amritsar.

ਨਾਸਿਰੋ ਮਨਸੂਰ ਗੁਰ ਗੋਬਿੰਦ ਸਿੰਘ
ਈਜ਼ਦਿ ਮਨਜ਼ੂਰ ਗੁਰ ਗੋਬਿੰਦ ਸਿੰਘ ॥

ਹੱਕ ਰਾ ਗੰਜੂਰ ਗੁਰ ਗੋਬਿੰਦ ਸਿੰਘ
ਜੁਮਲਾ ਫ਼ੈਜ਼ਿ ਨੂਰ ਗੁਰ ਗੋਬਿੰਦ ਸਿੰਘ ॥

ਹੱਕ ਹੱਕ ਆਗਾਹ ਗੁਰ ਗੋਬਿੰਦ ਸਿੰਘ
ਸ਼ਾਹਿ ਸ਼ਹਨਸ਼ਾਹ ਗੁਰ ਗੋਬਿੰਦ ਸਿੰਘ ॥

ਬਰ ਦੋ ਆਲਮ ਸ਼ਾਹ ਗੁਰ ਗੋਬਿੰਦ ਸਿੰਘ
ਖ਼ਸਮ ਰਾ ਜਾਂ-ਕਾਹ ਗੁਰ ਗੋਬਿੰਦ ਸਿੰਘ ॥

ਹੱਕ ਹੱਕ ਅੰਦੇਸ਼ ਗੁਰ ਗੋਬਿੰਦ ਸਿੰਘ
ਬਾਦਸ਼ਾਹ ਦਰਵੇਸ਼ ਗੁਰ ਗੋਬਿੰਦ ਸਿੰਘ ॥

ਕਾਦਿਰਿ ਹਰ ਕਾਰ ਗੁਰ ਗੋਬਿੰਦ ਸਿੰਘ
ਬੇਕਸਾਂ-ਰਾ ਯਾਰ ਗੁਰ ਗੋਬਿੰਦ ਸਿੰਘ ॥

ਭਾਈ ਨੰਦ ਲਾਲ ਜੀ

ਗੋਲਡਨ ਆਫਸੈੱਟ ਪ੍ਰੈੱਸ, ਰਾਮਸਰ ਰੋਡ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਿਲਜੀਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ।
Date: 5-01-2017